ਆਦਾਨ-ਪ੍ਰਦਾਨ ਪੁਸਤਕਮਾਲਾ

# ਜ਼ਿੰਦਗੀ ਦੀ ਸ਼ਾਮ

**ਸ਼ੀਲਭੱਦਰ**

ਅਨੁਵਾਦਕ

**ਡਾ. ਬਲਦੇਵ ਸਿੰਘ 'ਬੱਦਨ'**



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਪੰਜਵੇਂ ਦਹਾਕੇ ਦੇ ਬਾਅਦ ਤੋਂ ਹੀ ਬਹੁਤ ਤੇਜ਼ ਸਮਾਜਿਕ ਚੇਤਨਾ, ਕਥਨ ਦੀ ਗਹਿਰਾਈ ਵਿੱਚ ਬਹੁਤ ਹੀ ਘੱਟ ਸ਼ਬਦਾਵਲੀ ਦੀ ਵਰਤੋਂ ਦੀ ਸਾਵਧਾਨੀ, ਸੂਖਮ ਨਿਰੀਖਣ ਅਤੇ ਨਿਰਲੇਪ ਵਸਤੂ-ਨਿਸ਼ਠਾ ਦੀ ਨਿਪੁੰਨਤਾ ਨਾਲ ਸ਼ੀਲਭੱਦਰ ਰਚਨਾ ਕਰਕੇ ਆ ਰਹੇ ਹਨ। ਸ਼ੀਲਭੱਦਰ ਇਨ੍ਹਾਂ ਦਾ ਉਪ ਨਾਂ ਹੈ। ਇਨ੍ਹਾਂ ਦਾ ਅਸਲੀ ਨਾਂ ਹੈ — ਰੇਵਤੀ ਮੋਹਨ ਦੱਤ ਚੌਧਰੀ। ਸਵੈ ਦੀ ਅਨੁਭੂਤੀ ਅਤੇ ਬੌਧਿਕ ਚੇਤਨਾ ਦਾ ਸੰਯੋਗ ਇਨ੍ਹਾਂ ਦੀਆਂ ਕਹਾਣੀਆ ਦੀ ਇਕ ਖਾਸ ਵਿਸ਼ੇਸ਼ਤਾ ਹੈ। ਰਵਾਇਤੀ ਸ਼ੈਲੀ ਤੋਂ ਬਿਲਕੁਲ ਵੱਖਰੀ ਕਿਸਮ ਦੀ ਹੋਣ, ਤਰਕਮਈ ਅਤੇ ਗਿਣਤੀ ਵਿੱਚ ਕਾਫੀ ਘੱਟ ਹੋਣ ਕਾਰਣ ਸ਼ੀਲਭੱਦਰ ਦੀਆਂ ਕਹਾਣੀਆਂ ਨੂੰ ਹਰਮਨਪਿਆਰਾ ਹੋਣ ਲਈ ਸੱਤਰ ਦੇ ਦਹਾਕੇ ਤਕ ਉਡੀਕ ਕਰਨੀ ਪਈ।

ਆਕੌ ਮਧੂਪੁਰ (ਦੁਬਾਰਾ ਮਧੂਪੁਰ), ਤਰਪਣ ਆਦਿ ਕਹਾਣੀ-ਸੰਗ੍ਰਹਿ ਵਿੱਚ ਸ਼ਾਮਲ ਕਹਾਣੀਆਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦੀਆਂ ਕਹਾਣੀਆਂ ਵਧੇਰੇ ਬੌਧਿਕ ਅਤੇ ਚੇਤਨਾ ਆਧਾਰਿਤ ਹਨ। ਬਾਅਦ ਦੀਆਂ ਕਹਾਣੀਆਂ ਵਿੱਚ ਇਹ ਸਪਸ਼ਟ ਤੌਰ ਤੇ ਦੇਖਿਆ ਜਾ ਸਕਦਾ ਹੈ ਕਿ ਉਹ ਰਵਾਇਤੀ ਕਥਾ-ਸਿਰਜਨਾ, ਚਰਿਤਰ-ਚਿੱਤਰਣ ਅਤੇ ਕਥਨ-ਸ਼ੈਲੀ — ਸਭ ਤਰ੍ਹਾਂ ਪਹਿਲੀਆਂ ਕਹਾਣੀਆਂ ਤੋਂ ਬਦਲ ਗਈ ਹੈ। ਦਰਅਸਲ ਸ਼ੀਲਭੱਦਰ ਕਿਸੇ ਵੀ ਪੂਰਵ ਸਥਾਪਿਤ ਰਚਨਾ ਦੀ ਨਕਲ ਨਹੀਂ ਕਰਦੇ! ਇਥੋਂ ਤਕ ਕਿ ਉਨ੍ਹਾਂ ਦੀ ਕੋਈ ਵੀ ਆਪਣੀ ਇਕ ਕਹਾਣੀ, ਆਪਣੀ ਹੀ ਕਿਸੇ ਦੂਜੀ ਕਹਾਣੀ ਨਾਲ ਨਹੀ ਮਿਲਦੀ।

ਸੱਤਰ ਦੇ ਦਹਾਕੇ ਵਿੱਚ ਆਸਾਮੀ ਸਾਹਿਤ ਵਿੱਚ ਪ੍ਰਸਿੱਧ ਕਹਾਣੀਕਾਰਾਂ ਦੀ ਕਤਾਰ ਵਿੱਚ ਸਿਰਕੱਢ ਗਿਣੇ ਜਾਣ ਦਾ ਮਾਣ ਪ੍ਰਾਪਤ ਕਰਨ ਬਾਅਦ ਸ਼ੀਲਭੱਦਰ ਨੇ ਨਾਵਲ ਲਿਖਣੇ ਸ਼ੁਰੂ ਕਰ ਦਿੱਤੇ। ਮਧੂਪੁਰ, ਤਰੰਗਿਣੀ, ਆਗਮਨੀਰ ਘਾਟ, ਆਂਹਤ ਗੁਰੀ (ਵਿਸ਼ਾਲ ਪਿੱਪਲ ਦਾ ਰੁੱਖ), ਗੋਧੂਲੀ ਅਤੇ ਅਨੁਸੰਧਾਨ ਸ਼ੀਲਭੱਦਰ ਦੇ ਵਧੀਆ ਨਾਵਲ ਹਨ। ਇਨ੍ਹਾਂ ਵਿੱਚੋਂ ਸ਼ੁਰੂ ਦੇ ਚਾਰ ਤਾਂ ਸੱਤਰ ਦੇ ਦਹਾਕੇ ਵਿੱਚ ਪ੍ਰਕਾਸ਼ਿਤ ਹੋਏ, ਬਾਕੀ ਦੋ ਅੱਸੀ ਦੇ ਦਹਾਕੇ ਵਿੱਚ। ਛੋਟੀਆਂ ਕਹਾਣੀਆਂ ਵਾਂਗ ਹੀ ਸ਼ੀਲਭੱਦਰ ਦੇ ਨਾਵਲ ਵੀ ਬੌਧਿਕ ਚੇਤਨਾ ਉੱਤੇ ਹੀ ਆਧਾਰਿਤ ਹਨ। "ਮਧੂਪੁਰ ਅਤੇ ਗੋਧੂਲੀ" ਆਦਿ ਨਾਵਲਾਂ ਵਿੱਚ ਸ਼ੀਲਭੱਦਰ ਨੇ ਕਹਾਣੀ ਦੇ ਕਥਾ ਪੱਖ ਅਤੇ ਰਚਨਾ ਕੌਸ਼ਲ ਦੇ ਖੇਤਰ

ਵਿੱਚ ਅਨੇਕ ਪਰਿਵਰਤਨ ਲਿਆਂਦੇ ਹਨ।

'ਮਧੂਪੁਰ' ਨਾਵਲ ਅਨੇਕ ਤਰ੍ਹਾਂ ਦੀਆਂ ਪਹਿਲੀਆਂ ਪਰੰਪਰਾਵਾਂ ਤੋਂ ਬਿਲਕੁਲ ਵੱਖਰੀ ਤਰ੍ਹਾਂ ਦਾ ਸੁਤੰਤਰ ਸ਼ੈਲੀ ਦਾ ਨਾਵਲ ਹੈ। ਆਦਮੀ ਅਤੇ ਸਮਾਜ ਵਿਚਕਾਰ ਮੌਜੂਦ ਅਨੇਕ ਤਰ੍ਹਾਂ ਦੇ ਅੰਤਰ ਦਵੰਦਾਂ, ਕਹਾਣੀ ਕਹਿਣ ਵਿੱਚ ਸ਼ਬਦਾਂ ਦੀ ਘੱਟ ਤੋਂ ਘੱਟ ਵਰਤੋਂ ਪ੍ਰਤੀ ਸਾਵਧਾਨੀ, ਚਰਿਤਰਾਂ ਦੀ ਰਚਨਾ ਵਿੱਚ ਅਦਭੁੱਤ ਕਾਰੀਗਰੀ ਦੀ ਨਿਪੁੰਨਤਾ ਅਤੇ ਘਟਨਾਵਾਂ ਦੇ ਮੁੱਲ ਬੋਧ ਦੇ ਸੰਬੰਧ ਵਿੱਚ ਅਨਿਸ਼ਚਿਤਤਾ ਕਹਾਣੀਕਾਰ ਦੀ ਬਹੁਮੁਖੀ ਚੇਤਨਾ, ਇਤਿਹਾਸਿਕ ਪਰਿਵਰਤਨਾਂ ਪ੍ਰਤੀ ਬਹੁਤ ਹੀ ਨਿਰਲੇਪ ਵਸਤੂ–ਨਿਸ਼ਠ ਦ੍ਰਿਸ਼ਟੀਕੋਣ, ਅਤੀਤ ਪ੍ਰਤੀ ਮੋਹ ਰਖਦੇ ਹੋਏ ਬਿਨਾਂ ਅਤੀਤ ਕਾਲ ਦਾ ਮੰਥਨ-ਚਿੰਤਨ ਆਦਿ। ਕਾਲ-ਚੇਤਨਾ ਦੀ ਦ੍ਰਿਸ਼ਟੀ ਤੋਂ ਅਕਸਰ ਅੱਧੀ ਸਦੀ ਵਿੱਚ ਸਮੇਂ-ਸਮੇਂ ਵਾਪਰੀਆਂ ਘਟਨਾਵਾਂ ਅੱਗੇ-ਪਿੱਛੇ ਹੋ ਕੇ, ਬਿਖਰੇ ਰੂਪਾਂ ਵਿੱਚ, ਸਮੇਂ ਦੀ ਕੁੰਡਲੀ ਸਮੇਤ ਕਹਾਣੀ ਅੱਗੇ ਵਧਦੀ ਜਾਂਦੀ ਹੈ। ਇਸ ਤਰ੍ਹਾਂ ਟੁਕੜਿਆਂ ਵਿੱਚ ਅੱਗੇ ਵਧਦੀ ਕਹਾਣੀ ਦੀਆਂ ਘਟਨਾਵਾਂ ਹੋਣ ਤੇ ਵੀ ਨਾਵਲ ਦੀ ਕ੍ਰਮ-ਲੜੀ ਨੂੰ ਵਿਗਾੜਨ ਜਾਂ ਅਨੁਸ਼ਾਸਨਹੀਣ ਹੋ ਜਾਣ ਜਾਂ ਅਸ਼ਾਂਤ ਅਵਸਥਾ ਦੀ ਸਥਿਤੀ ਉਤਪੰਨ ਨਹੀਂ ਹੁੰਦੀ। ਕੁਲ ਮਿਲਾ ਕੇ ਕਈ ਤਰ੍ਹਾਂ ਦੀਆਂ ਟੁਕੜਿਆਂ ਵਿੱਚ ਵਾਪਰੀਆਂ ਘਟਨਾਵਾਂ ਨੂੰ ਕਹਾਣੀਕਾਰ ਦੀ ਸੂਖਮ ਚੋਣ ਸਮਰਥਾ ਅਤੇ ਅਤਿਅੰਤ ਬੁੱਧੀ-ਚੇਤਨਾ ਨੇ ਹੀ ਵਸ ਵਿੱਚ ਰੱਖ ਕੇ ਇਕਸਾਰ ਰਖਿਆ। ਇੱਥੇ ਕਹਾਣੀ ਦੀ ਗਤੀ ਇਕ ਸਿੱਧੀ-ਸਪਾਟ ਲੀਕ ਵਾਂਗ ਅੱਗੇ ਨਹੀਂ ਵਧਦੀ ਜਾਂਦੀ ਸਗੋਂ ਗੋਲਾਕਾਰ ਘੁੰਮਣ ਵਾਲੀ ਜਾਂ ਕੁੰਡਲੀ ਵਾਂਗ ਜਾਪਦੀ ਹੈ। ਹਰ ਨਵਾਂ ਟੁਕੜਾ ਘਟਨਾਵਾਂ ਦੇ ਸੰਯੋਜਨ ਵਿੱਚ ਪਹਿਲਾਂ ਵਾਪਰੀ ਹੋਈ ਘਟਨਾ ਦੇ ਆਕਾਰ-ਪ੍ਰਕਾਰ ਦਾ ਸੁਨਿਸ਼ਚਿਤ ਆਧਾਰ, ਗੰਭੀਰਤਾ ਅਤੇ ਅਰਥ ਭਰਪੂਰਤਾ ਪ੍ਰਦਾਨ ਕਰਦਾ ਹੈ। ਨਵੀਆਂ ਅਤੇ ਛੋਟੀਆਂ ਘਟਨਾਵਾਂ ਬੜੇ ਪ੍ਰਚੰਡ ਵੇਗ ਨਾਲ ਆ ਕੇ ਕਹਾਣੀ ਦੇ ਮੂਲ ਨਾਲ ਟਕਰਾਉਂਦੀਆਂ ਹਨ। ਉਹ ਸਾਰੀਆਂ ਨਵੀਆਂ ਸੂਚਨਾਵਾਂ, ਨਵੇਂ ਦਿਸ਼ਾ ਸੰਕੇਤ, ਅਤੇ ਅਰਥ ਭਰਪੂਰ ਤੱਥ ਇਸ ਢੰਗ ਨਾਲ ਲੈ ਕੇ ਆਉਂਦੀਆਂ ਹਨ ਕਿ ਪਾਠਕ ਹਰ ਅਜਿਹੀ ਘਟਨਾ ਦੀ ਮੌਜੂਦਗੀ ਅਤੇ ਉਸ ਦੀ ਉਚਿਤਤਾ ਮੰਨਣ ਲਈ ਤਿਆਰ ਹੋ ਜਾਂਦਾ ਹੈ।

ਸਿਰਫ 64 ਪੰਨਿਆਂ ਵਾਲੇ 'ਮਧੂਪੁਰ' ਨਾਵਲ ਦੇ ਅਧਿਆਵਾਂ ਦੀ ਵੰਡ ਕਰਨ ਦਾ ਕੋਈ ਯਤਨ ਨਹੀਂ ਕੀਤਾ ਗਿਆ, ਕੀਤਾ ਵੀ ਨਹੀ ਜਾ ਸਕਦਾ। ਕਹਾਣੀਕਾਰ ਦੀ ਸਿਮਰਤੀ ਵਿੱਚ ਉਸ ਦੀ ਬੋਧ ਸ਼ਕਤੀ ਨਾਲ ਮਧੂਪੁਰ ਦੀਆਂ ਟੁਕੜਿਆਂ ਵਿੱਚ ਵੰਡੀਆਂ ਘਟਨਾਵਾਂ ਜਿਸ ਪ੍ਰਚੰਡ ਵੇਗ ਨਾਲ ਉੱਤਰਦੀਆਂ ਆਉਂਦੀਆਂ ਹਨ ਅਤੇ ਹਰੇਕ ਘਟਨਾ ਦੂਸਰੀ ਛੋਟੀ ਘਟਨਾ ਨਾਲ ਅਤੇ ਸਮੁੱਚੇ ਤੌਰ ਤੇ ਸਾਰੀ ਕਹਾਣੀ ਨਾਲ ਇਸ ਤਰ੍ਹਾਂ ਘੁਲੀ-ਮਿਲੀ ਹੈ ਕਿ ਉੱਥੇ ਕਿਸੇ ਤਰ੍ਹਾਂ ਦੀ ਅਧਿਆਇ-ਵੰਡ ਸੰਭਵ ਹੀ ਨਹੀਂ। ਅਜਿਹੀ ਦਸ਼ਾ ਵਿੱਚ ਆਪਣੀ ਇੱਛਾ ਦੇ ਉਲਟ ਬਸ ਨਿਯਮ ਰੱਖਿਆ ਦੇ ਉਦੇਸ਼ ਤੋਂ ਜੇ ਅਧਿਆਵਾਂ ਦੀ ਵੰਡ ਕੀਤੀ ਜਾਏ, ਤਾਂ ਇਸ ਨਾਲ ਕਹਾਣੀ ਦੀ ਇਕਸਾਰਤਾ ਦੇ ਨਸ਼ਟ ਹੋ ਜਾਣ ਦਾ ਡਰ ਹੈ। 'ਮਧੂਪੁਰ' ਨਾਵਲ ਦੇ ਆਕਾਰ-ਵਿਸਥਾਰ ਵੱਲ ਜੇ ਬਹੁਤਾ ਧਿਆਨ ਦੇਈਏ ਤਾਂ ਇਸ ਨੂੰ ਨਾਵਲੈਟ ਵੀ ਕਿਹਾ ਜਾ ਸਕਦਾ ਹੈ। ਪਰੰਤੂ ਕਹਾਣੀ ਕਹਿਣ ਦੀ ਜੋ ਨਿਵੇਕਲੀ, ਦੁਰਲੱਭ, ਬਹੁਤ ਹੀ ਸੂਖਮ ਦ੍ਰਿਸ਼ਟੀ ਅਤੇ ਅਤਿਅੰਤ ਘੱਟ ਸ਼ਬਦਾਂ ਵਿੱਚ

ਬਹੁਤ ਵਿਸ਼ਾਲ ਦ੍ਰਿਸ਼ ਨੂੰ ਪੇਸ਼ ਕਰਨ ਦਾ ਜੋ ਅਨੋਖਾ ਢੰਗ ਇਸ ਵਿੱਚ ਹੈ, ਹਰ ਘਟਨਾ ਕਿਸੇ ਵੱਡੇ ਵਿਸਥਾਰ ਵੱਲ ਸੰਕੇਤ ਕਰਦੀ ਹੈ, ਡੂੰਘੇ ਅਰਥ ਵੱਲ ਸੂਚਿਤ ਕਰਦੀ ਅਤੇ ਘਟਨਾਵਾਂ ਦੇ ਪੂਰਣ ਦ੍ਰਿਸ਼ਾਂ ਦੇ ਲਗਾਤਾਰ ਕੰਨਾਂ ਵਿੱਚ ਗੂੰਜਦੇ ਰਹਿਣ ਦੀ ਵਿਸ਼ੇਸ਼ ਸਮਰਥਾ ਨਾਲ, ਜਿਸ ਕੌਸ਼ਲ ਨਾਲ ਮੁਕੰਮਲ ਹੈ, ਉਸ ਆਧਾਰ ਤੇ ਇਸ ਨੂੰ ਇਕ ਨਾਵਲ ਮੰਨਣਾ ਹੀ ਉਚਿਤ ਲੱਗਦਾ ਹੈ।

ਇਸ ਨਾਵਲ ਦੀ ਕਥਾਵਸਤੂ ਦਾ ਸੰਖੇਪ ਇਕ ਵਾਕ ਵਿੱਚ ਦਿੱਤਾ ਜਾ ਸਕਦਾ ਹੈ – 'ਪਰਿਵਰਤਨ ਦੀ ਪ੍ਰਚੰਡ ਧਾਰਾ ਨਾਲ ਆਪਣੇ ਆਪ ਨੂੰ ਮਿਲਾ ਨਾ ਸਕਣ ਕਾਰਣ, ਦੂਰਦ੍ਰਿਸ਼ਟੀ ਤੋਂ ਰਹਿਤ, ਮਧੂਪੁਰ ਦੇ ਜ਼ਿਮੀਂਦਾਰ ਮਾਲਕ ਸ਼ਕਤੀ ਅਤੇ ਯੋਗਤਾ ਤੋਂ ਵੰਚਿਤ ਅਤੇ ਹਾਰ ਗਏ ਹਨ।" ਪਰ ਇਸ ਸਾਧਾਰਣ ਕਥਨ ਨੂੰ ਕਹਾਣੀਕਾਰ ਨੇ ਨਵੇਂ ਅਤੇ ਪੁਰਾਣੇ ਜ਼ਮਾਨੇ ਵਿਚਕਾਰ ਰੋਜ਼ਾਨਾ ਹੁੰਦੇ ਜਾ ਰਹੇ ਸੰਘਰਸ਼ਾਂ ਅਤੇ ਹਾਰਾਂ-ਜਿੱਤਾਂ ਨੂੰ ਅਨੇਕ ਛੋਟੀਆਂ ਘਟਨਾਵਾਂ ਦੇ ਸੰਕੇਤ ਅਤੇ ਇਕ ਤੋਂ ਦੂਸਰੇ ਅਰਥ ਬੋਧ ਕਰਾਉਣ ਦੀ ਯੋਗਤਾ ਕਾਰਣ ਭਿੰਨ-ਭਿੰਨ ਨਜ਼ਰੀਏ ਤੋਂ ਇਸ ਕੌਸ਼ਲਤਾ ਨਾਲ ਪੇਸ਼ ਕੀਤਾ ਹੈ ਜੋ ਵੇਖਦੇ ਹੀ ਬਣਦਾ ਹੈ। ਪਰੰਪਰਾਗਤ ਜੀਵਨ-ਕ੍ਰਮ ਦੇ ਅਲੋਪ ਹੋ ਜਾਣ ਦੀ ਮਜ਼ਬੂਰੀ, ਪਰੰਪਰਾ ਪ੍ਰਤੀ ਮੋਹ, ਰੀਤੀ-ਨੀਤੀ, ਉੱਚੇ ਮੁੱਲ-ਬੋਧ, ਦਇਆ-ਮਮਤਾ, ਸੁਤੰਤਰ ਜ਼ਿੰਦੀਪਨ, ਰੂੜ੍ਹੀਆ ਨਾਲ ਗ੍ਰਸਤ ਬਣੇ ਰਹਿਣ ਦੀ ਮਾਨਸਿਕਤਾ, ਪ੍ਰਗਤੀ ਦੇ ਨਵੇਂ ਪ੍ਰਕਾਸ਼ ਵੱਲ ਤੇਜ਼ ਗਤੀ ਨਾਲ ਵਧਣ ਦੀ ਇੱਛਾ, ਵਫਾਦਾਰੀ, ਆਗਿਆਕਾਰੀ ਤੇ ਦੂਜੇ ਪਾਸੇ ਅਕ੍ਰਿਤਘਣਤਾ, ਅਗਿਆਨਤਾ ਤੇ ਦੂਜੇ ਪਾਸੇ ਚੇਤਨਾ ਸੰਪਨਤਾ, ਗੁਲਾਮੀ ਦੀ ਮਨੋਵਿਰਤੀ ਤੇ ਦੂਜੇ ਪਾਸੇ ਹਰ ਰੁਕਾਵਟ/ਬੰਧਨ ਦੇ ਪ੍ਰਤੀ ਵੀ ਤੇਜ਼ ਵਿਰੋਧ ਆਦਿ ਅਨੇਕ ਮਨੋਭਾਵਾਂ ਵਿਚਕਾਰ ਮੌਜੂਦ ਕਿਸੇ ਪ੍ਰਤੀ ਕਹਾਣੀਕਾਰ ਨੇ ਆਪਣੇ ਵਲੋਂ ਕੋਈ ਸਿਧਾਂਤਪੂਰਣ ਫੈਸਲਾ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਗਿਰਾਵਟ ਵੱਲ ਜਾਂਦੀ ਉੱਚ ਸ਼੍ਰੇਣੀ ਨਾਲ ਇਸ ਤਰ੍ਹਾਂ ਆਵੇਗਪੂਰਣ ਸੰਪਰਕ ਨੂੰ ਕਹਾਣੀਕਾਰ ਨੇ ਪਛਾਣ ਨਾ ਕਰਕੇ ਇਤਿਹਾਸਿਕ ਪਰਿਵਰਤਨਾਂ ਨੂੰ ਇਕ ਮੂਕ ਦਰਸ਼ਕ ਵਾਂਗ ਵੇਖਿਆ ਮਾਤਰ ਹੈ।

'ਮਧੂਪੁਰ' ਨਾਵਲ ਦੀ ਕਹਾਣੀ ਕਹਿਣ ਦੀ ਸ਼ੈਲੀ ਨਿਵੇਕਲੀ ਹੈ। ਉਦਾਹਰਣ ਲਈ ਅਸੀ ਇਸ ਦੀ ਇਕ ਛੋਟੀ ਜਿਹੀ ਘਟਨਾ ਨੂੰ ਲੈ ਸਕਦੇ ਹਾਂ : ਕਹਾਣੀ ਕਹਿਣ ਵਾਲੇ ਪਾਤਰ ਦੇ ਪਿਤਾ ਵਲੋਂ ਉਧਾਰ ਦਿੱਤੇ ਗਏ ਦੋ ਸੌ ਰੁਪਏ ਦੇ ਕਰਜ਼ ਨੂੰ ਭਗੀਰਥ ਨਾਂ ਦੇ ਇਕ ਸਾਧਾਰਣ ਆਦਮੀ ਵਲੋਂ ਨਾ ਮੋੜਨ ਤੇ, ਇਕ ਦਿਨ ਰਾਹ ਵਿਚ, ਚੌਰਾਹੇ ਉੱਤੇ ਉਸ ਨੂੰ ਦੋ ਜ਼ੋਰਦਾਰ ਥੱਪੜ ਮਾਰ ਕੇ ਆਪਣੇ ਦੋ ਸੌ ਰੁਪਿਆਂ ਦੇ ਉਸ ਕਰਜ਼ੇ ਨੂੰ ਮੁਆਫ਼ ਕਰ ਦਿੰਦੇ ਹਨ।

ਕਿਉਂਕਿ ਅਜੇ ਉਦੋਂ ਉਸ ਸਮੇਂ ਤਕ ਜ਼ਿਮੀਂਦਾਰ ਪ੍ਰਥਾ ਬਣੀ ਹੋਈ ਸੀ, ਇਸ ਲਈ ਜ਼ਿਮੀਂਦਾਰ ਵਲੋਂ ਆਪਣੀ ਹੀ ਇਕ ਪਰਜਾ ਦੇ ਇਕ ਮਾਮੂਲੀ ਆਦਮੀ ਨੂੰ ਦੋ ਥੱਪੜ ਮਾਰ ਦੇਣ ਦੀ ਗੱਲ ਉਸ ਸਮੇਂ ਦੇ ਸਮਾਜ ਵਿੱਚ ਇਕ ਮਾਮੂਲੀ ਘਟਨਾ ਹੀ ਗਿਣੀ ਗਈ। ਪਰ ਸਿਰਫ਼ ਦੋ ਥੱਪੜ ਮਾਰ ਦੇਣ ਦੇ ਬਦਲੇ ਉਨ੍ਹਾਂ ਨੇ ਉਸ ਸਮੇਂ ਦੇ ਹਿਸਾਬ ਨਾਲ ਦੋ ਸੌ ਰੁਪਇਆਂ ਦਾ ਵੱਡਾ ਕਰਜ਼ ਮੁਆਫ਼ ਕਰ ਦਿੱਤਾ, ਜਿਸ ਨਾਲ ਭਗੀਰਥ ਵਰਗਾ ਇਕ ਮਾਮੂਲੀ ਆਦਮੀ ਉਸ ਭਾਰੀ ਕਰ ਤੋਂ ਮੁਕਤ ਹੋ ਗਿਆ। ਇਸ

ਨਾਲ ਜਨ ਸਾਧਾਰਣ ਨੂੰ ਇਸ ਘਟਨਾ ਵਿੱਚ ਜ਼ਿਮੀਦਾਰ ਦੀ ਮਹਾਨ ਦਿਆਲਤਾ, ਦੀਨ-ਹੀਨ ਪ੍ਰਤੀ ਉਦਾਰਤਾ ਦਾ ਭਾਵ ਹੀ ਨਜ਼ਰ ਆਉਂਦਾ ਹੈ। ਜਿਵੇਂ ਕਿ ਬਹੁਤ ਹੀ ਉਤਸ਼ਾਹ ਵਿਚ ਆ ਕੇ ਇਕ ਪਾਤਰ ਕਹਿੰਦਾ ਹੈ, "ਬੜੇ ਹੀ ਦਰਿਆ ਦਿਲ ਮਨੁੱਖ ਹਨ ਉਹ, ਬਸ ਦੋ ਥੱਪੜ ਮਾਰ ਕੇ ਦੋ ਸੌ ਰੁਪਏ ਦੀ ਰਕਮ ਉਂਜ ਹੀ ਛੱਡ ਦਿੱਤੀ।"

ਇਸ ਇਕ ਘਟਨਾ ਨੂੰ ਫਿਰ ਇਕ ਹੋਰ ਢੰਗ ਨਾਲ ਵਰਣਨ ਕੀਤਾ ਗਿਆ ਹੈ। ਆਪਣੀ ਵਰਤਮਾਨ ਅਵਸਥਾ ਤੋਂ ਹੋਰ ਉਪਰ ਉਠਣ ਦੀ ਚਾਹ ਅਤੇ ਅੱਵਲ ਦਰਜੇ ਤਕ ਪਹੁੰਚਣ ਦਾ ਸੁਪਨ ਮਨੁੱਖ ਨੂੰ ਇਸ ਦੇ ਰਾਹ ਵਿੱਚ ਪੈਣ ਵਾਲੀ ਕਿਸੇ ਰੁਕਾਵਟ/ਮੁਸੀਬਤ ਨੂੰ ਨਸ਼ਟ ਕਰ ਦੇਣ ਦਾ ਅਦਭੁੱਤ ਮਨੋਬਲ ਪ੍ਰਦਾਨ ਕਰਦਾ ਹੈ। ਲੋਕ-ਲਾਜ, ਭੈ-ਸੰਕੋਚ ਕੁਝ ਵੀ ਉਸ ਦੇ ਰਾਹ ਨੂੰ ਰੋਕ ਨਹੀਂ ਸਕਦੇ। ਇਸ ਦ੍ਰਿਸ਼ਟੀਕੋਣ ਤੋਂ ਵਰਣਨ ਕਰਦੇ ਹੋਏ, ਭਗੀਰਥ ਥੱਪੜ ਖਾ ਕੇ ਲਾਅਨਤ ਅਤੇ ਅਪਮਾਨ ਨਾਲ ਮਰਨ ਜਿਹਾ ਹੋ ਗਿਆ ਸੀ ਜਾਂ ਨਹੀਂ, ਇਹ ਗੱਲ ਅਨਿਸ਼ਚਿਤ ਹੈ। ਤਰੱਕੀ ਕਰਨ ਦੇ ਲਈ ਦ੍ਰਿੜ੍ਹ-ਸੰਕਲਪ ਭਗੀਰਥ ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਕਰ ਰਿਹਾ ਹੈ। ਉਸ ਦਾ ਪੁੱਤਰ ਮਧੂਪੁਰ ਇਲਾਕੇ ਦਾ ਸਭ ਤੋਂ ਪਹਿਲਾ ਇੰਜੀਨੀਅਰ ਬਣਦਾ ਹੈ। ਉਸ ਦੀ ਧੀ ਵੀ ਐਮ. ਐਸ. ਸੀ. ਕਰ ਲੈਂਦੀ ਹੈ। ਭਗੀਰਥ ਦੇ ਥੱਪੜ ਖਾਣ ਦੀ ਘਟਨਾ ਜੋ ਇਕ ਮਾਮੂਲੀ ਘਟਨਾ ਹੈ, ਫਿਰ ਵੀ ਇਸ ਦੀ ਸਾਰਥਕਤਾ ਅਤੇ ਇਸ ਦੀ ਆਵਾਜ਼ ਪੂਰੇ ਨਾਵਲ ਵਿੱਚ ਫੈਲ ਗਈ ਹੈ। ਦੂਜੇ ਵਿਸ਼ਵ ਯੁੱਧ ਦੀ ਭਿਆਨਕਤਾ ਜੋ ਪੂਰੇ ਸਮਾਜ 'ਤੇ ਵੱਡੀ ਮੁਸੀਬਤ ਬਣ ਕੇ ਆਈ, ਉਸ ਦਾ ਲਾਭ ਉਠਾ ਕੇ ਵਪਾਰੀਆਂ ਦੇ ਜਿਸ ਸਮੂਹ ਨੇ ਰਾਤ ਵਿੱਚ ਹੀ ਜਗ੍ਹਾ-ਜ਼ਮੀਨ, ਧੰਨ-ਦੌਲਤ ਨਾਲ ਮਾਲਾਮਾਲ ਹੋ ਕੇ ਉਮੀਦ ਨਾਲੋਂ ਜ਼ਿਆਦਾ ਤਰੱਕੀ ਕਰ ਲਈ ਸੀ। ਉਨ੍ਹਾਂ ਲੋਕਾਂ ਦੇ ਲਈ ਵੀ ਲੋਕ-ਲੱਜ, ਲੱਜ-ਭੈਅ ਆਦਿ ਨੂੰ ਨਜ਼ਰਅੰਦਾਜ਼ ਕਰ ਕੇ ਅੱਗੇ ਤਰੱਕੀ ਕਰਨ ਲਈ ਕੋਈ ਰੁਕਾਵਟ ਨਹੀਂ ਹੈ। ਪਰੰਤੂ ਪਤਨ ਦੀ ਖੱਡ ਵਿਚ ਡਿੱਗਦੇ ਜਾ ਰਹੇ ਜ਼ਿਮੀਦਾਰ ਅਤੇ ਜ਼ਿਮੀਦਾਰ ਖ਼ਾਨਦਾਨ ਦੇ ਲੋਕਾਂ ਲਈ ਤਾਂ ਇਕ ਅਜਿਹੀ ਰੁਕਾਵਟ/ਬਿਪਤਾ ਹੈ ਜਿਸ ਨੂੰ ਕਿਸੇ ਵੀ ਹਾਲਤ ਵਿਚ ਟਾਲ ਨਹੀਂ ਸਕਦੇ। ਅਜਿਹੀ ਭੇਤ ਵਾਲੀ ਦੀਵਾਰ ਹੈ ਉਨ੍ਹਾਂ ਲਈ ਇਹ ਜਿਸ ਨੂੰ ਉਹ ਪਾਰ ਨਹੀਂ ਕਰ ਸਕਦੇ। ਪੁਰਾਣੇ ਸਮੇਂ ਤੋਂ ਚਲੇ ਆ ਰਹੇ ਜੀਵਨ ਦੇ ਤੌਰ-ਤਰੀਕਿਆਂ ਦੇ ਖ਼ਤਮ ਹੋ ਚੁੱਕਣ ਦੀਆਂ ਆਦਤਾਂ, ਪਰੰਪਰਾ ਦਾ ਪਾਲਣ ਕਰਨਾ, ਰੀਤੀ-ਨੀਤੀ, ਆਚਾਰ-ਸ਼ਰਧਾ ਆਦਿ ਨਾਲ ਸ਼ਰਮ, ਮਾਣ-ਮਰਯਾਦਾ ਦਾ ਪ੍ਰਸ਼ਨ ਉਨ੍ਹਾਂ ਦੇ ਸਾਹਮਣੇ ਹਮੇਸ਼ਾ ਰਹਿੰਦਾ ਹੈ। ਉਨ੍ਹਾਂ ਸਭ ਤੋਂ ਵੱਖਰਾ ਕਰਕੇ ਇਸ ਨੂੰ ਇਕੱਲੇ ਤੌਰ ਤੇ ਨਾ ਪਰਖ ਸਕਣ ਕਰਕੇ, ਆਚਰਣ ਵਿਧੀ ਅਤੇ ਰੀਤੀ-ਨੀਤੀ ਦਾ ਫੈਸਲਾ ਸਮਾਜਿਕ ਸਿਮਰਤੀ ਹੀ ਕਰਦੀ ਹੈ। ਸਮਾਜ ਵਿਚ ਫੈਲੀਆਂ ਅਲੱਗ ਪੱਧਰਾਂ ਦੀਆਂ ਸ਼੍ਰੇਣੀਆਂ ਦੇ ਦ੍ਰਿਸ਼ਟੀਕੋਣ ਨਾਲ ਭਗੀਰਥ ਦੇ ਥੱਪੜ ਖਾਣ ਦੀ ਘਟਨਾ ਦੇ ਨਾਲ ਜੁੜੀ ਲੱਜਾ ਭਾਵਨਾ ਦਾ ਸਰੂਪ ਆਪਣੇ ਢੰਗ ਦਾ ਇੱਕ ਵਿਸ਼ੇਸ਼ ਪ੍ਰਕਾਰ ਦਾ ਹੋਣਾ ਹੀ ਸੁਭਾਵਿਕ ਹੈ।

ਅੰਗ੍ਰੇਜ਼ ਵਿਦਵਾਨ ਬ੍ਰੇਨ ਮੈਕਹਿਲ ਨੇ ਆਪਣੇ ਪ੍ਰਸਿੱਧ ਆਲੋਚਨਾ ਗ੍ਰੰਥ 'ਪੋਸਟ ਮਾਡਰਨਿਸਟ ਫਿਕਸ਼ਨ' (ਉੱਤਰ ਆਧੁਨਿਕਤਾਵਾਦੀ ਕਥਾ ਸਾਹਿਤ) ਵਿੱਚ ਆਧੁਨਿਕਤਾਵਾਦੀ ਨਾਵਲਾਂ ਦੇ ਸੰਬੰਧ ਵਿਚ ਇਹ ਵਿਚਾਰ ਪੇਸ਼ ਕੀਤਾ ਹੈ, 'ਆਧੁਨਿਕ ਨਾਵਲ ਦੇ ਫੈਲਾਅ

ਦਾ ਇੱਕ ਤੱਤ ਗਿਆਨ ਭਰਪੂਰ ਹੋਣਾ ਹੈ। ਅਜਿਹੇ ਨਾਵਲਾਂ ਵਿਚ ਬੜੀ ਬਾਰੀਕੀ ਅਤੇ ਨਿਪੁੰਨਤਾ ਨਾਲ ਉਠਾਏ ਜਾਣ ਵਾਲੇ ਪ੍ਰਸ਼ਨਾਂ ਦੀ ਲੜੀ ਇਸ ਤਰ੍ਹਾਂ ਦੀ ਹੈ:

'ਮੈਂ ਜਿਸ ਧਰਤੀ 'ਤੇ ਖੁਦ ਪੈਰ ਟਿਕਾ ਕੇ ਖੜਾ ਹਾਂ, ਉਸ ਧਰਤੀ ਦੀ ਵਿਆਖਿਆ ਮੈਂ ਕਿਸ ਰੂਪ ਵਿਚ ਕਰਾਂ ? ਕੀ ਮੈਂ ਖੁਦ ਵੀ ਇੱਥੇ ਹਾਂ ? ਜਾਣਨਯੋਗ ਇੱਥੇ ਹੈ ਹੀ ਕੀ ? ਫਿਰ ਉਸ ਨੂੰ ਜਾਣਨ ਵਾਲਾ ਹੈ ਕੌਣ ? ਜੇਕਰ ਉਹ ਇਸ ਨੂੰ ਜਾਣਦੇ ਵੀ ਹਨ ਤਾਂ ਫਿਰ ਉਹ ਕਿਸ ਤਰ੍ਹਾਂ ਜਾਣਦੇ ਹਨ ਅਤੇ ਕਿੰਨੇ ਨਿਸ਼ਚਿਤ ਰੂਪ ਵਿਚ ਜਾਣਦੇ ਹਨ। ਪ੍ਰਾਪਤ ਕਰ ਚੁੱਕੇ ਗਿਆਨ ਦਾ ਇੱਕ ਵਿਅਕਤੀ ਦੂਜੇ ਵਿਅਕਤੀ ਨਾਲ ਕਿਸ ਤਰ੍ਹਾਂ ਸੰਪਰਕ ਸਥਾਪਿਤ ਕਰਦਾ ਹੈ ਅਤੇ ਉਸ ਵਿਚ ਫਿਰ ਵਿਸ਼ਵਾਸ ਕਰ ਸਕਣ ਦੀ ਯੋਗਤਾ ਕਿੰਨੀ ਹੈ ? ਇਕ ਵਿਅਕਤੀ ਜਦੋਂ ਦੂਜੇ ਵਿਅਕਤੀ ਨਾਲ ਸੰਪਰਕ ਸਥਾਪਿਤ ਕਰਦਾ ਹੈ ਤਾਂ ਇਸ ਦੌਰਾਨ ਗਿਆਨ ਕਿਸ ਰੂਪ ਵਿਚ ਤਬਦੀਲ ਹੋ ਜਾਂਦਾ ਹੈ ? ਜੋ ਜਾਣਨਯੋਗ ਹੈ ਉਸ ਨਾਲ ਅਤੇ ਜੋ ਜਾਣਿਆ ਨਹੀਂ ਜਾ ਸਕਦਾ, ਉਨ੍ਹਾਂ ਦੋਨਾਂ ਦੇ ਵਿਚ ਦੀ ਸੀਮਾ ਰੇਖਾ ਕਿੱਥੇ ਹੈ ?'

ਬੁੱਧੀ ਚੇਤਨਾ ਉੱਤੇ ਨਿਰਭਰ ਸ਼ੀਲਭੱਦਰ ਦੇ ਨਾਵਲ ਮਧੂਪੁਰ ਅਤੇ ਗੋਧੂਲੀ ਵਿਚ ਉਠਾਏ ਗਏ ਪ੍ਰਸ਼ਨ-ਸਮੂਹ ਵੀ ਆਪਣੇ ਆਪ ਵਿਚ ਗਿਆਨ ਭਰਪੂਰ ਹੀ ਹਨ। ਕਿਸੇ ਮੁੱਲਵਤਾ ਦਾ ਵਿਚਾਰ ਕਰਕੇ ਆਪਣੀ ਰਾਏ ਪ੍ਰਗਟ ਕਰਨ ਦੇ ਠੀਕ ਉਲਟ ਨਾਵਲਕਾਰ ਛੋਟੀਆਂ ਵੱਡੀਆ ਅਨੇਕ ਘਟਨਾਵਾਂ ਨੂੰ ਇਕੱਠਾ ਕਰਕੇ ਉਨ੍ਹਾ ਦੇ ਪ੍ਰਸੰਗ ਵਿਚ ਗਿਆਨ-ਭਰਪੂਰ ਪ੍ਰਸ਼ਨ ਵੀ ਖੜੇ ਕਰਦਾ ਹੈ। ਕਿਸੇ ਵੀ ਘਟਨਾ ਦੇ ਸੰਬੰਧ ਵਿਚ ਲੇਖਕ ਦਾ ਕੋਈ ਅੰਤਿਮ ਗਿਆਨ ਨਹੀ ਹੈ।

"ਹੀਰਾਮਨ ਦਾ ਵਾਪਿਸ ਆ ਜਾਣਾ ਸੰਭਵ ਨਹੀ ਹੋਇਆ। ਇਸ ਕਰਕੇ ਪੱਕਾ ਹੈ ਉਹ ਕਿਤੇ ਮਰ-ਖਪ ਗਿਆ। ਇਸ ਤੋਂ ਇਲਾਵਾ ਕਿਸੇ ਹੋਰ ਸਿੱਟੇ ਤੇ ਪਹੁੰਚਣ, ਕੁਝ ਹੋਰ ਮੰਨਣ ਦੇ ਲਈ ਤਰਕ ਨਹੀਂ, ਕੋਈ ਆਧਾਰ ਨਹੀਂ। ਪਰੰਤੂ ਐਨਾ ਸਭ ਹੋਣ ਤੇ ਵੀ ਇਹ ਤਾਂ ਮੇਰਾ ਅਨੁਮਾਨ ਹੀ ਹੈ। ਇਸ ਤੱਥ ਦਾ ਕੋਈ ਪ੍ਰਤੱਖ ਗਿਆਨ ਤਾਂ ਹੈ ਨਹੀਂ। ਇਸ ਕਰਕੇ ਹੀਰਾਮਨ ਦਾ ਇਤਿਹਾਸ ਅਧੂਰਾ ਹੀ ਹੈ।"—(ਮਧੂਪੁਰ)

ਗੋਧੂਲੀ ਨਾਵਲ ਜੀਵਨ ਵਿਚ ਕੋਈ ਵੀ ਵਰਣਨਯੋਗ ਕੰਮ ਨਾ ਕਰ ਸਕਣ ਬਾਰੇ, ਨੌਕਰੀ ਤੋਂ ਸੇਵਾ-ਮੁਕਤ ਭੂਦੇਵ ਚੌਧਰੀ ਨਾਂ ਦੇ ਇੱਕ ਆਦਮੀ ਦੀ ਜੀਵਨ-ਕਹਾਣੀ ਹੈ। ਪਰੰਤੂ ਵਰਣਨਯੋਗ ਕੰਮ ਦੇ ਨਿਰਧਾਰਤ ਆਧਾਰ ਦੇ ਸੰਬੰਧ ਵਿਚ ਵੀ ਨਾਵਲਕਾਰ ਨੇ ਗਿਆਨ ਭਰਪੂਰ ਪ੍ਰਸ਼ਨ ਹੀ ਉਠਾਇਆ ਹੈ। ਨਾਵਲ ਦਾ ਆਰੰਭ ਭੂਦੇਵ ਚੌਧਰੀ ਦੀ ਮੌਤ ਦੀ ਖ਼ਬਰ ਨਾਲ ਹੁੰਦਾ ਹੈ। ਦੋ ਅਧਿਆਵਾਂ ਵਿਚ ਓਪਰੀ ਨਜ਼ਰ ਨਾਲ ਦੇਖਦੇ ਹਾਂ ਕਿ ਕੁਝ ਅਜੀਬ ਜਿਹੀ ਲੱਗਣ ਵਾਲੀ ਮੌਤ ਦਾ ਵਰਣਨ ਕੀਤਾ ਗਿਆ ਹੈ—ਇੱਕ ਅਲਸ਼ੇਸਿਅਨ ਕੁੱਤੇ ਦੀ ਮੌਤ, ਇੱਕ ਅਪਾਹਜ਼ ਬੱਚੇ ਦੀ ਮੌਤ ਹੋਣ ਦੀ ਸੰਭਾਵਨਾ। ਇਸ ਤੋਂ ਬਾਅਦ ਦੇ ਅਧਿਆਇ ਵਿਚ ਆਈ ਇੱਕ ਵੱਛੀ ਦੀ ਮੌਤ ਆਦਿ। ਨੌਕਰੀ ਤੋਂ ਸੇਵਾ-ਮੁਕਤ ਹੋ ਜਾਣ ਤੋਂ ਬਾਅਦ ਆਪਣਾ ਮਕਾਨ ਬਣਾ ਕੇ ਉਸ ਵਿਚ ਇਕੱਲੇ ਰਹਿਣ ਵਾਲੇ ਉਸ ਬੁੱਢੇ ਆਦਮੀ ਦੀ ਮੌਤ ਨੂੰ ਲੈ ਕੇ ਕੋਈ ਭਾਵਾਂ ਦੇ ਵਹਿਣ, ਕਿਸੇ ਅਨੁਭੂਤੀ ਦਾ ਗਹਿਰਾ ਪ੍ਰਭਾਵ ਨਹੀ ਬਣਾਇਆ ਗਿਆ ਹੈ। ਉਸ ਦੇ ਬਾਅਦ ਇੱਥੇ ਇਕੱਠੇ ਹੋਏ

ਵੱਖ-ਵੱਖ ਲੋਕਾਂ ਦੀ ਚਿੰਤਾ-ਭਾਵਨਾ ਅਤੇ ਉਨ੍ਹਾਂ ਦੇ ਆਪਣੇ-ਆਪਣੇ ਵਿਚਾਰਾਂ, ਤਰਕ-ਵਿਤਰਕਾਂ ਦੀ ਸਹਾਇਤਾ ਨਾਲ ਕਈ ਤਰ੍ਹਾਂ ਦੇ ਭਾਵਾਂ ਦਾ ਜੋ ਮਾਹੌਲ ਬਣਾਇਆ ਹੈ ਉਸ ਵਿਚ ਇੱਕ ਆਦਮੀ ਦੀ ਦੂਜਿਆਂ ਨਾਲੋਂ ਦੂਰੀ ਅਤੇ ਬਿਨਾਂ ਕਿਸੇ ਦੁਖ-ਕਸ਼ਟ ਦੇ ਮੌਤ ਹੋਣ ਦੀ ਸ਼ੱਕ ਹੀ ਪਾਠਕ ਦਾ ਧਿਆਨ ਆਪਣੀ ਵਲ ਖਿੱਚਦੀ ਹੈ। ਉਥੇ ਇਕੱਠੇ ਹੋਏ ਲੋਕਾਂ ਵਿਚੋਂ ਇਕ ਮੁੱਖ ਵਿਅਕਤੀ ਭੂਦੇਵ ਚੌਧਰੀ ਦੇ ਜਵਾਈ ਤੋਂ ਇਹੀ ਪੁੱਛ ਰਿਹਾ ਹੈ ਕਿ ਭੂਦੇਵ ਚੌਧਰੀ ਦੇ ਮਰਨ ਨਾਲ ਉਸ ਦਾ ਜੋ ਮਕਾਨ ਖਾਲੀ ਹੋ ਗਿਆ ਹੈ, ਉਸ ਨੂੰ ਇਹ ਲੋਕ ਕੀ ਵੇਚਣਗੇ ? ਇਕ ਦੂਜਾ ਵਿਅਕਤੀ ਸ਼ਰਾਬ ਦੇ ਨਸ਼ੇ ਵਿਚ ਧੁੱਤ ਡਿਗਦਾ-ਢਹਿਦਾ ਆ ਕੇ ਮੌਤ ਵੇਲੇ ਅਕਸਰ ਹੋਣ ਵਾਲੀ ਗੱਲ ਹੀ ਕਰਦਾ ਹੈ। ਬਗ਼ੈਰ ਕਿਸੇ ਵਿਸ਼ੇਸ਼ ਕਸ਼ਟ ਅਤੇ ਦੁਰਗਤੀ ਦਾ ਕਸ਼ਟ ਸਹਿ ਕੇ ਹੀ ਅਚਾਨਕ ਮੌਤ ਨੂੰ ਪ੍ਰਾਪਤ ਹੋ ਗਏ ਬੁੱਢੇ ਆਦਮੀ ਦੀ ਮੌਤ ਦੇ ਨਾਲ ਪਾਪ-ਪੁੰਨ ਦੇ ਪ੍ਰਸ਼ਨ ਨੂੰ ਜੋੜ ਕੇ ਉਠਾਏ ਜਾਣ ਵਾਲੇ ਪ੍ਰਸ਼ਨਾਂ ਨੂੰ ਵੀ ਫ਼ਜ਼ੂਲ ਹੀ ਦੱਸਿਆ ਗਿਆ ਹੈ। ਮੌਤ ਦੇ ਸੰਬੰਧ ਵਿਚ ਬਣਾਈਆ ਗਈਆਂ ਪੁੰਨ ਦੀਆਂ ਕਹਾਣੀਆਂ ਜੋ ਕੇਵਲ ਕੋਰੀ ਕਲਪਨਾ ਜਾਂ ਮਿਥਿਆ ਹੀ ਹਨ, ਇਸ ਨੂੰ ਪਹਿਲੇ ਆਇਆਇ ਵਿਚ ਸਪਸ਼ਟ ਰੂਪ ਵਿਚ ਦਿਖਾਇਆ ਗਿਆ ਹੈ।

ਨੌਕਰੀ ਤੋਂ ਸੇਵਾ-ਮੁਕਤ ਹੋਏ ਇੱਕ ਬੁੱਢੇ ਆਦਮੀ ਦਾ ਜੀਵਨ ਹੀ ਨਹੀਂ ਸਗੋਂ ਸਭ ਮਨੁੱਖਾਂ ਦਾ ਜੀਵਨ ਹੀ ਇਸ ਤਰ੍ਹਾਂ ਖੰਡਿਤ ਅਤੇ ਸਨੇਹ ਦੀ ਭਾਵਨਾ ਤੋਂ ਰਹਿਤ ਹੈ। ਆਪਣੇ ਆਪ ਵਿਚ ਸਾਰੇ ਇਕੱਲੇ ਹਨ। ਕਿਸੇ ਵੀ ਤਰ੍ਹਾਂ ਦਾ ਪ੍ਰੇਮ ਜਾਂ ਸਨੇਹ-ਸੰਪਰਕ ਇਕ ਵਿਅਕਤੀ ਨੂੰ ਦੂਜੇ ਵਿਅਕਤੀ ਨਾਲ ਜੋੜ ਕੇ ਰੱਖਣ ਦੇ ਸਮਰੱਥ ਨਹੀਂ ਹੈ। ਕਰਮਹੀਣਤਾ, ਸਨੇਹ ਦੀ ਭਾਵਨਾ ਤੋਂ ਰਹਿਤ ਅਤੇ ਉਦੇਸ਼ਹੀਣਤਾ ਦਾ ਕਾਰਣ ਦੱਸਣ ਦੀ ਬਜਾਏ ਕਥਾਕਾਰ ਨੇ ਰਤੀਕਾਂਤ ਵਰਗੇ ਚਰਿੱਤਰ ਦੇ ਗਊਆਂ-ਵੱਛੀਆਂ ਦੇ ਇੱਕ ਝੁੰਡ ਨਾਲ ਰੁੱਝੇ ਰਹਿਣ ਦੇ ਉਦੇਸ਼ ਅਤੇ ਅਰਥ ਨੂੰ ਉਂਜ ਹੀ ਛੱਡ ਦਿੱਤਾ ਹੈ। ਭੂਦੇਵ ਚੌਧਰੀ ਕਿਸੇ ਵੀ ਵਿਚਾਰ ਨੂੰ ਸਪਸ਼ਟ ਰੂਪ ਨਹੀਂ ਦਿੰਦੇ, ਕਿਸੇ ਘਟਨਾ ਜਾਂ ਕੰਮ ਦਾ ਪਰਮ ਅਰਥ ਅਤੇ ਨਤੀਜਾ ਨਹੀਂ ਵਿਚਾਰ ਸਕਦੇ ਅਤੇ ਵਿਸ਼ਵ-ਬ੍ਰਹਿਮੰਡ ਦੀ ਬਹੁਤ ਹੀ ਗੂੜ੍ਹ ਕਲਪਨਾ ਨਾਲ ਆਪਣਾ ਸਹੀ-ਸਹੀ ਸਥਾਨ ਨਿਸ਼ਚਿਤ ਨਹੀਂ ਕਰ ਸਕਦੇ। ਸਾਰੇ ਅਰਥ ਅਤੇ ਮੁੱਲ-ਬੋਧ ਸਾਪੇਖਿਕ ਹਨ। ਸਭ ਕੰਮਾਂ ਅਤੇ ਸਾਰੀਆਂ ਘਟਨਾਵਾਂ ਦਾ ਅੰਤ ਜ਼ਰੂਰੀ ਹੈ। ਚੌਧਰੀ ਤਾਂ ਕੇਵਲ ਗਿਆਨ ਭਰਪੂਰ ਪ੍ਰਸ਼ਨਾਂ ਨੂੰ ਹੀ ਉਠਾਉਂਦੇ ਹਨ: 'ਤਾਂ ਕੀ ਇਥੇ ਹੀ ਉਨ੍ਹਾਂ ਦੀ ਜੀਵਨ-ਲੀਲ੍ਹਾ ਖ਼ਤਮ ਹੋਣ ਵਾਲੀ ਹੈ ? ਕਿਸੇ ਹੋਰ ਤਰ੍ਹਾਂ ਦੇ ਜਗਤ ਵਿੱਚ ਉਨ੍ਹਾਂ ਦੀ ਕੋਈ ਹੋਂਦ ਨਹੀਂ ਹੈ ਕੀ ?'—(ਪੰਨਾ 17) "ਸਚਮੁੱਚ ਹੀ ਸੱਚ ਦਾ ਕੋਈ ਨਿੱਜੀ ਸਰੂਪ ਨਹੀਂ ਹੈ ? ਅਸੀਂ ਜੋ ਰੂਪ ਉਸ ਨੂੰ ਦੇ ਦਿੰਦੇ ਹਾਂ, ਉਹੀ ਉਸ ਦਾ ਸਰੂਪ ਬਣ ਜਾਂਦਾ ਹੈ ?"—(ਪੰਨਾ 36) ਮਾਮਾ ਸੋਚਦਾ ਸੀ ਕਿ ਗਜਾਨਨ ਰਾਏ ਨੇ ਉਨ੍ਹਾਂ ਨੂੰ ਠੱਗ ਲਿਆ ਹੈ ਤੇ ਗਜਾਨਨ ਸੋਚਦਾ ਕਿ ਮਾਮੇ ਨੇ ਉਸ ਨੂੰ ਠੱਗ ਲਿਆ ਹੈ।—(ਪੰਨਾ 51)

ਗਿਆਨ-ਭਰਪੂਰ ਪ੍ਰਸ਼ਨਾਂ ਨੂੰ ਉਭਾਰ ਕੇ ਰੱਖਣ, ਇਕੱਲਤਾ ਦੇ ਬੋਧ ਨੂੰ ਅਨੁਭਵ ਕਰਵਾਉਣ, ਪ੍ਰੇਮ-ਹੀਣ ਯੌਨ ਸੰਪਰਕ ਆਦਿ ਗੁਣਾਂ ਦੇ ਹੱਲ ਨਾਲ ਅਤੇ ਕਥਾ-ਸੰਰਚਨਾ

ਦੇ ਨਿਰਮਾਣ-ਕੌਸ਼ਲ ਦੀ ਦ੍ਰਿਸ਼ਟੀ ਨਾਲ ਗੋਧੂਲੀ ਇੱਕ ਆਧੁਨਿਕਤਾਵਾਦੀ ਨਾਵਲ ਹੈ। ਮਨੁੱਖ ਦਾ ਆਚਰਣ ਅਤੇ ਮੁੱਲ-ਬੋਧ ਸਾਪੇਖਿਕ ਹਨ ਅਤੇ ਦੇਸ਼-ਕਾਲ-ਪਾਤਰਾਂ ਅਨੁਸਾਰ ਪਰਿਵਰਤਨਸ਼ੀਲ ਹਨ। ਇਸ ਸੱਚ ਨੂੰ ਉਹ ਭਲੀ-ਭਾਂਤ ਜਾਣਦੇ ਹਨ ਕਿ ਸਮੇਂ ਅਨੁਸਾਰ ਇਹ ਸਭ ਕੁਝ ਬਦਲ ਗਿਆ ਹੈ। ਇਸ ਕਰਕੇ ਭੂਦੇਵ ਚੌਧਰੀ ਜਾਂ ਕਥਾਕਾਰ ਨੇ ਕਿਸੇ ਤਰ੍ਹਾਂ ਦਾ ਨੈਤਿਕ-ਆਵੇਗ, ਚਿੰਤਾ ਜਾਂ ਵਿਆਕੁਲਤਾ ਪ੍ਰਗਟ ਨਹੀਂ ਕੀਤੀ ਹੈ। ਪਰੰਤੂ ਇਸ ਤਰ੍ਹਾਂ ਦੇ ਪਰਿਵਰਤਨਾਂ ਨੇ ਇਕੱਲਤਾ ਦੇ ਬੋਧ ਅਤੇ ਅਲਗਾਵ ਦੀ ਸਚੇਤਨਾ— ਸਾਡੇ ਸਾਹਮਣੇ ਲਿਆ ਖੜੀ ਕੀਤੀ ਹੈ ਅਤੇ ਗਿਆਨ-ਭਰਪੂਰ ਪ੍ਰਸ਼ਨਾਂ ਦੀ ਝੜੀ ਲਾ ਦਿੱਤੀ ਹੈ : ਸ਼ਾਇਦ ਉਸ ਦਿਨ ਉਹ ਪੂਰੀ ਤਰ੍ਹਾਂ ਇਕੱਲੇ ਹੋ ਗਏ ਸਨ। ਸਾਰੇ ਸੰਗੀ-ਸਾਥੀ ਛੁੱਟ ਗਏ।...ਅਤੇ ਮਜ਼ਬੂਤ ਹੁੰਦਾ ਗਿਆ।—(ਪੰਨਾ 63); ਚੌਧਰੀ ਜੀ ਦੀ ਪਤਨੀ ਨੇ ਆਪਣੇ ਆਪ ਨੂੰ ਹੋਰ ਵੀ ਸੀਮਿਤ ਕਰ ਲਿਆ ਸੀ। ਉਹ ਆਪਣੇ ਆਪ ਵਿਚ ਹੀ ਸਮਾਅ ਗਈ ਸੀ (ਪੰਨਾ 81)। ਅਸਲੀਅਤ ਤਾਂ ਇਹ ਹੈ ਕਿ ਹਰ ਇੱਕ ਮਨੁੱਖ ਹੀ ਇੱਕ ਨਾ ਤੋੜਿਆ ਜਾ ਸਕਣ ਵਾਲਾ ਕਿਲ੍ਹਾ ਹੈ। (ਪੰਨਾ 82); ਸਾਰੀਆਂ ਹੀ ਗੱਲਾਂ ਝੂਠੀਆਂ ਹਨ। ਸਚਾਈ ਤਾਂ ਇਹ ਹੈ ਕਿ ਭੀੜ ਵਿਚ ਰਹਿੰਦੇ ਹੋਏ ਵੀ ਮੈਂ ਬਹੁਤ ਹੀ ਇਕੱਲਾ ਹਾਂ। ਮੈਂ, ਮੈਂ ਹੀ ਹਾਂ। ਹਰ ਮਨੁੱਖ ਹੋਰਨਾਂ ਤੋਂ ਭਿੰਨ ਹੈ। ਬਿਲਕੁਲ ਇਕੱਲਾ ਤੇ ਦੋਸਤਾਂ-ਮਿੱਤਰਾਂ ਦੇ ਸਾਥ ਤੋਂ ਵੀ ਇਕੱਲਾ।— (ਪੰਨਾ 99); ਸਾਰੀ ਰਾਤ ਅਧਿਕਾਰੀ ਜੀ ਨੂੰ ਨੀਂਦ ਨਾ ਆਈ। ਉਨ੍ਹਾਂ ਦੀ ਹਾਲਤ ਨਾ ਉਦਾਸੀ ਦੀ ਸੀ ਨਾ ਦੁੱਖ ਦੀ, ਸਗੋਂ ਇਕ ਖ਼ਾਲੀਪਨ ਦਾ ਭਾਵ ਸੀ। ਉਨ੍ਹਾਂ ਨੂੰ ਲੱਗਾ ਜਿਵੇਂ ਉਹ ਖਲਾਅ ਵਿਚ ਤੈਰ ਰਹੇ ਹੋਣ (ਪੰਨਾ 106)।

ਸ਼ੀਲਭੱਦਰ ਜੀ ਆਪਣੇ ਆਪ ਪ੍ਰਤੀ ਬਹੁਤ ਸੁਚੇਤ ਸ਼ਿਲਪੀ ਹਨ। ਉਹ ਆਪਣੀਆਂ ਕਹਾਣੀਆਂ-ਨਾਵਲਾ ਲਈ ਚੁਣੇ ਜਾਣ ਵਾਲੇ ਵਿਸ਼ੇ-ਵਸਤੂ ਦੇ ਖੇਤਰ ਵਿਚ ਗ੍ਰਹਿਣ ਕਰਨ ਅਤੇ ਛੱਡ ਦੇਣ ਦੀ ਨਿਪੁੰਨਤਾ ਅਤੇ ਸ਼ੈਲੀ-ਸ਼ਿਲਪ ਦੇ ਫੈਸਲੇ ਵਿਚ ਅੰਕਗਣਿਤ ਦੀ ਸੰਖੇਪਤਾ ਨੂੰ ਸਫਲ ਰੂਪ ਦੇ ਸਕਣ ਵਿਚ ਸਮਰਥ ਹਨ। ਉਨ੍ਹਾਂ ਦੇ ਨਾਵਲਾਂ ਵਿੱਚ ਵਿਸ਼ੇਸ਼ ਕਰਕੇ ਮਧੂਪੁਰ ਅਤੇ ਗੋਧੂਲੀ ਆਦਿ ਵਿੱਚ ਰਵਾਇਤੀ ਵਿਸ਼ੁਧ ਕਹਾਣੀ, ਚਰਿਤਰ-ਚਿੱਤਰਣ, ਕਾਲਕ੍ਰਮ ਅਨੁਸਾਰ ਕਹਾਣੀ ਕਹਿਣ ਦਾ ਯਤਨ, ਦਵੰਦ ਅਤੇ ਅੰਤ ਆਦਿ ਮੌਜੂਦ ਨਹੀ ਸਗੋਂ ਇਸ ਤੋਂ ਅੱਡ ਸਥਿਤੀ ਹੈ। ਗੋਧੂਲੀ ਨਾਵਲ ਦੀ ਕਹਾਣੀ ਨੂੰ ਹੀ ਲਵੋ ਤਾਂ ਇਹ ਅਨੇਕ ਛੋਟੀਆਂ ਕਹਾਣੀਆਂ ਦਾ ਸੰਕਲਨ ਹੈ। ਇਨ੍ਹਾਂ ਸਾਰੀਆਂ ਕਹਾਣੀਆਂ ਵਿੱਚ ਭੂਦੇਵ ਚੌਧਰੀ ਦੀ ਕਹਾਣੀ ਵੀ ਉਨ੍ਹਾਂ ਵਿਚੋਂ ਹੀ ਇਕ ਕਹਾਣੀ ਹੈ। ਦਿਵਾਕਰ ਦਾਸ, ਗਜਾਨਨ ਰਾਏ, ਰਬੀਨ ਸ਼ਹਰੀਆ, ਸ਼ਰਤ ਲਹਿਕਰ, ਰਤੀਕਾਂਤ ਕਲੀਤਾ ਆਦਿ ਕਈ ਚੰਗੇ ਲੋਕਾਂ ਦੇ ਜੀਵਨ ਦਾ ਅਰਥ ਅਤੇ ਮਤਲਬ ਇਕੱਠੇ ਹੋ ਕੇ ਗੋਧੂਲੀ ਦੀ ਕਹਾਣੀ ਦੇ ਰੂਪ ਵਿੱਚ ਬਦਲ ਗਿਆ। ਇਹੀ ਕਾਰਣ ਹੈ ਕਿ ਘਟਨਾਵਾਂ ਦੀ ਆਪਸੀ ਨੀਤੀ ਕਾਰਣ ਕਾਰਜ ਸੰਬੰਧੀ ਯੋਜਨਾ ਨੂੰ ਬਣਾ ਕੇ ਰੱਖਦੇ ਹੋਏ ਕਹਾਣੀ ਨੂੰ ਅੱਗੇ ਵਧਦੇ ਰਹਿਣ ਦੀ ਇੱਥੇ ਕੋਈ ਲੋੜ ਨਹੀਂ, ਕਹਾਣੀ ਲਈ ਵਸਤੂਗਤ ਏਕਤਾ ਸੂਤਰ ਸਥਾਪਿਤ ਤੱਥ ਹਨ — ਨਵੇਂ ਸਿਰੇ ਤੋਂ ਵਧਿਆ ਹੋਇਆ ਸ਼ਾਂਤੀਨਗਰ ਨਾਮਕ ਉਹ ਸਥਾਨ, ਜਿਸ ਨੂੰ ਸ਼ਹਿਰ ਵਲ ਵਧਦੇ ਜਾ ਰਹੇ ਇਕ ਛੋਟੇ

-ਮੋਟੇ ਉਪਨਗਰ ਦਾ ਨਾਂ ਦੇ ਸਕਦੇ ਹਾਂ। ਸੰਰਚਨਾਤਮਕਤਾ ਦੇ ਵਿਚਾਰ ਦੇ ਕਈ ਤਰ੍ਹਾਂ ਦੇ ਗਿਆਨ-ਭਰਪੂਰ ਪ੍ਰਸ਼ਨਾਂ, ਅਲਗਾਉ ਭਾਵਨਾ ਅਤੇ ਸੂਖਮ ਵਿਸ਼ਲੇਸ਼ਣ ਨਾਲ ਭਿੰਨ-ਭਿੰਨ ਟੁਕੜਿਆਂ ਵਾਲੀਆਂ ਘਟਨਾਵਾ ਨੂੰ ਇਕੱਠਾ ਕਰਕੇ ਉਸ ਨੂੰ ਕੇਂਦਰ ਵਿੱਚ ਰੱਖਿਆ ਹੋਇਆ ਹੈ।

ਗੋਧੂਲੀ ਦੇ ਕਈ ਵਿਸ਼ਿਆਂ ਵਿਚੋਂ ਇਕ ਮੂਲ ਵਿਸ਼ਾ ਹੈ, ਪ੍ਰੇਮ ਤੋਂ ਬਿਨਾਂ ਯੌਨ ਸੰਬੰਧ। ਨਿਵਾਰਣ ਕੁਮਾਰ ਜੀ ਨੇ ਆਪਣੇ ਪਿਤਾ ਦੀ ਕਹਾਣੀ ਸੁਣਾਉਂਦੇ ਹੋਏ ਕਿਹਾ, "ਅਜਿਹੀ ਨਾਜ਼ੁਕ ਅਤੇ ਅੱਲ੍ਹੜ ਕੁੜੀ ਨਾਲ ਮੇਰੇ ਪਿਤਾ ਜੀ ਨੇ ਬਲਾਤਕਾਰ ਕੀਤਾ। ਪਿਤਾ ਜੀ ਲਈ ਇਹ ਸਭ ਸੋਚਣ-ਵਿਚਾਰਨ ਵਾਲੀ ਗੱਲ ਹੀ ਨਹੀਂ ਸੀ। ਪਰ ਉਸ ਵਿਚਾਰੀ ਦੀ ਇਹ ਹਾਲਤ ਹੋਈ, ਉਸ ਦਾ ਐਨਾ ਖ਼ੂਨ ਵਗਿਆ ਕਿ ਅਖੀਰ ਪਿਤਾ ਜੀ ਦੇ ਇਕ ਬਹੁਤ ਹੀ ਸਨੇਹੀ ਮਿੱਤਰ ਡਾ. ਘੋਸ਼ ਨੂੰ ਬੁਲਾਉਣਾ ਪਿਆ। (ਪੰਨੇ 10-11); ਉਸ ਧੁੰਦਲਕੇ ਵਿਚ ਕਮਰੇ ਵਿੱਚ ਦਾਖਲ ਹੁੰਦੇ ਹੀ ਸੁਵਰਤ ਨੇ ਉਸ ਨੂੰ ਆਪਣੀਆਂ ਬਾਹਾਂ ਵਿੱਚ ਕੱਸ ਲਿਆ, ਜਿਸ ਕਾਰਣ ਉਸ ਦੇ ਹੱਥੋਂ ਪਾਣੀ ਦਾ ਭਰਿਆ ਸ਼ੀਸ਼ੇ ਦਾ ਗਲਾਸ ਥੱਲੇ ਡਿੱਗ ਕੇ ਹਜ਼ਾਰਾਂ ਟੁੱਕੜਿਆਂ ਵਿੱਚ ਬਿਖਰ ਗਿਆ। ਅਚਾਨਕ ਹੋਏ ਇਸ ਹਮਲੇ ਕਾਰਣ ਉਸ ਦਾ ਸਰੀਰ ਬੇਕਾਬੂ ਹੋ ਗਿਆ। ਉਸ ਦਾ ਮਨ ਵੀ ਅਸਥਿਰ ਹੋ ਗਿਆ। ਅਚਾਨਕ ਇਹ ਕੀ ਹੋ ਗਿਆ ? ਇਸ ਦਾ ਉਹ ਕੁਝ ਵੀ ਅੰਦਾਜ਼ਾ ਨਾ ਲਗਾ ਸਕੀ। ਸੁਵਰਤ ਜਦੋਂ ਉਸ ਕਮਰੇ 'ਚੋਂ ਨਿਕਲ ਕੇ ਬਾਹਰ ਚਲਾ ਗਿਆ ਤਾਂ ਵੀ ਸੁਰਬਾਲਾ ਡਰ ਅਤੇ ਆਤੰਕ ਕਾਰਣ ਸਰੀਰ ਵਿੱਚ ਫੈਲੇ ਭਿਆਨਕ ਦਰਦ ਕਾਰਣ ਬੇਹੋਸ਼ੀ ਦੀ ਹਾਲਤ ਵਿੱਚ ਬਿਸਤਰੇ 'ਤੇ ਹੀ ਪਈ ਰਹੀ।" (ਪੰਨਾ 87); "ਪਤਨੀ ਦੀ ਯਾਦ ਆਉਂਦੇ ਹੀ ਚੌਧਰੀ ਦਾ ਮਨ ਬਹੁਤ ਬੇਚੈਨ ਹੋ ਜਾਂਦਾ ਹੈ। ਅਸਲ ਵਿੱਚ ਜਦੋਂ ਤਕ ਉਨ੍ਹਾਂ ਨੇ ਸਾਥ ਨਿਭਾਇਆ, ਚੌਧਰੀ ਨੇ ਕਦੀ ਵੀ ਪਤਨੀ ਦੇ ਮਨ ਦੀਆਂ ਗੱਲਾਂ ਨੂੰ ਜਾਣਨ-ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਉਨ੍ਹਾਂ ਲਈ ਤਾਂ ਉਹ ਹਵਾ ਅਤੇ ਪਾਣੀ ਵਾਂਗ ਸਹਿਜ ਤੌਰ ਤੇ ਪ੍ਰਾਪਤ ਹੋਣ ਵਾਲੀ ਜਾਇਦਾਦ ਮਾਤਰ ਸੀ। ਇਸ ਤੋਂ ਵੱਧ ਇਜ਼ਤ ਉਹ ਉਸ ਨੂੰ ਕਦੇ ਨਾ ਦੇ ਸਕੇ। (ਪੰਨਾ 79) "ਦੋ ਕੰਨ, ਇਕ ਨੱਕ, ਦੋ ਅੱਖਾਂ ਰੱਖਣ ਵਾਲੀਆਂ ਕੁੜੀਆਂ ਵਿੱਚੋਂ ਹੀ ਕੋਈ ਇਕ ਮੇਰੀ ਪਤਨੀ ਹੈ। ਉਸ ਨਾਲ ਇਕ ਹੀ ਬਿਸਤਰੇ 'ਤੇ ਨਾਲ ਲਗ ਕੇ ਸੌਂਦਾ ਹਾਂ। ਪਰ ਅਜਿਹਾ ਕਿਸੇ ਹੋਰ ਵਿਅਕਤੀ ਨਾਲ ਨਹੀਂ ਕਰ ਸਕਦਾ।" (ਪੰਨਾ 99)

ਅਤਿਅੰਤ ਚਮਤਕਾਰਪੂਰਣ ਬੌਧਿਕ ਤੇਜਸਵੀ ਅਤੇ ਦਿਮਾਗ ਦੇ ਪ੍ਰਯੋਗ ਦੇ ਖੇਤਰ ਵਿੱਚ ਸ਼ੀਲਭੱਦਰ ਦੀਆਂ ਕਹਾਣੀਆਂ ਅਤੇ ਨਾਵਲ ਆਸਾਮੀ ਸਾਹਿਤ ਵਿੱਚ ਵਿਸ਼ੇਸ਼ ਸਥਾਨ ਰਖਦੇ ਹਨ। ਛੋਟੀਆਂ ਕਹਾਣੀਆਂ ਵਿਚ ਅੰਕਗਣਿਤ ਸ਼ਾਸਤਰ ਦੇ ਸੂਤਰਾਂ ਦਾ ਬਹੁਤ ਹੀ ਸਿੱਧੇ-ਸਰਲ ਢੰਗ ਨਾਲ ਵਰਤਾਰਾ ਸਿਰਫ ਸ਼ੀਲਭੱਦਰ ਜੀ ਹੀ ਕਰ ਸਕਦੇ ਹਨ। 'ਕਿਸੇ ਇਕ ਬਿੰਦੂ ਵਿੱਚ ਫਲਣ ਇੰਜ ਸਿਮਟਣ ਤਕ ਉਹ ਬਿਖਰੇਗਾ ਤਾਂ ਜ਼ਰੂਰ, ਪਰੰਤੂ ਬਿਖਰਨ 'ਤੇ ਵੀ ਕੋਈ ਨਹੀਂ ਸਿਮਟ ਸਕਦਾ ਹੈ।" ('ਬਹਿਭੂਰਤ' ਕਹਾਣੀ, 'ਤਰਪਨ' ਕਹਾਣੀ ਸੰਗ੍ਰਹਿ 'ਚੋਂ, ਪੰਨਾ 18)

ਗੋਧੂਲੀ ਨਾਵਲ ਵਿਚ ਮਨੁੱਖਾਂ ਦੀ ਜਾਣ-ਪਛਾਣ ਵਿੱਚ ਭਿੰਨਤਾ ਅਤੇ ਸਮਾਨਤਾ

ਜਿਹੇ ਵਿਸ਼ਿਆਂ ਨੂੰ ਲੈ ਕੇ ਭੂਦੇਵ ਚੋਧਰੀ ਸੋਚ-ਵਿਚਾਰ ਕਰਦੇ ਹਨ. "ਕਿਸੇ ਦੂਸਰੇ ਗ੍ਰਹਿ ਤੋਂ ਜੇ ਕੋਈ ਪ੍ਰਾਣੀ ਸਾਨੂੰ ਵੇਖੇਗਾ ਤਾ ਸਾਨੂੰ ਭੇਡਾਂ ਦਾ ਇਕ ਝੁੰਡ ਹੀ ਸਮਝੇਗਾ, ਅਜਿਹੀਆਂ ਭੇਡਾਂ ਜੋ ਹੜਬੜੀ ਵਿੱਚ ਦਲਬੰਦ ਹੋ ਕੇ ਆਤਮਹੱਤਿਆ ਕਰਨ ਲਈ ਸਮੁੰਦਰ ਵਿੱਚ ਜਾ ਡਿੱਗਣ ਲਈ ਆਪਸ ਵਿੱਚ ਧੱਕਾ-ਮੁੱਕੀ ਕਰ ਰਹੀਆਂ ਹੋਣ।"... ਜਿਨ੍ਹਾਂ ਦੋ ਆਦਮੀਆਂ ਦੀਆਂ ਅੱਖਾਂ ਦੇ ਆਕਾਰ-ਪ੍ਰਕਾਰ ਵਿੱਚ ਨਾਮਾਤਰ ਦਾ ਅੰਤਰ ਹੈ, ਉਨ੍ਹਾਂ ਦੇ ਸਮੁੱਚ ਵਿੱਚ ਵੀ ਕਾਫੀ ਭਿੰਨਤਾ ਹੈ। ਇਸ ਤਰ੍ਹਾਂ ਇਸ ਧਰਤੀ ਦੇ ਕਰੋੜਾਂ ਮਨੁੱਖਾਂ ਵਿਚੋਂ ਹਰ ਇਕ ਵੇਖਣ ਵਿੱਚ ਇਕ ਦੂਜੇ ਤੋਂ ਵੱਖ ਦਿਖਾਈ ਦਿੰਦੇ ਹਨ। (ਪੰਨਾ 99)

ਆਪਣੀ ਵਿਸ਼ਿਸ਼ਟ ਬੌਧਿਕ-ਸਮਰਥਾ ਦੇ ਭਰੋਸੇ ਸ਼ੀਲਭੱਦਰ ਜੀ ਇਕ ਅਜਿਹੀ ਸ਼ੈਲੀ ਵਿੱਚ ਗੰਭੀਰ ਜਾਂ ਹਲਕੀ-ਫੁਲਕੀ ਮਜ਼ਾਕੀਆ ਸਥਿਤੀ ਨੂੰ ਅਨਿਸ਼ਚਿਤ ਛੱਡ ਕੇ ਹਾਸ-ਵਿਅੰਗ ਦੀ ਪ੍ਰਸਥਿਤੀ ਪੈਦਾ ਕਰ ਦੇਂਦੇ ਹਨ ਜਿਸ ਦੀ ਨਕਲ ਕਰਨਾ ਸੰਭਵ ਨਹੀ। ਅਨੀਤਾ ਜਦੋਂ ਆਪਣੇ ਪਿਤਾ ਨੂੰ ਸਵੈਜੀਵਨੀ ਲਿਖਣ ਲਈ ਜ਼ੋਰ ਦੇ ਕੇ ਤੰਗ ਕਰਦੀ ਹੈ ਤਾਂ ਉਸ ਦੇ ਪਿਤਾ ਅੰਤ ਵਿੱਚ ਉਸ ਤੋਂ ਹੀ ਪੁੱਛਦੇ ਹਨ ਕਿ ਠੀਕ ਹੈ, ਪਰ ਇਹ ਦੱਸੋ ਕਿ ਸ਼ੁਰੂ ਕਿੱਥੋਂ ਕਰਾਂ ? "ਨੌਕਰੀ ਤੋਂ ਸੇਵਾ-ਮੁਕਤ ਹੋ ਜਾਣ ਬਾਅਦ ਜਾਂ ਬਿਲਕੁਲ ਜਨਮ ਦੇ ਸਮੇਂ ਤੋਂ ਹੀ ?" (ਪੰਨਾ 119) ਇਸੇ ਤਰ੍ਹਾਂ ਦਾ ਇਕ ਕਥਨ ਹੈ – "ਸਦਾਨੰਦ ਹਜਾਰਿਕਾ ਬੜੇ ਹੀ ਚਲਾਕ ਆਦਮੀ ਹਨ। ਥੋੜ੍ਹੇ ਹੀ ਦਿਨਾਂ ਵਿੱਚ ਉਨ੍ਹਾਂ ਨੇ ਸ਼ਾਂਤੀਨਗਰ ਦੇ ਨਿਵਾਸੀਆਂ ਨੂੰ ਦੋ ਹਿੱਸਿਆਂ ਵਿੱਚ ਵੰਡ ਦਿੱਤਾ। (ਪੰਨਾ 107) ਡੰਗਰਾਂ ਵਲੋਂ ਝੋਨੇ ਦੇ ਖੇਤ ਚਰ ਜਾਣ ਦੀ ਇਕ ਛੋਟੀ ਜਿਹੀ ਘਟਨਾ ਨੂੰ ਆਧਾਰ ਬਣਾ ਕੇ ਦੋ ਦਲਾਂ ਦੇ ਆਦਮੀਆਂ ਵਿਚਕਾਰ ਹੋਈ ਮਾਰ-ਕੁਟਾਈ ਦੀ ਘਟਨਾ ਦੇ ਅੰਤ ਵਿੱਚ ਵੇਖਿਆ ਗਿਆ ਕਿ ਬਹੁਤ ਬੁਰੀ ਤਰ੍ਹਾਂ ਜ਼ਖ਼ਮੀ ਹੋਇਆ ਆਦਮੀ ਹੈ ਧਾਤੂ ਬੁੱਢਾ ਅਤੇ ਮਾਰ-ਕੁਟਾਈ ਵਿੱਚ ਸਭ ਤੋਂ ਵਧ ਕੇ ਹਿੱਸਾ ਲੈਣ ਵਾਲਾ ਆਦਮੀ ਹੈ ਨਰੋਤਮ। ਪਰੰਤੂ ਸੱਚਾਈ ਇਹ ਹੈ ਕਿ ਨਰੋਤਮ ਅਤੇ ਧਾਤੂ ਬੁੱਢੇ—ਇਨ੍ਹਾਂ ਦੋਹਾਂ ਵਿੱਚੋਂ ਕਿਸੇ ਕੋਲ ਵੀ ਖੇਤੀ ਕਰਨ ਯੋਗ ਥੋੜ੍ਹੀ ਵੀ ਜ਼ਮੀਨ ਨਹੀ ਹੈ ਅਤੇ ਨਾ ਹੀ ਗਾਂ-ਬੈਲਦ ਜਾਂ ਕੋਈ ਡੰਗਰ ਹੀ ਹੈ।" (ਪੰਨਾ 93) ਇਸੇ ਤਰ੍ਹਾਂ – "ਬੇਮਤਲਬ ਝੂਠ ਬੋਲਣ ਦੀ ਆਦਤ ਮ੍ਰਿਣਾਲ ਨੂੰ ਬਚਪਨ ਤੋਂ ਹੀ ਹੈ। ਝੂਠ ਬੋਲੇ ਬਿਨਾਂ ਉਹ ਰਹਿ ਹੀ ਨਹੀ ਸਕਦਾ। ਜਿੱਥੇ ਝੂਠ ਬੋਲਣ ਦੀ ਕੋਈ ਲੋੜ ਨਹੀ, ਜਿਥੇ ਕੋਈ ਸਵਾਰਥ ਪੂਰਾ ਨਹੀ ਹੋਣਾ ਹੁੰਦਾ, ਲਾਭ ਜਾਂ ਹਾਨੀ ਹੋਣ ਦੀ ਕੋਈ ਸੰਭਾਵਨਾ ਨਾ ਹੋਵੇ, ਉੱਥੇ ਵੀ ਉਹ ਝੂਠ ਹੀ ਬੋਲਦਾ ਰਹਿੰਦਾ ਹੈ। ਹਾਲਤ ਇਹ ਹੈ ਕਿ ਗੱਲ ਕਰਨ ਲਈ ਮੂੰਹ ਖੋਲ੍ਹਦੇ ਹੀ ਝੂਠ ਦੀ ਧਾਰਾ ਉਸ ਦੇ ਮੂੰਹ 'ਚੋਂ ਵਗਣ ਲੱਗ ਪੈਂਦੀ ਹੈ। (ਪੰਨੇ 65-66) "ਉਹ ਜਾਣ-ਬੁੱਝ ਕੇ ਝੂਠ ਨਹੀ ਬੋਲਦਾ। ਉਹ ਜਿਸ ਵੇਲੇ ਜਿਹੜੀ ਗੱਲ ਕਰਦਾ ਹੈ, ਸ਼ਾਇਦ ਉਦੋਂ ਉਹ ਉਸ ਉੱਤੇ ਵਿਸ਼ਵਾਸ ਕਰਦਾ ਲੱਗਦਾ ਹੈ। ਪਤਾ ਲੱਗਦਾ ਹੈ ਉਹ ਵਾਸਤਵਿਕ ਦੁਨੀਆ ਵਿੱਚ ਨਾ ਰਹਿ ਕੇ ਆਪਣੇ ਮਨ ਵਲੋਂ ਸਿਰਜੀ ਹੋਈ ਕਾਲਪਨਿਕ ਦੁਨੀਆ ਵਿੱਚ ਵਿਚਰਦਾ ਰਹਿੰਦਾ ਹੈ–। (ਪੰਨਾ 70)

ਸ਼ੀਲਭੱਦਰ ਦੀਆਂ ਕਹਾਣੀਆਂ ਅਤੇ ਨਾਵਲਾਂ ਵਿੱਚ ਸਮਾਜ/ਜੀਵਨ ਦੀ ਚੇਤਨਾ

ਬਹੁਤ ਹੀ ਸੂਖਮ ਹੈ। ਗਰੀਬੀ, ਦੁੱਖ, ਮੋਹ-ਭੰਗ, ਪੀੜ, ਟੁੱਟ-ਭੱਜ ਦਾ ਬੋਧ, ਸਨੇਹ ਦੀ ਭਾਵਨਾ ਤੋਂ ਰਹਿਤ, ਇਕੱਲਤਾ ਆਦਿ ਦੀ ਕਹਾਣੀ ਕਹਿੰਦੇ ਹੋਏ ਉਹ ਲਗਾਤਾਰ ਭਾਵਾਂ ਦੇ ਆਵੇਸ਼ ਦੀ ਸੰਜਮਤਾ, ਦਿਲ-ਦਿਮਾਗ, ਤਰਕਮਈ ਵਿਸ਼ਵਾਸ ਆਦਿ ਦੇ ਵਿਰੋਧ ਨੂੰ ਉਠਾਉਂਦੇ ਰਹਿੰਦੇ ਹਨ। ਕਿਸੇ ਚੀਜ਼ ਦਾ ਮੁਲਾਂਕਣ ਕਰਕੇ ਆਪਣੀ ਕੋਈ ਰਾਏ ਪ੍ਰਗਟ ਨਹੀ ਕਰਦੇ, ਆਪਣਾ ਕੋਈ ਫੈਸਲਾ ਨਹੀਂ ਸੁਣਾਉਂਦੇ। ਸਗੋਂ ਉਹ ਪਾਠਕ ਦੀ ਚਿੰਤਾਸ਼ੀਲਤਾ, ਸੋਚ-ਸਮਝ ਨੂੰ ਝੰਜੋੜ ਕੇ ਜਗਾ ਦੇਂਦੇ ਹਨ। ਉਨ੍ਹਾਂ ਦੀਆਂ ਕਹਾਣੀਆਂ ਅਤੇ ਨਾਵਲਾਂ ਨੇ ਆਧੁਨਿਕ ਆਸਾਮੀ ਸਾਹਿਤ ਨੂੰ ਇਕ ਨਵੀਂ ਦਿਸ਼ਾ ਪ੍ਰਦਾਨ ਕੀਤੀ ਹੈ। ਨਿਸ਼ਚੇ ਹੀ ਸ਼ੀਲਭੱਦਰ ਜੀ ਆਧੁਨਿਕ ਆਸਾਮੀ ਸਾਹਿਤ ਦੇ ਇਕ ਪ੍ਰਸਿੱਧ ਨਾਵਲਕਾਰ ਹਨ।

—ਆਨੰਦ ਬਰਮੂਦੈ

# 1

ਭੂਦੇਵ ਚੌਧਰੀ ਇਸ ਦੁਨੀਆ ਵਿਚ ਨਹੀਂ ਰਹੇ। ਰਾਤ ਨੂੰ ਸੁੱਤੇ ਪਏ ਉਨ੍ਹਾਂ ਦੀ ਜਾਨ ਕਦੋਂ ਨਿਕਲ ਗਈ ਕੋਈ ਨਹੀ ਸੀ ਦੱਸ ਸਕਦਾ। ਸਵੇਰੇ ਜਦੋਂ ਉਹ ਰੋਜ਼ ਵਾਂਗ ਉੱਠ ਕੇ ਬਾਹਰ ਨਾ ਆਏ ਤਾਂ ਉਨ੍ਹਾਂ ਦੇ ਘਰ ਦੇ ਨੌਕਰ ਯੋਗੇਨ ਨੇ ਉਨ੍ਹਾਂ ਨੂੰ ਜਗਾਉਣ ਲਈ ਆਵਾਜ਼ਾਂ ਮਾਰੀਆ। ਉਦੋਂ ਵੀ ਅੰਦਰੋਂ ਕਿਸੇ ਤਰ੍ਹਾਂ ਦੀ ਕੋਈ ਉੱਘ-ਸੁੱਘ ਨਾ ਲੱਗੀ। ਉਨ੍ਹਾਂ ਦੇ ਜਾਗਣ ਦੀ ਕੋਈ ਉਮੀਦ ਨਜ਼ਰ ਨਾ ਆਈ ਤਾਂ ਲਾਚਾਰ ਹੋ ਕੇ ਉਹ ਗੁਆਂਢ ਤੋਂ ਮਦਨ ਦਾਸ ਨੂੰ ਬੁਲਾ ਲਿਆਇਆ। ਉਸ ਵੇਲੇ ਮਦਨ ਦਾਸ ਬੈਂਕ ਜਾਣ ਲਈ ਆਪਣਾ ਸਕੂਟਰ ਚਲਾਉਣ ਹੀ ਵਾਲੇ ਸਨ ਕਿ ਉਹ ਪਹੁੰਚ ਗਿਆ। ਮਦਨ ਦਾਸ ਨੇ ਆ ਕੇ 'ਮਾਸੜ ਜੀ, ਮਾਸੜ ਜੀ' ਕਹਿ ਕੇ ਬੜੀਆਂ ਆਵਾਜ਼ਾਂ ਮਾਰੀਆ ਤਾਂ ਵੀ ਅੰਦਰੋਂ ਕੋਈ ਜਵਾਬ ਨਾ ਮਿਲਣ ਤੇ ਉਹ ਵੀ ਘਬਰਾ ਗਏ। ਇਸ ਦੌਰਾਨ ਦੋ-ਚਾਰ ਲੋਕ ਹੋਰ ਵੀ ਆ ਪਹੁੰਚੇ। ਇਸੇ ਤਰ੍ਹਾਂ ਹੀ ਪਤਾ ਨਹੀ ਕਿਥੋਂ ਮ੍ਰਿਣਾਲ ਵੀ ਆ ਗਿਆ। ਘਰ ਦਾ ਬੂਹਾ ਬੰਦ ਰਹਿਣ ਤੇ ਉਸ ਘਰ ਵਿਚ ਕਿਵੇਂ ਦਾਖ਼ਲ ਹੋਇਆ ਜਾ ਸਕਦਾ ਹੈ, ਮ੍ਰਿਣਾਲ ਇਸ ਕਲਾ ਵਿਚ ਪੂਰਾ ਮਾਹਰ ਹੈ। ਪੱਛਮ ਵੱਲ ਦੀ ਇਕ ਬਾਰੀ ਨੂੰ ਦਬਾ-ਦਬੂ ਕੇ ਉਸ ਵਿਚ ਥੋੜ੍ਹੀ ਜਿੰਨੀ ਜਗ੍ਹਾ ਬਣਾ ਕੇ, ਉਸ ਵਿਚ ਇਕ ਪਤਲਾ-ਲੰਮਾ ਸਰੀਆ ਪਾ ਕੇ ਉਸ ਨੇ ਕੁੰਡੀ ਖੋਲ੍ਹ ਦਿੱਤੀ। ਧੱਕੇ ਮਾਰਨ ਤੇ ਇੱਕ ਤਖਤਾ ਢਿੱਲਾ ਹੋ ਗਿਆ, ਫਿਰ ਉਸ ਨੂੰ ਚੁੱਕ ਕੇ ਹੌਲੀ ਜਿਹੀ ਖੋਲ੍ਹ ਦਿੱਤਾ, ਫਿਰ ਉਸੇ ਰਸਤੇ ਤੋਂ ਕੁੱਦ ਕੇ ਅੰਦਰ ਦਾਖ਼ਲ ਹੋ ਗਿਆ।

ਥੋੜ੍ਹੀ ਦੇਰ ਬਾਅਦ ਹੀ ਬੂਹਾ ਖੋਲ੍ਹ ਕੇ ਆਪਣੀਆਂ ਅੱਖਾਂ ਪੂੰਝਦੇ ਹੋਏ ਉਹ ਬੜਾ ਗੰਭੀਰ ਜਿਹਾ ਬਾਹਰ ਆਇਆ। ਸਹਿਜੇ ਹੀ ਪਤਾ ਲੱਗ ਗਿਆ ਕਿ ਭੂਦੇਵ ਚੌਧਰੀ ਹੁਣ ਨਹੀਂ ਰਹੇ। ਉਹ ਤਾਂ ਪਤਾ ਨਹੀਂ ਕਦੋਂ ਦੇ ਮਰ ਚੁੱਕੇ ਸਨ। ਉਨ੍ਹਾਂ ਦਾ ਸਰੀਰ ਬਿਸਤਰੇ ਉੱਤੇ ਆਕੜਿਆ ਪਿਆ ਸੀ। ਬਣਾਵਟੀ ਦੰਦਾਂ ਦਾ ਜੋੜਾ ਮੂੰਹ ਵਿਚੋਂ ਬਾਹਰ ਨਿਕਲ ਆਉਣ ਕਰਕੇ ਉਨ੍ਹਾਂ ਦੀਆਂ ਦੋਵੇਂ ਗਲ੍ਹਾਂ ਅਸੁਭਾਵਿਕ ਰੂਪ ਨਾਲ ਅੰਦਰ ਧੱਸ ਗਈਆਂ ਸਨ, ਹਾਲਾਂਕਿ ਚਿਹਰੇ ਉੱਤੇ ਕਿਸੇ ਤਰ੍ਹਾਂ ਦੀ ਕੋਈ ਪੀੜ ਜਾਂ ਦਰਦ ਦੇ ਚਿੰਨ੍ਹ ਨਹੀ ਸਨ।

ਉਨ੍ਹਾਂ ਦੀ ਮੌਤ ਦੀ ਖ਼ਬਰ ਪਹੁੰਚਦੇ ਹੀ ਉਨ੍ਹਾਂ ਦੀਆਂ ਦੋਵੇਂ ਧੀਆਂ ਆ ਗਈਆਂ।

ਉਨ੍ਹਾਂ ਵਿਚੋਂ ਵੱਡੀ ਧੀ ਰਾਨੂੰ ਗੰਭੀਰ ਸੁਭਾਅ ਦੀ ਹੈ। ਘਰ ਪਹੁੰਚ ਕੇ ਉਸ ਨੇ ਸਾਰੀ ਸਥਿਤੀ ਨੂੰ ਸੰਭਾਲ ਲਿਆ। ਡਾ. ਰਮੇਸ਼ ਬਰੂਆ ਨੂੰ ਉਹ ਲੋੜ ਅਨੁਸਾਰ ਸਲਾਹ ਤੇ ਹੁਕਮ ਦੇ ਰਹੀ ਹੈ। ਛੋਟੀ ਧੀ ਅਨੀਤਾ ਘਰ ਦੇ ਸਾਹਮਣੇ ਵਾਲੇ ਰਸਤੇ ਤੋਂ ਹੀ ਰੋਂਦੀ-ਪਿੱਟਦੀ ਆਈ। ਘਰ ਪਹੁੰਚ ਕੇ ਤਾਂ ਉਸ ਦਾ ਰੋਣਾ-ਪਿੱਟਣਾ ਹੋਰ ਵੀ ਵਧ ਗਿਆ। ਹੁਣ ਤਾਂ ਹਾਲਤ ਇਹ ਹੈ ਕਿ ਰੋਂਦੇ-ਰੋਂਦੇ ਐਨੀ ਥੱਕ ਗਈ ਕਿ ਪਿਤਾ ਦੀ ਲਾਸ਼ ਨੂੰ ਫੜ੍ਹ ਕੇ ਨੀਮ-ਬੇਹੋਸ਼ੀ ਦੀ ਹਾਲਤ ਵਿਚ ਪਈ ਹੈ। ਬਚਪਨ ਤੋਂ ਹੀ ਅਨੀਤਾ ਨੂੰ ਅਜਿਹਾ ਲਾਡ-ਪਿਆਰ ਮਿਲਦਾ ਰਿਹਾ ਕਿ ਉਹ ਇਸੇ ਕਾਰਣ ਅਜੇ ਵੀ ਭੋਲੀ ਜਿਹੀ ਛੋਟੀ ਬੱਚੀ ਵਾਂਗ ਹੀ ਬਣੀ ਹੋਈ ਹੈ।

ਮੁਹੱਲੇ ਦੇ ਸਾਰੇ ਆਦਮੀ ਇਕੱਠੇ ਹੋ ਗਏ। ਸਸਕਾਰ ਲਈ ਜ਼ਰੂਰੀ ਸਮੱਗਰੀ ਲਿਆਉਣ ਲਈ ਰਮੇਸ਼ ਬਰੂਆ ਨੇ ਕੁੰਜ ਠਾਕੁਰ ਦੀ ਦੁਕਾਨ ਤੇ ਆਪਣੀ ਮੋਟਰ ਗੱਡੀ ਭੇਜ ਦਿੱਤੀ। ਕੁਝ ਨੌਜਵਾਨ ਬਾਂਸ ਦੀ ਚਿਤਾ ਬਣਾਉਣ ਲੱਗ ਪਏ।

ਬਜ਼ੁਰਗ ਕਿਸਮ ਦੇ ਕੁਝ ਲੋਕ ਇਕ ਪਾਸੇ ਕੁਝ ਦੂਰੀ ਤੇ ਪਈਆਂ ਕੁਰਸੀਆਂ ਉੱਤੇ ਬੈਠ ਕੇ ਹੌਲੀ-ਹੌਲੀ ਗੱਲਾਂ ਕਰ ਰਹੇ ਸਨ। ਉਨ੍ਹਾਂ ਦੇ ਦੂਜੇ ਪਾਸੇ ਕੁਝ ਨੌਜਵਾਨ ਇੱਧਰ-ਉਧਰ ਖੜੇ ਹਨ ਤੇ ਕੁਝ ਘਾਹ ਉੱਤੇ ਬੈਠੇ ਗੱਲਾਂ ਕਰ ਰਹੇ ਹਨ। ਬੁੱਢਿਆਂ ਵਿਚ ਵਿਸ਼ੇਸ਼ ਤੌਰ ਤੇ ਵਰਣਨਯੋਗ ਲੋਕਾਂ ਵਿਚ ਗੁਆਂਢ ਦੇ ਸ੍ਰੀ ਦਿਵਾਕਰ ਦਾਸ, ਗਜਾਨਨ ਰਾਏ, ਰਬੀਨ ਸ਼ਹਰੀਆ, ਸ਼ਰਤ ਲਹਿਕਰ ਅਤੇ ਰਤੀਕਾਂਤ ਕਲੀਤਾ ਪ੍ਰਮੁੱਖ ਹਨ। ਨੇੜਲੇ ਸ਼ਹਿਰ ਤੋਂ ਵੀ ਲੋਕ ਆਏ ਹਨ। ਅਜੇ ਵੀ ਲੋਕ ਆ ਹੀ ਰਹੇ ਹਨ।

ਰਤੀਕਾਂਤ ਕਲੀਤਾ ਬੋਲੇ, "ਅਜੇ ਕੱਲ੍ਹ ਸ਼ਾਮ ਵੇਲੇ ਹੀ ਤਾਂ ਮੈਂ ਉਨ੍ਹਾਂ ਨੂੰ ਮਿਲਿਆ ਸੀ। ਮੂੰਗੀਆ ਉਦੋਂ ਤਕ ਘਰ ਨਹੀਂ ਸੀ ਮੁੜੀ। ਉਸ ਨੂੰ ਲੱਭਣ ਲਈ ਹੀ ਮੈਂ ਸ਼ਰਮਾ ਜੀ ਦੇ ਬਾਗ਼ ਦੇ ਪਿਛਵਾੜੇ ਉਸ ਨੂੰ ਵੇਖਣ ਜਾ ਰਿਹਾ ਸੀ। ਘਰ ਪਹੁੰਚਣ ਤੋਂ ਪਹਿਲਾਂ ਹਨੇਰਾ ਹੋ ਜਾਣ ਤੇ ਕਦੇ-ਕਦੇ ਉਹ ਉੱਥੇ ਹੀ ਠਹਿਰ ਜਾਂਦੀ ਹੈ। ਸ਼ਾਮ ਦੀ ਸੈਰ ਪੂਰੀ ਕਰਕੇ ਚੌਧਰੀ ਉਦੋਂ ਆਪਣੇ ਘਰ ਵੱਲ ਆ ਰਹੇ ਸਨ। ਪਰ ਮੈਨੂੰ ਤਾਂ ਆਪਣੀ (ਮੂੰਗੀਆ) ਗਾਂ ਦੀ ਚਿੰਤਾ ਪਈ ਸੀ, ਇਸ ਲਈ ਬਦਕਿਸਮਤੀ ਅਜਿਹੀ ਕਿ ਢੰਗ ਨਾਲ ਗੱਲਬਾਤ ਵੀ ਨਾ ਹੋ ਸਕੀ।

ਦਿਵਾਕਰ ਦਾਸ ਨੇ ਹੈਰਾਨ ਹੁੰਦੇ ਹੋਏ ਪੁੱਛਿਆ, "ਅੱਛਾ, ਇਹ ਗੱਲ ਹੈ ?"

"ਹਾਂ ਭਈ ਹਾਂ, ਬੜੇ ਹੀ ਭਲੇ ਆਦਮੀ ਸਨ ਉਹ। ਉਸ ਦਿਨ ਜਦੋਂ ਮਿਲੇ ਤਾਂ ਮੇਰੀ ਕਰਿਆਈ ਜਨੀ ਦਾ ਹਾਲ-ਚਾਲ ਵੀ ਪੁੱਛਿਆ ਸੀ। ਪਿੱਛੇ ਜਿਹੇ ਉਸ ਨੂੰ ਗਲ੍ਹਫੋੜ੍ਹਾ ਹੋ ਗਿਆ ਸੀ ਨਾ।"

"ਇਹ ਗਲ੍ਹਫੋੜ੍ਹਾ (ਗਿੱਲੜ੍ਹ) ਕੀ ਹੁੰਦਾ ਹੈ ?"

"ਇਕ ਗਲਘੁਟਵਾਂ ਜਿਹਾ ਰੋਗ। ਗਲੇ ਵਿਚ ਸੋਜ ਹੋ ਜਾਣ ਕਰਕੇ ਫੁੱਲ ਜਾਂਦਾ ਹੈ। ਕੁਝ ਖਾ ਵੀ ਨਹੀਂ ਸਕਦੀ।"

ਗਜਾਨਨ ਰਾਏ ਨੇ ਕਿਹਾ, "ਥੋੜ੍ਹਾ ਰੁਕੋ ਵੀ। ਅਜੇ ਉਸ ਦਿਨ ਤਾਂ ਉਨ੍ਹਾ ਨਾਲ ਮੁਲਾਕਾਤ ਹੋਈ ਸੀ। ਕਿੰਨੇ ਦਿਨ ਹੋਏ ਹੋਣਗੇ ? ਵੱਧ ਤੋਂ ਵੱਧ ਤਿੰਨ ਦਿਨ ਹੋਏ ਹੋਣਗੇ। ਡਾਲਿਆ (ਬੋਗਨਵਿੱਲਾ) ਦਾ ਬੂਟਾ ਮੰਗ ਰਹੇ ਸਨ। ਸੋਚਿਆ ਸੀ ਦੇ

ਦੇਵਾਂਗਾ। ਪਰ ਅੱਜ ਦੇਂਦਾ, ਕੱਲ੍ਹ ਦੇਂਦਾ ਕਰਦੇ-ਕਰਦੇ ਦਿਨ ਨਿਕਲ ਗਏ ਅਤੇ ਅੱਜ ਹਾਲਤ ਇਹ ਹੋ ਗਈ ਕਿ ਦੇ ਹੀ ਨਹੀਂ ਸਕਿਆ।

ਰਬੀਨ ਸ਼ਹਰੀਆ ਦੀਆਂ ਅੱਖਾਂ ਸਾਹਮਣੇ ਉਨ੍ਹਾਂ ਦੇ ਅਲਸ਼ੇਸਿਅਨ ਕੁੱਤੇ ਟਾਮੀ ਦੇ ਆਖ਼ਰੀ ਕੁਝ ਦਿਨਾਂ ਦਾ ਦ੍ਰਿਸ਼ ਝਲਕ ਪਿਆ। ਆਖ਼ਰੀ ਵੇਲੇ ਤਾਂ ਵਿਚਾਰਾ ਟਾਮੀ ਖੜਾ ਵੀ ਨਹੀਂ ਸੀ ਹੋ ਸਕਦਾ। ਪਿੱਛਲੇ ਦੋਵਾਂ ਪੈਰਾ ਨੂੰ ਘਸੀਟਦਾ-ਘਸੀਟਦਾ ਕਿਸੇ ਨਾ ਕਿਸੇ ਤਰ੍ਹਾਂ ਥੋੜ੍ਹਾ ਅੱਗੇ ਸਰਕਦਾ ਸੀ। ਐਨੇ ਖ਼ੂੰਖਾਰ ਤਕੜੇ ਕੁੱਤੇ ਦੀ ਅਜਿਹੀ ਦਰਦਨਾਕ ਹਾਲਤ ਹੋ ਗਈ ਸੀ। ਬੜੀ ਹੀ ਮਾੜੀ ਹਾਲਤ ਹੋ ਗਈ ਸੀ। ਸ਼ਹਰੀਆ ਸਾਹਿਬ ਜਦੋਂ ਉਸ ਦੇ ਸਿਰ ਉੱਤੇ ਹੱਥ ਫੇਰਦੇ ਤਾਂ ਉਵੇਂ ਪਏ ਹੋਏ ਹੀ ਉਹ ਬਸ ਜਿਵੇਂ ਕਿਵੇਂ ਪੂਛ ਹਿੱਲਾਉਂਦਾ ਸੀ। ਉਸ ਸਥਿਤੀ ਨੂੰ ਵੇਖ ਕੇ ਮਨ ਉਦਾਸ ਹੋ ਜਾਂਦਾ। (ਪਰ ਹੁਣ ਹਾਲਤ ਕੁਝ ਬਦਲੀ ਹੈ) ਅੱਜ ਕੱਲ੍ਹ ਕੁੱਤੇ ਦੀ ਅਜਿਹੀ ਦਰਦਨਾਕ ਹਾਲਤ ਵੇਖਣ-ਸੁਣਨ ਦੀ ਲੋੜ ਨਹੀ ਰਹੀ। ਜਾਨਵਰਾਂ ਦੇ ਹਸਪਤਾਲ ਦੇ ਡਾਕਟਰ ਨੇ ਪੰਜਾਹ ਸੀਸੀ ਦਾ ਨੇਂਬੂਟਲ ਟੀਕਾ ਲਾਇਆ ਨਹੀਂ ਕਿ ਝਟ ਸਾਰੇ ਹੀ ਦਰਦਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਬੜੇ ਅਰਾਮ ਨਾਲ ਕੁੱਤਾ ਨੀਂਦ ਵਿਚ ਮਸਤ ਹੋ ਜਾਂਦਾ ਹੈ। ਇਕ ਅਜਿਹੀ ਨੀਂਦ ਉਸ ਨੂੰ ਆਪਣੀ ਝੋਲੀ ਵਿਚ ਸਮੇਟ ਲੈਂਦੀ ਹੈ, ਜੋ ਫਿਰ ਕਦੇ ਟੁੱਟਦੀ ਹੀ ਨਹੀਂ। ਇਕਦਮ ਕਿਹਾ, "ਇਹ ਤਾਂ ਚੰਗੀ ਗੱਲ ਹੈ, ਇਸ ਲਈ ਦੁੱਖ-ਅਫ਼ਸੋਸ ਕਰਨ ਦੀ ਕੋਈ ਲੋੜ ਨਹੀਂ। ਬੜੀ ਹੀ ਚੰਗੀ ਮੌਤ ਮਿਲੀ। ਨਾ ਆਪ ਹੀ ਦੁੱਖ ਭੋਗਿਆ ਤੇ ਨਾ ਹੀ ਕਿਸੇ ਹੋਰ ਨੂੰ ਕੋਈ ਕਸ਼ਟ ਦਿੱਤਾ। ਨਾਲੇ ਹੁਣ ਤਾਂ ਉਮਰ ਵੀ ਹੋ ਗਈ ਸੀ।"

ਇਹ ਗੱਲ ਸਦਾਨੰਦ ਹਜਾਰਿਕਾ ਨੂੰ ਚੰਗੀ ਨਾ ਲੱਗੀ। ਉਨ੍ਹਾਂ ਦੇ ਚਿਹਰੇ ਉੱਤੇ ਗੁੱਸੇ ਦੇ ਚਿੰਨ੍ਹ ਉੱਭਰ ਆਏ, "ਉਮਰ ਦੀ ਗੱਲ ਛੱਡੋ। ਕਿੰਨੀ ਉਮਰ ਹੋਣੀ ਹੈ ਭਲਾ ? ਅਜੇ ਉਸ ਦਿਨ ਹੀ ਤਾਂ ਪੈਦਲ ਤੁਰਦੇ ਹੋਏ ਬਰਲਦੈ ਜੀ ਦੇ ਘਰ ਵਿਆਹ ਖਾ ਕੇ ਆਏ ਸਨ। ਜੇ ਸਰੀਰ ਵਿੱਚ ਤਾਕਤ ਹੋਵੇ ਤਾਂ ਫਿਰ ਉਮਰ ਦੀ ਕੀ ਚਿੰਤਾ ਕਰਨੀ ? ਭਲਾ ਦੱਸੋ ਤਾਂ ਸਹੀ ਮੋਰਾਰਜੀ ਦੇਸਾਈ ਦੀ ਉਮਰ ਕਿੰਨੀ ਹੈ ?"

ਸ਼ਰਤ ਲਹਿਕਰ ਦੇ ਮਨ ਵਿਚ ਵਿਚਾਰ ਆਇਆ ਕਿ ਉਨ੍ਹਾਂ ਦੇ ਰਹਿੰਦੇ ਹੋਏ, ਉਨ੍ਹਾ ਦੇ ਸਾਹਮਣੇ ਹੀ ਜੇ ਉਨ੍ਹਾਂ ਦਾ ਜੇਠਾ ਪੁੱਤਰ ਕਾਨੂੰ ਵੀ ਇਸੇ ਤਰ੍ਹਾਂ ਬਿਨਾਂ ਕਿਸੇ ਕਸ਼ਟ ਦੇ ਸੁੱਤੇ ਹੋਏ ਹੀ ਮਰ ਜਾਏ ਤਾਂ ਠੀਕ ਰਹੇਗਾ। ਆਪਣੀ ਇਸ ਭਾਵਨਾ ਉੱਤੇ ਧਿਆਨ ਨਾਲ ਵਿਚਾਰ ਕਰਦਿਆਂ ਹੀ ਉਹ ਸੁੰਨ ਹੋ ਗਏ। ਇਕ ਛਟਪਟਾਹਟ ਤੋਂ ਬੇਚੈਨ ਹੋ ਕੇ ਉਹ ਉੱਠ ਖੜੇ ਹੋਏ, "ਹੁਣ ਮੈਨੂੰ ਜਾਣ ਦੀ ਆਗਿਆ ਦਿਉ। ਇੱਥੇ ਰਹਿ ਕੇ ਵੀ ਮੈਂ ਭਲਾ ਕੀ ਕਰਾਂਗਾ ?" ਚੌਧਰੀ ਦੀਆਂ ਧੀਆਂ ਤਾ ਘਰ ਦੇ ਅੰਦਰ ਸਨ, ਇਸ ਲਈ ਚੌਧਰੀ ਦੇ ਛੋਟੇ ਜਵਾਈ ਰਮੇਨ ਨੂੰ ਸਾਹਮਣੇ ਵੇਖ ਉਸੇ ਤੋਂ ਹੀ ਜਾਣ ਦੀ ਆਗਿਆ ਮੰਗੀ।" ਹੋਰ ਹੁਣ ਕਰਨਾ ਵੀ ਕੀ ਹੈ ?" ਜਨਮ ਲੈਣ ਤੋਂ ਬਾਅਦ ਤਾਂ ਮੌਤ ਹੋਣਾ ਨਿਸ਼ਚਿਤ ਹੀ ਹੈ।"

ਰਮੇਨ ਨੇ ਸਿਗਰਟ ਦਾ ਲੰਬਾ ਸੂਟਾ ਖਿੱਚ ਕੇ ਜੋ ਢੇਰ ਸਾਰਾ ਧੂੰਆ ਮੂੰਹ ਵਿੱਚ ਭਰ ਲਿਆ ਸੀ, ਅਜੇ ਉਸ ਨੂੰ ਬਾਹਰ ਕੱਢ ਨਹੀਂ ਸਕਿਆ ਸੀ। ਇਸ ਲਈ ਲਹਿਕਰ

ਦੀ ਗੱਲ ਦਾ ਕੋਈ ਜਵਾਬ ਨਾ ਦੇ ਕੇ ਮੂੰਹ ਬੰਦ ਕੀਤੇ ਹੀ ਉੱਥੋਂ ਪਰ੍ਹੇ ਚਲਾ ਗਿਆ। ਉਸ ਦੇ ਅਜਿਹੇ ਵਿਵਹਾਰ ਤੋਂ ਹੈਰਾਨ ਤੇ ਉਦਾਸ ਮਨ ਨਾਲ ਉਸ ਵੱਲ ਵੇਖਦੇ ਹੋਏ ਲਹਿਕਰ ਹੌਲੀ-ਹੌਲੀ ਉਨ੍ਹਾਂ ਦੇ ਮਕਾਨ ਦੀ ਚਾਰ-ਦਿਵਾਰੀ ਤੋਂ ਬਾਹਰ ਚਲੇ ਗਏ।

ਦੂਜੇ ਪਾਸੇ ਨੌਜਵਾਨਾਂ ਦੀ ਮੰਡਲੀ ਤੋਂ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਸਹਿਜ ਗੰਭੀਰਤਾ ਨਹੀਂ ਰੱਖੀ ਜਾ ਰਹੀ ਸੀ। (ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਸੀ) ਇਸ ਲਈ ਆਪਣੇ ਹਾਵ-ਭਾਵ ਰਾਹੀ ਅਜਿਹਾ ਵਰਤਾਰਾ ਕਰਨ ਦੀ ਕੋਸ਼ਿਸ਼ ਵਿੱਚ ਲੱਗੇ ਹੋਏ ਸਨ ਕਿ ਕਿੱਧਰੇ ਹੋਛਾਪਨ ਪ੍ਰਗਟ ਨਾ ਹੋ ਜਾਏ। ਇਸ ਕਾਰਣ ਉਨ੍ਹਾਂ ਦੇ ਚਿਹਰਿਆਂ ਤੇ ਸਹਿਜਤਾ ਦੀ ਥਾਂ ਅਜੀਬ ਭਾਵ ਪ੍ਰਗਟ ਹੋ ਰਹੇ ਸਨ। ਹੋਰ ਲੋਕਾਂ ਦੀ ਲਗਾਤਾਰ ਚਲਦੀ ਗੱਲਬਾਤ ਕਰਕੇ ਮਦਨ ਦਾਸ ਨੂੰ ਬੋਲਣ ਦਾ ਮੌਕਾ ਨਹੀਂ ਮਿਲ ਰਿਹਾ ਸੀ। ਇਸ ਲਈ ਜਿਵੇਂ ਹੀ ਉਸ ਦੇ ਹੱਥ ਚੰਗਾ ਮੌਕਾ ਲੱਗਾ, ਉਸ ਨੇ ਇਕਦਮ ਉਸ ਨੂੰ ਸੰਭਾਲ ਲਿਆ। ਮੇਰੇ ਚਾਚਾ ਜੀ ਨਾਲ ਵੀ ਠੀਕ ਇਸੇ ਤਰ੍ਹਾਂ ਦੀ ਘਟਨਾ ਵਾਪਰੀ। ਰਾਤ ਨੂੰ ਸਾਰਿਆਂ ਨਾਲ ਭੋਜਨ ਕਰਨ ਮਗਰੋਂ ਉਨ੍ਹਾਂ ਦੇ ਅਜਿਹੇ ਵਤੀਰੇ ਤੋਂ ਅਸੀਂ ਸਾਰੇ ਹੈਰਾਨ ਸੀ ਕਿ ਉਹ ਕੀ ਕਰ ਰਹੇ ਹਨ ? ਰਾਤ ਦੇ ਆਖ਼ਰੀ ਪਹਿਰ ਅਚਾਨਕ ਕਹਿਣ ਲੱਗੇ, "ਮੈਨੂੰ ਘਰੋਂ ਬਾਹਰ ਲੈ ਚਲੋ। ਭਲਾ ਇਹ ਵੀ ਕੋਈ ਗੱਲ ਹੋਈ ? ਚੰਗੇ-ਭਲੇ ਆਦਮੀ ਸਨ। ਸਾਰਿਆਂ ਨਾਲ ਗੱਲਬਾਤ ਕਰ ਰਹੇ ਸਨ। ਰੱਬ ਦਾ ਨਾਮ ਲੈ ਰਹੇ ਸਨ। ਫਿਰ ਕਿਉਂ ਕੋਈ ਬਾਹਰ ਲੈ ਜਾਏ ? ਪਰ ਉਨ੍ਹਾ ਨੂੰ ਇਕਦਮ ਬੜਾ ਕ੍ਰੋਧ ਆ ਗਿਆ। ਤੁਸੀਂ ਲੋਕ ਸੁਣਦੇ ਕਿਉਂ ਨਹੀਂ ? ਕੀ ਕਰ ਰਹੇ ਹੋ ? ਭਈ, ਮੇਰੇ ਜਾਣ ਦਾ ਵੇਲਾ ਹੋ ਗਿਆ ਹੈ। ਛੇਤੀ ਨਾਲ ਮੈਨੂੰ ਬਾਹਰ ਕੱਢ ਕੇ ਥੱਲੇ ਜ਼ਮੀਨ ਉੱਤੇ ਲੰਮਾ ਪਾਓ।" ਫੜ੍ਹ ਕੇ ਉਨ੍ਹਾਂ ਨੂੰ ਬਾਹਰ ਲਿਆਂਦਾ ਗਿਆ ਤੇ ਤੁਲਸੀ-ਚੌਰੇ ਕੋਲ ਲੰਮਾ ਪਾਇਆ ਗਿਆ। ਸਾਰਿਆ ਨੂੰ ਭਜਨ-ਕੀਰਤਨ ਕਰਨ ਲਈ ਕਿਹਾ। ਆਪ ਵੀ ਨਾਲ-ਨਾਲ ਬੁਲ੍ਹ ਹਿੱਲਾ ਕੇ ਕੀਰਤਨ ਕਰਨ ਲੱਗ ਪਏ। ਨਾਰਾਇਣ ਨਾ-ਰਾ-ਇ-ਣ। ਬਸ, ਲੀਲ੍ਹਾ ਸਮਾਪਤ।"

ਕਿਸੇ ਨੇ ਵਿਚਾਰ ਪ੍ਰਗਟ ਕੀਤਾ ਕਿ ਪੁੰਨ-ਆਤਮਾ ਮਨੁੱਖਾਂ ਦੀ ਮੌਤ ਇਸੇ ਤਰ੍ਹਾ ਹੁੰਦੀ ਹੈ। ਪਰ ਕਿਸੇ ਨੇ ਬਸ ਵਿਰੋਧ ਕਰਨ ਦੀ ਗਰਜ਼ ਨਾਲ ਹੀ ਵਿਰੋਧ ਕੀਤਾ, "ਕੱਲ੍ਹ ਦੇ ਅਖ਼ਬਾਰ ਵਿੱਚ ਪੜ੍ਹਿਆ ਕਿ ਮੱਧ ਪ੍ਰਦੇਸ਼ ਦਾ ਕੋਈ ਖ਼ੂੰਖਾਰ ਡਾਕੂ ਮੁਕਾਬਲੇ ਵਿਚ ਪੁਲਿਸ ਦੀ ਗੋਲੀ ਲੱਗਦੇ ਸਾਰ ਹੀ ਮਰ ਗਿਆ। ਭਲਾ, ਕੀ ਉਹ ਪੁੰਨ-ਆਤਮਾ ਸੀ ?

ਰਮੇਨ ਇਕਦਮ ਖਾ-ਖਾ-ਖਾ ਕਰਕੇ ਹੱਸ ਪਿਆ, ਪਰ ਫਿਰ ਸ਼ਰਮਿੰਦਾ ਹੋ ਕੇ ਚੁਫੇਰੇ ਗੰਭੀਰ ਮਾਹੌਲ ਵੇਖ ਕੇ ਆਪ ਵੀ ਗੰਭੀਰ ਮੂੰਹ ਬਣਾ ਕੇ ਸ਼ਾਂਤ ਨਜ਼ਰ ਆਉਣ ਦੀ ਕੋਸ਼ਿਸ਼ ਕਰਨ ਲੱਗ ਪਿਆ।

ਚੌਧਰੀ ਦੀ ਲਾਸ਼ ਨੂੰ ਸ਼ਮਸ਼ਾਨ-ਘਾਟ ਲੈ ਕੇ ਜਾਣ ਵਿਚ ਅਜੇ ਦੇਰ ਸੀ। ਕੋਈ ਬੰਦਾ ਇਸ ਲਈ ਕਿਰਾਏ ਦਾ ਟਰੱਕ ਲੈਣ ਗਿਆ, ਪਰ ਅਜੇ ਤਕ ਲੈ ਕੇ ਆਇਆ ਨਹੀਂ। ਲੋੜ ਤੋਂ ਵੱਧ ਪੈਸੇ ਦੇਣ ਤੇ ਵੀ ਵੱਡੇ ਲੋਕ ਇਸ ਤਰ੍ਹਾਂ ਦੇ ਕੰਮ ਲਈ ਆਪਣਾ ਟਰੱਕ ਦੇਣਾ ਪਸੰਦ ਨਹੀਂ ਕਰਦੇ।

ਰਬੀਨ ਸ਼ਰਹੀਆ ਤਾਂ ਹੌਲੀ ਜਿਹੀ ਖਿਸਕ ਗਏ। ਬਜ਼ੁਰਗ ਵੀ ਇਕ-ਇਕ ਕਰਕੇ ਹੌਲੀ-ਹੌਲੀ ਉੱਥੋਂ ਤੁਰ ਪਏ। ਹਾਂ, ਸਦਾਨੰਦ ਹਜਾਰਿਕਾ ਸਾਹਿਬ ਘਰ ਦੀ ਚਾਰ-ਦਿਵਾਰੀ ਤੋਂ ਬਾਹਰ ਨਿਕਲਣ ਤੋਂ ਬਾਅਦ ਫਿਰ ਇਕ ਵਾਰ ਅੰਦਰ ਆ ਗਏ। ਅਚਾਨਕ ਹੀ ਉਨ੍ਹਾਂ ਤੋਂ ਇਕ ਜਾਣਕਾਰੀ ਲੈਣ ਦੀ ਉਤਸੁਕਤਾ ਦਬਾਈ ਨਾ ਗਈ। ਰਮੇਨ ਨੂੰ ਸਾਹਮਣੇ ਦੇਖ ਕੇ ਉਸ ਦੇ ਨੇੜੇ ਹੋ ਕੇ ਉਨ੍ਹਾਂ ਨੇ ਪੁੱਛਿਆ, "ਕਿਉਂ ਬਈ ! ਇਸ ਮਕਾਨ ਦਾ ਕੀ ਕਰੋਗੇ ? ਵੇਚ ਦੇਵੋਗੇ ਕੀ ?"

ਰਮੇਨ ਨੇ ਡੱਡੂ ਵਾਂਗ ਸਥਿਰ ਨਜ਼ਰ ਨਾਲ ਉਨ੍ਹਾਂ ਵਲ ਵੇਖਿਆ ਪਰ ਕੋਈ ਜਵਾਬ ਨਾ ਦਿੱਤਾ। ਉਸ ਦੇ ਇਸ ਢੰਗ ਤੋਂ ਨਾਰਾਜ਼ ਹੋ ਕੇ ਫਿਰ ਬਾਹਰ ਚਲੇ ਗਏ। ਉਂਜ ਜੇ ਸਸਤੇ ਵਿੱਚ ਮਿਲ ਜਾਂਦਾ ਤਾਂ ਉਹ ਆਪ ਹੀ ਇਸ ਨੂੰ ਖਰੀਦ ਲੈਂਦੇ ਤਾਂ ਚੰਗਾ ਹੁੰਦਾ।

ਬੜੀ ਸਾਵਧਾਨੀ ਨਾਲ ਪੋਲੇ-ਪੋਲੇ ਪੈਰੀਂ ਨਿਵਾਰਣ ਕੁਮਾਰ ਸਾਹਿਬ ਚੌਧਰੀ ਦੇ ਮਕਾਨ ਸਾਮ੍ਹਣੇ ਜਾ ਪਹੁੰਚੇ। ਮੁਖ ਦਰਵਾਜ਼ੇ ਤੋਂ ਅੰਦਰ ਨਾ ਲੰਘ ਕੇ ਉਹ ਫਾਟਕ ਦੀ ਉੱਪਰਲੀ ਲੱਕੜ ਉੱਤੇ ਕੂਹਣੀ ਰੱਖ ਕੇ ਖੜੇ ਹੋ ਗਏ। ਦੁਪਹਿਰ ਤੋਂ ਹੀ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੈ। ਪਤਲੀ ਜਿਹੀ ਕੱਦ ਕਾਠੀ ਦਾ ਕਮਜ਼ੋਰ ਚਿਹਰੇ ਵਾਲਾ ਆਦਮੀ, ਮੂੰਹ ਕੁਝ ਫੁੱਲਿਆ ਹੋਇਆ, ਅੱਖਾਂ ਦੀ ਨਜ਼ਰ ਧੁੰਦਲੀ ਜਿਹੀ ਅਸਪਸ਼ਟ, ਅੱਖਾਂ ਦੇ ਕਿਨਾਰਿਆਂ ਤੇ ਗਿੱਦ ਹੈ।

"ਤਾਂ ਇਸ ਦਾ ਮਤਲਬ ਇਹ ਕਿ ਚੌਧਰੀ ਚਲਾ ਗਿਆ ? ਮਰ ਗਿਆ ਨਾ ? ਵਾਹ ਕੀ ਖ਼ੂਬ ਮਜ਼ੇ ਵਾਲੀ ਗੱਲ ਹੈ।"

ਫਾਟਕ ਦੇ ਠੀਕ ਸਾਹਮਣੇ ਇਸ ਤਰ੍ਹਾਂ ਖੜੇ ਹੋਣ ਤੇ ਅੰਦਰ ਜਾਣ ਅਤੇ ਬਾਹਰ ਨਿਕਲਣ ਵਾਲੇ ਲੋਕਾਂ ਨੂੰ ਪਰੇਸ਼ਾਨੀ ਹੁੰਦੀ ਹੈ। ਕਿਸੇ ਨੇ ਕੁਝ ਕਿਹਾ ਤਾਂ ਕੁਮਾਰ ਸਾਹਿਬ ਹੜਬੜੀ ਵਿਚ ਕੁਝ ਇੰਚ ਪਰ੍ਹੇ ਹੋ ਗਏ। ਫਿਰ ਮੁੰਡੀ ਹਿਲਾ ਕੇ ਆਪਣੀ ਮਸਤੀ ਵਿਚ ਹੱਸਣ ਲੱਗ ਪਏ।

ਮੈਨੂੰ ਅਜੇ ਉਸ ਦਿਨ ਵੀ ਕਿਹਾ ਸੀ, "ਕੁਮਾਰ ਸਾਹਿਬ ! ਹੁਣ ਉਮਰ ਕਾਫੀ ਹੋ ਗਈ ਹੈ। ਇਹ ਸਭ ਹੁਣ ਛੱਡ ਦਿਉ। ਰਾਹ ਜਾਂਦੇ ਝੂਮਦੇ, ਹਿੱਲਦੇ-ਜੁਲਦੇ, ਢਹਿੰਦੇ ਹੋਏ ਘੁੰਮਣਾ-ਫਿਰਨਾ ਹੁਣ ਠੀਕ ਨਹੀਂ, ਗੱਡੀ-ਮੋਟਰ ਟੱਕਰ ਮਾਰ ਕੇ ਸੁੱਟ ਜਾਣਗੇ ਤਾਂ ਜਾਨ ਤੇ ਹੀ ਬਣ ਜਾਵੇਗੀ। ਮੈਂ ਇਕਦਮ ਜਵਾਬ ਦਿੱਤਾ ਸੀ, ਇਸ ਗੱਲ ਨੂੰ ਲੈ ਕੇ ਤੁਸੀਂ ਚਿੰਤਾ ਨਾ ਕਰੋ! ਤੁਹਾਡੇ ਤੋਂ ਪਹਿਲਾਂ ਮੈਂ ਨਹੀਂ ਜਾਣ ਵਾਲਾ। ਤੁਹਾਨੂੰ ਸ਼ਮਸ਼ਾਨ-ਘਾਟ ਲਿਜਾ ਕੇ ਫੂਕ ਕੇ ਦੂਜੇ ਲੋਕ ਵਿੱਚ ਭੇਜਣ ਤੋਂ ਬਾਅਦ ਹੀ ਮੈਂ ਜਾਵਾਂਗਾ। ਕਹੋ, ਠੀਕ ਕਿਹਾ ਸੀ ਕਿ ਨਹੀਂ ?" ਕਹਿ ਕੇ ਨਿਵਾਰਣ ਚੌਧਰੀ ਫਿਰ ਆਪਣੀਆਂ ਅੱਖਾਂ ਚੋਂ ਵਗਦੇ ਹੰਝੂਆਂ ਨੂੰ ਪੂੰਝਣ ਲੱਗ ਪਏ। ਜੋ ਉਨ੍ਹਾਂ ਦੇ ਨੇੜਿਉਂ ਲੰਘਦਾ, ਉਸ ਨੂੰ ਅੱਗੇ ਹੋ ਕੇ ਫੜ੍ਹ ਲੈਂਦੇ। ਫਿਰ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦੇ, "ਸਮਝ ਰਹੇ ਹੋ ਨਾ। ਚੌਧਰੀ ਇਕ ਮਹਾਂਪੁੰਨ ਆਤਮਾ ਆਦਮੀ ਸਨ। ਮੇਰੇ ਵਰਗੇ ਤਾਂ ਨਹੀਂ ਸਨ। ਕਿਉਂ ਕੋਈ ਇੱਥੇ ਪਿਆ ਰਹੇਗਾ ਤੇ ਪਏ-ਪਏ ਇੱਥੇ ਸੜੇਗਾ ? ਝੱਟਪਟ ਮਸਤੀ ਨਾਲ ਚਲਦਾ ਹੋਇਆ ਵਿਦਾ ਹੋ ਗਿਆ। ਅਸੀਂ ਇੱਥੇ ਪਏ ਰਹਾਂਗੇ। ਜੇ ਇੱਥੇ ਨਹੀਂ ਪਏ ਰਹਾਂਗੇ ਤਾਂ ਫਿਰ ਪੀੜ ਤੇ ਦੁਰਗਤੀ ਕੌਣ ਭੁਗਤੇਗਾ ?"

ਐਨੇ ਵਿੱਚ ਦੋ ਮੁੰਡੇ ਬਾਜ਼ਾਰ ਤੋਂ ਸ਼ਮਸ਼ਾਨ-ਘਾਟ ਵਿਖੇ ਕੰਮ ਆਉਣ ਵਾਲੀ ਸਮੱਗਰੀ ਲੈ ਕੇ ਆ ਗਏ। ਫਾਟਕ ਦੇ ਸਾਹਮਣੇ ਹੀ ਇਸ ਤਰ੍ਹਾਂ ਉਸ ਨੂੰ ਘੇਰ ਕੇ ਖੜੇ ਹੋਣ ਕਾਰਣ ਇਕ ਆਦਮੀ ਨੇ ਗੁੱਸੇ ਵਿਚ ਆ ਕੇ ਕੁਝ ਕਠੋਰ ਹੋ ਕੇ ਉਨ੍ਹਾਂ ਨੂੰ ਕਿਹਾ, ''ਠੀਕ ਹੈ, ਠੀਕ ਹੈ, ਵੇਖਾਂ ਤਾਂ ਸਹੀ। ਇੱਥੋਂ ਥੋੜ੍ਹਾ ਹਟੋ ਵੀ। ਰਸਤਾ ਛੱਡ ਦਿਉ।"

ਇਸ ਦੌਰਾਨ ਬੁੱਢੇ ਬੰਦੇ ਆਪਣੇ-ਆਪਣੇ ਘਰ ਚਲੇ ਗਏ ਸਨ। ਨਿਵਾਰਣ ਕੁਮਾਰ ਮੌਕਾ ਦੇਖ ਕੇ ਸਹਿਜੇ-ਸਹਿਜੇ ਚਲਦੇ ਹੋਏ ਇਕ ਪੱਤਿਆਂ ਨਾਲ ਭਰੇ ਦਰਖਤ ਦੇ ਓਹਲੇ ਗਏ ਤੇ ਫਿਰ ਜੇਬ ਵਿਚੋਂ ਇਕ ਛੋਟੀ ਬੋਤਲ ਕੱਢ ਕੇ ਥੋੜ੍ਹੀ ਸ਼ਰਾਬ ਪੀਤੀ ਅਤੇ ਡਕਾਰ ਲਈ। ਰਮੇਨ ਨੂੰ ਆਪਣੇ ਸਾਹਮਣੇ ਹੀ ਖੜਾ ਵੇਖਿਆ ਤਾਂ ਉਸ ਦੇ ਮੋਢੇ 'ਤੇ ਹੱਥ ਰੱਖ ਕੇ ਆਪਣੇ ਲੜਖੜਾਉਂਦੇ ਕਦਮਾਂ ਨੂੰ ਡਗਮਗਾਉਣ ਤੋਂ ਬਚਾਇਆ। ਕਹਿਣ ਲੱਗੇ, ''ਸਮਝ ਰਹੇ ਹੋ ਨਾ, ਤੁਸੀ ਲੋਕ ਨਹੀਂ ਜਾਣਦੇ, ਪਰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਇਸ ਤਰ੍ਹਾਂ ਦਾ ਮਨੁੱਖ ਹੁਣ ਹੋਰ ਫਿਰ ਕਦੇ ਨਹੀਂ ਮਿਲੇਗਾ। ਮਨੁੱਖ ਹੀ ਕੀ ? ਹਰ ਤਰ੍ਹਾਂ ਦੀਆਂ ਚੀਜ਼ਾਂ ਦੇ ਗੁਣ ਹੁਣ ਕਰੀਬ-ਕਰੀਬ ਘਟਦੇ ਹੀ ਜਾ ਰਹੇ ਹਨ। ਭਗਵਾਨ ਨੇ ਵੀ ਹੁਣ ਇਸ ਤਰ੍ਹਾਂ ਦੇ ਗੁਣੀ ਮਨੁੱਖਾਂ ਦੀ ਰਚਨਾ ਕਰਨੀ ਬੰਦ ਕਰ ਦਿੱਤੀ ਹੈ।" ਉਨ੍ਹਾਂ ਦੀ ਗੱਲ ਸੁਣ ਕੇ ਰਮੇਨ ਜ਼ੋਰ ਦੀ ਹੱਸ ਪਿਆ, ਪਰ ਫਿਰ ਇਕਦਮ ਘਬਰਾ ਕੇ ਚੁਫੇਰੇ ਦੇਖਿਆ ਤੇ ਬਹੁਤ ਗੰਭੀਰ ਮੂੰਹ ਬਣਾ ਕੇ ਰੱਖਣ ਦੀ ਕੋਸ਼ਿਸ਼ ਕਰਨ ਲੱਗਾ।

ਚੌਧਰੀ ਦੀ ਲਾਸ਼ ਨੂੰ ਟਰੱਕ ਉੱਤੇ ਚੜ੍ਹਾ ਦਿੱਤਾ ਗਿਆ। ਬਹੁਤ ਹੀ ਸ਼ਾਂਤ-ਧੀਰ, ਗੰਭੀਰ ਭਾਵ ਨਾਲ ਅਨੀਤਾ ਪੱਲੇ ਨਾਲ ਅੱਖਾਂ ਪੂੰਝਦੀ ਹੋਈ ਰੋਣ ਲੱਗੀ। ਦੋ ਇਸਤਰੀਆਂ ਨੇ ਦੋਵਾਂ ਪਾਸਿਉਂ ਉਸ ਨੂੰ ਫੜ੍ਹ ਲਿਆ। ਹਾਲਤ ਅਜਿਹੀ ਸੀ ਜੇ ਜ਼ਰਾ ਜਿੰਨਾ ਵੀ ਛੱਡਿਆ ਤਾਂ ਉਹ ਜ਼ਮੀਨ 'ਤੇ ਡਿੱਗ ਜਾਏਗੀ।

ਟਰੱਕ ਚਲਣ ਲੱਗਾ ਤਾਂ ਅਚਾਨਕ ਹੀ ਢਹਿੰਦੇ-ਡਿੱਗਦੇ ਹੋਏ ਪਿੱਛੋਂ ਉਸ ਉੱਤੇ ਚੜ੍ਹਨ ਲਈ ਨਿਵਾਰਣ ਕੁਮਾਰ ਨੇ ਕੋਸ਼ਿਸ਼ ਕੀਤੀ ਤਾਂ ਉਹ ਸਚਮੁੱਚ ਹੀ ਥੱਲੇ ਡਿੱਗ ਪਿਆ। ਬੜੀ ਤੇਜ਼ੀ ਨਾਲ ਕੁਝ ਲੋਕਾਂ ਨੇ ਆ ਕੇ ਉਸ ਨੂੰ ਖੜਾ ਕੀਤਾ। ਕੁਝ ਲੋਕ ਤਾਂ ਗੁੱਸੇ ਵਿਚ ਆ ਕੇ ਉਨ੍ਹਾਂ ਨੂੰ ਡਾਂਟਣ-ਫਿਟਕਾਰਨ ਲੱਗ ਪਏ। ਉਦੋਂ ਬੜੀ ਸਹਿਮੀ ਨਜ਼ਰ ਨਾਲ ਵੇਖਦੇ ਹੋਏ ਕੁਮਾਰ ਸਾਹਿਬ ਬੇਨਤੀ ਕਰਨ ਲੱਗ ਪਏ, ''ਭਈ ! ਮੈਂ ਚੌਧਰੀ ਜੀ ਨੂੰ ਵਚਨ ਦਿੱਤਾ ਸੀ ਨਾ !"

''ਕੀ ਵਚਨ ਦਿੱਤਾ ਸੀ ?"

''ਇਹੀ ਕਿ ਮੈਂ ਉਨ੍ਹਾਂ ਨੂੰ ਸ਼ਮਸ਼ਾਨ-ਘਾਟ 'ਤੇ ਲੈ ਜਾ ਕੇ, ਉਨ੍ਹਾਂ ਨੂੰ ਲਾਬੂ ਲਾ ਕੇ ਫਿਰ ਹੀ ਬਾਅਦ ਵਿਚ ਮੈਂ ਉਪਰ ਜਾਵਾਂਗਾ।"

ਲੋਕ ਉਨ੍ਹਾਂ ਉੱਤੇ ਗੁੱਸੇ ਹੋਣ ਲੱਗ ਪਏ। ਉਸ ਸਮੇਂ ਹੀ ਰਾਨੂੰ ਨੇ ਆ ਕੇ ਸਥਿਤੀ ਸੰਭਾਲੀ, ''ਦੇਖੋ, ਇਨ੍ਹਾਂ ਨੂੰ ਉਪਰ ਚੜ੍ਹਾ ਲਵੋ। ਜ਼ਰਾ ਹੌਲੀ, ਸਾਵਧਾਨੀ ਨਾਲ, ਸੰਭਾਲ ਕੇ। ਵੇਖਣਾ, ਕਿੱਧਰੇ ਕੋਈ ਧੱਕਾ ਨਾ ਲੱਗੇ, ਉਨ੍ਹਾਂ ਨੂੰ ਜ਼ਰਾ ਵੀ ਸੱਟ ਲੱਗੀ ਤਾਂ ਤਕਲੀਫ਼ ਹੋਵੇਗੀ।

# 2

ਨਿਵਾਰਣ ਕੁਮਾਰ ਜਿਨ੍ਹੀ ਦਿਨੀ ਕੋਲਕਾਤਾ ਵਿੱਚ ਸੀ, ਉਨ੍ਹਾਂ ਦੇ ਸੰਗੀ ਸਾਥੀ ਉਨ੍ਹਾਂ ਨੂੰ ਕੁਮਾਰ ਸਾਹਿਬ ਕਹਿ ਕੇ ਬੁਲਾਉਂਦੇ ਸਨ। ਉਸ ਜ਼ਮਾਨੇ ਵਿੱਚ ਭੂਦੇਵ ਚੌਧਰੀ ਤੇ ਹੋਰ ਸਾਰੇ ਨੌਜਵਾਨ ਧੋਤੀ-ਕਮੀਜ਼ ਪਾਉਂਦੇ ਸਨ ਅਤੇ ਪੈਰਾਂ ਵਿਚ ਬਸ ਹਰ ਵੇਲੇ ਪਾਉਣ ਲਈ ਇਕ ਜੋੜੀ ਕਾਬੁਲੀ ਸੈਂਡਲ ਹੁੰਦੇ ਸਨ। ਸੈਂਡਲ ਦਾ ਫੀਤਾ ਅੱਡੀ ਕੋਲੋਂ ਪੈਰਾਂ ਦੇ ਪਿੱਛੋਂ ਤੋਂ ਲਿਆ ਕੇ ਬੰਨ੍ਹੇ ਜਾਣ ਵਾਲੇ ਫੀਤੇ ਨਾਲ ਬੰਨ੍ਹਿਆ ਜਾਂਦਾ ਸੀ, ਪਰ ਉਨ੍ਹਾਂ ਦੇ ਸੈਂਡਲਾਂ ਦੇ ਫੀਤੇ ਕਦੀ ਪਿੱਛੋਂ ਘੁਮਾ ਕੇ ਨਹੀ ਬੰਨ੍ਹੇ ਜਾਂਦੇ ਸਨ, ਸਗੋਂ ਅੱਗੇ ਵਲੋਂ ਮੁੜੀ ਹੋਈ ਹਾਲਤ ਵਿੱਚ ਹੀ ਹੁੰਦੇ ਸਨ। ਸਰਦੀ ਵੇਲੇ ਭੂਦੇਵ ਚੌਧਰੀ ਤੂਤ ਦੇ ਪੱਤਿਆਂ ਉੱਤੇ ਪਲੇ ਰੇਸ਼ਮੀ ਕੀੜਿਆਂ ਤੋਂ ਤਿਆਰ ਮੋਟੀ-ਮਟਮੈਲੀ ਕਿਸਮ ਦੀ ਆਸਾਮੀ ਸਿਲਕ ਦੀ ਇਕ ਚਾਦਰ ਲਪੇਟ ਲਿਆ ਕਰਦੇ ਸਨ। ਪਰ ਉਸ ਜ਼ਮਾਨੇ ਤੋਂ ਹੀ ਨਿਵਾਰਣ ਕੁਮਾਰ ਸੂਟ-ਬੂਟ ਤੇ ਟਾਈ ਵਿੱਚ ਸਜੇ-ਧਜੇ ਪੂਰੇ ਅੰਗਰੇਜ਼ੀ ਸਾਹਿਬ ਬਣੇ ਰਹਿੰਦੇ ਸਨ। ਪੜ੍ਹਨ ਲਈ ਜਮਾਤ ਵਿੱਚ ਜਾਣ ਦਾ ਤਾਂ ਸਵਾਲ ਹੀ ਨਹੀ ਸੀ ਹੁੰਦਾ। ਸਿਗਰਟ ਦੀ ਡੱਬੀ ਹੱਥ ਵਿੱਚ ਲੈ ਕੇ ਲਗਾਤਾਰ ਸੈਰ-ਸਪਾਟਾ ਕਰਦੇ ਰਹਿੰਦੇ ਸਨ। ਉਹ ਲੋਕ ਕੋਲਕਾਤੇ ਵਿੱਚ ਆਪਣੇ ਕਾਲਜ ਦੇ ਜਿਸ ਹੋਸਟਲ ਵਿੱਚ ਰਹਿੰਦੇ ਸਨ, ਉਥੋਂ ਦਾ ਦਫ਼ਤਰੀ ਪ੍ਰਬੰਧ ਬੜਾ ਢਿੱਲਾ ਸੀ ਅਤੇ ਨਿਵਾਰਣ ਸਾਹਿਬ ਤਾਂ ਹੋਰ ਵੀ ਆਜ਼ਾਦ ਸੁਭਾਅ ਦੇ ਸਨ। ਹੋਸਟਲ ਦਾ ਚੌਕੀਦਾਰ ਤਾਂ ਕੁਮਾਰ ਸਾਹਿਬ ਦਾ ਪਰਮ ਆਗਿਆਕਾਰੀ ਸੇਵਕ ਸੀ। ਹਾਂ, ਮਨ ਦੀ ਇੱਛਾ ਅਨੁਸਾਰ ਦੁਆਵਾਂ ਵੀ ਉਨ੍ਹਾਂ ਤੋਂ ਹੀ ਲੈਂਦਾ ਸੀ।

ਭੂਦੇਵ ਚੌਧਰੀ ਅਤੇ ਨਿਵਾਰਣ ਕੁਮਾਰ ਦੋਵੇਂ ਹੀ ਦੋ ਵਿਰੋਧੀ ਧਿਰਾਂ 'ਤੇ ਸਥਿਤ ਦੋ ਵੱਖ-ਵੱਖ ਤਰ੍ਹਾਂ ਦੇ ਪ੍ਰਾਣੀ ਸਨ। ਇਸ ਲਈ ਚੌਧਰੀ ਦੀ ਨਿਵਾਰਣ ਕੁਮਾਰ ਨਾਲ ਨੇੜਤਾ ਹੋਣ ਦੀ ਕੋਈ ਸੰਭਾਵਨਾ ਹੀ ਨਹੀ ਸੀ, ਫਿਰ ਵੀ ਉਨ੍ਹਾਂ ਵਿਚਕਾਰ ਕਾਫ਼ੀ ਨੇੜਤਾ ਕਾਇਮ ਹੋ ਗਈ ਸੀ। ਸ਼ੁਰੂ ਵਿਚ ਵਿਸ਼ਵਜੀਤ ਚਾਲੀਹਾ ਨਾ ਦਾ ਇਕ ਮਿੱਤਰ ਭੂਦੇਵ ਨੂੰ ਕੁਮਾਰ ਸਾਹਿਬ ਦੇ ਹੋਸਟਲ ਲੈ ਗਿਆ ਸੀ। ਉਸ ਨੇ ਚੌਧਰੀ ਦੀ ਜਾਣ-ਪਛਾਣ ਨਿਵਾਰਣ ਬਾਬੂ ਨਾਲ ਕਰਵਾਈ ਸੀ। ਕੁਮਾਰ ਸਾਹਿਬ ਵਿੱਚ ਇਕ ਖ਼ਾਸ ਗੁਣ ਸੀ, ਉਹ ਦੇਖਦੇ ਹੀ ਦੇਖਦੇ ਦੂਸਰਿਆ ਨੂੰ ਆਪਣਾ ਬਣਾ ਲੈਣ ਵਿੱਚ ਸਮਰਥ ਸਨ। ਉਨ੍ਹਾਂ ਦਾ ਹਾਵ-ਭਾਵ, ਗੱਲ ਕਰਨ ਦਾ ਢੰਗ ਅਜਿਹਾ ਅਪਣਤ ਭਰਿਆ ਸੀ ਕਿ ਹਰ ਸਾਥੀ ਇਹ ਸਮਝਦਾ ਸੀ ਕਿ ਕੁਮਾਰ ਸਾਹਿਬ ਸਚਮੁੱਚ ਹੀ ਉਨ੍ਹਾਂ ਦੀ ਭਲਾਈ ਦੀ ਚਿੰਤਾ ਕਰਦੇ ਹਨ, ਉਸ ਨੂੰ ਦਿਲੋਂ ਚਾਹੁੰਦੇ ਹਨ। ਇਹ ਨਹੀ ਕਿ ਅੱਖਾਂ ਤੋਂ ਦੂਰ ਹੋਣ ਤੇ ਭੁੱਲ ਜਾਣ, ਸਗੋਂ ਅੱਖਾਂ ਤੋਂ ਦੂਰ ਹੋਣ ਤੇ ਵੀ ਉਹ ਮਨ ਤੋਂ ਦੂਰ ਨਹੀ ਕਰਦੇ ਸਨ।

ਇਕ ਵਾਰ ਆਸਟਰੇਲੀਆ ਦੀ ਸਰਵਿਸ ਟੀਮ ਦੇ ਨਾਲ ਭਾਰਤੀ ਟੀਮ ਦਾ ਕ੍ਰਿਕਟ ਮੈਚ ਹੋਣਾ ਸੀ। ਉਸ ਦਾ ਪੂਰੇ ਸੀਜਨ ਦਾ ਟਿਕਟ ਲਿਆ ਕੇ ਕੁਮਾਰ ਸਾਹਿਬ ਨੇ ਚੌਧਰੀ ਦੇ ਹੋਸਟਲ ਜਾ ਕੇ ਦਿੱਤਾ ਤੇ ਕਿਹਾ, 'ਵੇਖ ਲੈ ਚੌਧਰੀ ! ਅਜਿਹਾ ਵਧੀਆ ਮੌਕਾ ਬਾਰ-ਬਾਰ ਨਹੀਂ ਮਿਲਦਾ।'

ਉਨ੍ਹਾਂ ਦੀ ਗੱਲ ਇਕਦਮ ਸੱਚ ਸੀ। ਏਨੇ ਪ੍ਰਸਿੱਧ ਖਿਡਾਰੀਆਂ ਦਾ ਮੈਚ ਚੌਧਰੀ ਨੇ ਜੀਵਨ ਵਿੱਚ ਬਸ ਇਕ ਵਾਰ ਹੀ ਦੇਖਿਆ ਸੀ। ਆਸਟਰੇਲੀਆ ਦੀ ਟੀਮ ਵਿੱਚ ਸਨ ਹੇਸ਼ੇਟ, ਮਿਲਾਰ, ਬਾਕੀ ਦੇ ਨਾਂ ਹੁਣ ਯਾਦ ਨਹੀਂ ਰਹੇ। ਭਾਰਤੀ ਟੀਮ ਵਿੱਚ ਮਰਚੇਂਟ, ਹਜ਼ਾਰੇ, ਅਮਰਨਾਥ, ਮੁਸ਼ਤਾਕ ਅਲੀ ਆਦਿ ਉਸ ਯੁੱਗ ਦੇ ਸਾਰੇ ਪ੍ਰਸਿੱਧ ਖਿਡਾਰੀ ਸਨ। ਆਪਣੀ ਉਮਰ ਦੇ ਉਸ ਪੜਾਅ 'ਤੇ ਪਹੁੰਚ ਕੇ ਵੀ ਕ੍ਰਿਕਟ ਸੰਬੰਧੀ ਜਦੋਂ ਵੀ ਗੱਲ ਤੁਰਨੀ ਹੁੰਦੀ, ਤਾਂ ਚੌਧਰੀ ਉਸੇ ਹੀ ਮੈਚ ਦੀਆਂ ਗੱਲਾਂ ਕਰਦੇ ਸਨ। ਮੁਸ਼ਤਾਕ ਅਲੀ ਦੌੜ ਕੇ, ਅੱਗੇ ਵਧ ਕੇ ਕਿਵੇਂ ਗੇਂਦ ਸੁੱਟਦੇ ਸਨ, ਉਹ ਦ੍ਰਿਸ਼ ਅਜੇ ਵੀ ਉਨ੍ਹਾਂ ਨੂੰ ਯਾਦ ਹੈ।

ਬਾਅਦ ਵਿੱਚ ਉਨ੍ਹਾਂ ਦੀ ਆਪਸੀ ਨੇੜਤਾ ਏਨੀ ਵਧ ਗਈ ਕਿ ਚੌਧਰੀ ਨੂੰ ਕੁਮਾਰ ਸਾਹਿਬ 'ਤੂੰ' ਕਹਿ ਕੇ ਬੁਲਾਉਣ ਲੱਗ ਪਏ। ਬੁੜਾ ਕਹਿ ਕੇ ਚਿੜ੍ਹਾਉਂਦੇ ਵੀ ਸਨ। ਮਜ਼ਾਕ ਕਰਦੇ ਹੋਏ ਕਹਿੰਦੇ ਸਨ, 'ਭਈ ! ਕਿੰਨੀ ਗ਼ਜ਼ਬ ਦੀ ਸੰਤ-ਮਹਾਤਮਾ ਵਰਗੀ ਸੂਰਤ ਹੈ ਤੇਰੀ। ਜੇ ਕਿਸੇ ਇਕ ਆਦਮੀ ਦੀ ਆਪਣੇ ਹੱਥੋਂ ਹੱਤਿਆ ਕਰਕੇ ਇਕਦਮ ਹੀ ਆ ਕੇ ਆਪਣੀ ਇਹ ਚਾਦਰ ਆਪਣੇ ਸਰੀਰ 'ਤੇ ਲਪੇਟ ਲਵੇ ਤਾਂ ਫਿਰ ਜਿਸ ਨੇ ਆਪਣੀਆਂ ਅੱਖਾਂ ਨਾਲ ਤੈਨੂੰ ਹੱਤਿਆ ਕਰਦੇ ਵੇਖਿਆ ਸੀ, ਉਹ ਵੀ ਇਸ ਗੱਲ ਦਾ ਵਿਸ਼ਵਾਸ ਨਹੀ ਕਰ ਸਕੇਗਾ ਕਿ ਹੱਤਿਆ ਤੂੰ ਕੀਤੀ ਹੈ।"

ਕੁਝ ਦਿਨਾਂ ਬਾਅਦ ਕੁਮਾਰ ਸਾਹਿਬ ਨੂੰ ਹੋਸਟਲ ਛੱਡਣਾ ਪਿਆ। ਇਕ ਬਹੁਤ ਹੀ ਭੈੜੀ ਘਟਨਾ ਵਾਪਰ ਗਈ ਸੀ। ਸੁਣੀ-ਸੁਣਾਈ ਗੱਲ ਹੈ, ਪਤਾ ਨਹੀਂ ਕਿੱਥੋਂ ਤਕ ਸੱਚ ਹੈ — ਚੌਧਰੀ ਦੱਸ ਨਹੀ ਸਕਦੇ। ਕੁਮਾਰ ਸਾਹਿਬ ਅਤੇ ਅਨੰਤ ਨਾਂ ਦੇ ਇਕ ਮੁੰਡੇ ਨੇ ਸ਼ਰਾਬ ਪੀ ਕੇ ਹੋਸਟਲ ਲਾਗੇ ਇਕ ਬੰਦੇ ਦੇ ਘਰ ਜਾ ਕੇ ਕਾਫ਼ੀ ਹੰਗਾਮਾ ਕੀਤਾ ਸੀ।

ਉਸ ਘਟਨਾ ਤੋਂ ਬਾਅਦ ਫਿਰ ਚੌਧਰੀ ਨਿਵਾਰਣ ਕੁਮਾਰ ਨੂੰ ਨਾ ਮਿਲ ਸਕੇ। ਪੂਰੇ ਚਾਲੀ ਵਰ੍ਹੇ ਬੀਤ ਜਾਣ ਬਾਅਦ ਫਿਰ ਇੱਥੇ ਉਨ੍ਹਾਂ ਨਾਲ ਮੁਲਾਕਾਤ ਹੋਈ। ਆਪਣੀ ਨੌਕਰੀ ਤੋਂ ਸੇਵਾ-ਮੁਕਤ ਹੋਣ ਬਾਅਦ ਚੌਧਰੀ ਸ਼ਹਿਰ ਦੇ ਬਾਹਰ ਵੱਲ ਇਲਾਕੇ ਵਿੱਚ ਘਰ ਬਣਾ ਰਹੇ ਸਨ। ਉਹ ਵੀ ਉਨ੍ਹਾਂ ਤੋਂ ਸੰਭਵ ਨਹੀ ਸੀ। ਉਹ ਤਾਂ ਦਿਵਾਕਰ ਦਾਸ ਅਤੇ ਗਜਾਨਨ ਰਾਏ ਵਰਗੇ ਜਾਣਕਾਰ ਮਿੱਤਰ ਸਨ, ਜਿਨ੍ਹਾਂ ਨੇ ਉਸ ਵੇਲੇ ਘਰ ਬਣਵਾਉਣਾ ਸ਼ੁਰੂ ਕੀਤਾ ਸੀ। ਉਨ੍ਹਾਂ ਨੇ ਵਾਰ-ਵਾਰ ਜ਼ੋਰ-ਜ਼ਬਰਦਸਤੀ ਕਰਕੇ ਆਪਣੇ ਗੁਆਂਢ ਵਿੱਚ ਹੀ ਜ਼ਮੀਨ ਦਾ ਇਕ ਟੋਟਾ ਉਨ੍ਹਾਂ ਨੂੰ ਵੀ ਲੈ ਦਿੱਤਾ। ਇਸ ਤੋਂ ਇਲਾਵਾ ਮਕਾਨ ਬਣਾਉਣ ਲਈ ਜਿਨ੍ਹਾਂ ਚੀਜ਼ਾਂ ਦੀ ਲੋੜ ਹੁੰਦੀ ਹੈ, ਉਸ ਦਾ ਵੀ ਬੰਦੋਬਸਤ ਕਰ ਦਿੱਤਾ। ਤਾਂ ਹੀ, ਨਹੀਂ ਤਾਂ ਜੇ ਉਨ੍ਹਾਂ ਲੋਕਾਂ ਦਾ ਸਹਿਯੋਗ ਅਤੇ ਪੈਰ-ਪੈਰ ਤੇ ਸਹਾਇਤਾ ਨਾ ਮਿਲੀ ਹੁੰਦੀ ਤਾਂ ਭੂਦੇਵ ਚੌਧਰੀ ਵਿਚ ਐਨੀ ਹਿੰਮਤ ਨਹੀ ਸੀ ਕਿ ਉਹ ਆਪਣੇ ਬਲਬੂਤੇ 'ਤੇ ਮਕਾਨ ਬਣਾ ਸਕਦੇ। ਅਜਿਹੀ ਹਾਲਤ ਵਿੱਚ ਉਨ੍ਹਾਂ ਦਾ ਮਕਾਨ ਕਦੇ ਬਣਦਾ ਹੀ ਨਾ।

ਚੌਧਰੀ ਦੇ ਉਸ ਨਵੇਂ ਮਕਾਨ ਵਿੱਚ ਭਰੀ ਦੁਪਹਿਰ ਵੇਲੇ ਇਕ ਦਿਨ ਨਿਵਾਰਣ ਕੁਮਾਰ ਆ ਪਹੁੰਚੇ। ਪਹੁੰਚੇ ਕੀ, ਸ਼ਰਾਬ ਦੇ ਨਸ਼ੇ ਵਿੱਚ ਚੂਰ ਸਨ। ਮੁਖ ਦੁਰਵਾਜ਼ੇ ਉੱਤੇ

ਖੜੇ ਹੋ ਕੇ ਇੱਧਰ-ਉਧਰ ਢਹਿੰਦੇ-ਡਿੱਗਦੇ ਝੂਮ ਰਹੇ ਸਨ। ਮੈਲੀ-ਕਚੈਲੀ ਧੋਤੀ ਅਤੇ ਕੇਸਰੀ ਰੰਗ ਦਾ ਮੋਟਾ ਖ਼ੱਦਰ ਦਾ ਕੁੜਤਾ ਪਾਇਆ ਹੋਇਆ ਸੀ। ਸਿਰ ਦੇ ਚਿੱਟੇ ਵਾਲ ਕੰਘੀ ਨਾ ਕਰਨ ਕਰਕੇ ਉਲਝੇ ਹੋਏ ਸਨ। ਚੌਧਰੀ ਨੇ ਉਨ੍ਹਾਂ ਨੂੰ ਇਸ ਰੂਪ ਵਿੱਚ ਦੇਖ ਕੇ ਕੋਈ ਮੰਗਣ ਵਾਲਾ ਹੀ ਸਮਝਿਆ, ਇਸੇ ਲਈ ਪੁੱਛ ਲਿਆ, 'ਕੀ ਚਾਹੀਦਾ ਹੈ ?'

ਉਨ੍ਹਾਂ ਦੇ ਸਵਾਲ ਦਾ ਜਵਾਬ ਨਾ ਦੇ ਕੇ ਉਹ ਆਦਮੀ ਚੌਧਰੀ ਵੱਲ ਇਕਟਕ ਦੇਖਦਾ ਹੀ ਰਿਹਾ। ਇਹ ਦੇਖ ਕੇ ਚੌਧਰੀ ਘਬਰਾ ਗਿਆ, ਸਗੋਂ ਉਸ ਨੂੰ ਗੁੱਸਾ ਵੀ ਆ ਗਿਆ। ਪਰ ਉਦੋਂ ਹੀ ਉਹ ਆਦਮੀ ਸਿਆਣੇ ਵਿਅਕਤੀ ਵਾਂਗ ਮੁਸਕਰਾ ਪਿਆ। ''ਕਿਉਂ ਤੂੰ ਬੁੜਾ ਹੀ ਹੈ ਨਾ ?'' ਫਿਰ ਕੀ ਸੀ ? ਫਿਰ ਤਾਂ ਕੋਲਕਾਤੇ ਦੇ ਜੀਵਨ ਦਾ ਇਕ ਹਿੱਸਾ ਹੀ ਜਿਵੇਂ ਚੌਧਰੀ ਦੀ ਕੋਠੜੀ ਵਿਚ ਆ ਗਿਆ, 'ਕੁਮਾਰ ਸਾਹਿਬ ! ਆਓ, ਆਓ।''

ਕੁਮਾਰ ਸਾਹਿਬ ਦੀ ਅਜਿਹੀ ਹਾਲਤ ਦੇਖ ਕੇ ਉਨ੍ਹਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਪਰ ਉਹ ਆਪਣੇ ਮਨ ਦੇ ਭਾਵ ਪ੍ਰਗਟ ਨਹੀਂ ਕਰਨਾ ਚਾਹੁੰਦੇ ਸਨ, ਇਸ ਲਈ ਅੱਖਾਂ ਅਤੇ ਚਿਹਰੇ ਦੇ ਹਾਵ-ਭਾਵ ਗੱਲਬਾਤ ਜਾਂ ਵਿਵਹਾਰ ਰਾਹੀਂ ਪ੍ਰਗਟ ਨਾ ਹੋ ਜਾਣ, ਇਸ ਪ੍ਰਤੀ ਉਹ ਚੇਤੰਨ ਰਹੇ। ਬਹੁਤ ਸੁਚੇਤ ਹੋ ਕੇ ਉਹ ਕੁਮਾਰ ਸਾਹਿਬ ਦੇ ਬਿਲਕੁਲ ਨੇੜੇ ਹੋ ਕੇ ਕੋਈ ਗੱਲ ਨਾ ਕਰ ਸਕੇ।

ਕੁਝ ਦਿਨਾਂ ਬਾਅਦ ਦਿਵਾਕਰ ਦਾਸ ਨੇ ਸਾਰੀ ਗੱਲ ਖੋਲ੍ਹ ਕੇ ਚੌਧਰੀ ਨੂੰ ਦੱਸੀ। ਉਸ ਨੇ ਦੱਸਿਆ ਕਿ ਚੌਧਰੀ ਸਮੇਤ ਉਨ੍ਹਾਂ ਸਾਰਿਆਂ ਲੋਕਾਂ ਨੇ ਜਿਹੜੀ ਆਪਣੇ-ਆਪਣੇ ਮਕਾਨ ਬਣਾਉਣ ਲਈ ਪੂਰੀ ਕਲੋਨੀ ਵਿੱਚ ਜ਼ਮੀਨ ਲਈ, ਉਹ ਕਿਸੇ ਵੇਲੇ ਸਾਰੀ ਦੀ ਸਾਰੀ ਕੁਮਾਰ ਸਾਹਿਬ ਦੀ ਹੀ ਮਲਕੀਅਤ ਸੀ। ਪਰ ਉਨ੍ਹਾਂ ਸਾਰੀ ਮਲਕੀਅਤ ਸ਼ਰਾਬ ਪੀ-ਪੀ ਕੇ ਹੀ ਨਸ਼ਟ ਕਰ ਦਿੱਤੀ। ਉਂਜ ਕਹਿਣ ਨੂੰ ਅਸੀਂ ਲੋਕਾਂ ਨੇ ਇਹ ਜ਼ਮੀਨ ਨਵਬਰਾ ਤੋਂ ਖਰੀਦੀ ਹੈ। ਪਰ ਬਰਾ ਐਨੀ ਜ਼ਮੀਨ ਦਾ ਮਾਲਕ ਭਲਾ ਕਿਵੇਂ ਬਣ ਗਿਆ ਸੀ ? ਦਰਅਸਲ ਸਿਰਫ਼ ਦੋ ਹਜ਼ਾਰ ਰੁਪਏ ਕੁਮਾਰ ਸਾਹਿਬ ਨੂੰ ਉਧਾਰ ਦੇ ਕੇ ਬਰਾ ਨੇ ਇਹ ਸਾਰੀ ਜ਼ਮੀਨ-ਜਾਇਦਾਦ ਹਥਿਆ ਲਈ ਸੀ।

ਕੁਮਾਰ ਦੇ ਬਾਰੇ ਇਸ ਤਰ੍ਹਾਂ ਢੇਰ ਸਾਰੀਆਂ ਗੱਲਾਂ ਜਾਣਨ ਤੋਂ ਬਾਅਦ ਵੀ ਚੌਧਰੀ ਕੁਮਾਰ ਸਾਹਿਬ ਨੂੰ ਪਸੰਦ ਕਰਦੇ ਸਨ, ਕਿਉਂਕਿ ਉਨ੍ਹਾਂ ਨੂੰ ਕਿਸੇ ਤੋਂ ਕੋਈ ਸ਼ਿਕਾਇਤ ਨਹੀਂ ਸੀ। ਕਿਸੇ ਗੱਲ ਦਾ ਕੋਈ ਦੁੱਖ ਜਾਂ ਪਛਤਾਵਾ ਨਹੀਂ। ਐਨੀ ਮਲਕੀਅਤ ਨਸ਼ਟ ਹੋ ਜਾਣ ਤੇ ਵੀ ਇਸ ਗੱਲ ਨੂੰ ਲੈ ਕੇ ਕੋਈ ਰੌਲਾ-ਰੱਪਾ ਨਹੀਂ। ਬਿਨਾਂ ਕਿਸੇ ਵਾਦ-ਵਿਰੋਧ ਦੇ ਆਪਣੀ ਹਾਲਤ ਨੂੰ ਸਹਿਜਤਾ ਨਾਲ ਸਵੀਕਾਰ ਕਰ ਲਿਆ। ਬਸ ਸਿੱਧਾ ਜਿਹਾ ਜਵਾਬ, 'ਭਈ, ਸਾਰੀ ਖੇਡ ਕਿਸਮਤ ਦੀ ਹੈ। ਜੋ ਕਿਸਮਤ ਵਿੱਚ ਲਿਖਿਆ ਹੈ, ਹੋਏਗਾ ਤਾਂ ਉਹੀ ਨਾ, ਇਸ ਵਿੱਚ ਫਿਰ ਮੈਂ ਹੀ ਕੀ ਕਰ ਲਵਾਂਗਾ ਜਾਂ ਭਲਾ ਤੁਸੀਂ ਕੀ ਕਰੋਗੇ ?'

'ਵਾਹ ! ਇਹ ਕੀ ਤਰਕ ਹੋਇਆ। ਸਾਰੀ ਜਾਇਦਾਦ ਸ਼ਰਾਬ ਪੀ-ਪੀ ਕੇ ਬਰਬਾਦ ਕਰ ਦਿੱਤੀ ਅਤੇ ਦੋਸ਼ ਮੜ੍ਹ ਦਿੱਤਾ ਕਿਸਮਤ 'ਤੇ।' 'ਭਈ, ਇਹ ਸ਼ਰਾਬ ਪੀਣ ਦੀ ਆਦਤ ਵੀ ਤਾਂ ਕਿਸਮਤ ਦੀ ਹੀ ਖੇਡ ਹੈ। ਸ਼ਾਇਦ ਮੇਰੇ ਮੱਥੇ 'ਤੇ ਹੀ ਲਿਖਿਆ

ਸੀ ਕਿ ਸ਼ਰਾਬ ਪੀ-ਪੀ ਕੇ ਪਿਉ-ਦਾਦੇ ਦੀ ਸਾਰੀ ਜਾਇਦਾਦ ਬਰਬਾਦ ਕਰ ਦੇਵਾਂਗਾ। ਫਿਰ, ਉਹ ਹੀ ਤਾਂ ਕੀਤਾ ਹੈ।"

ਹੁਣ ਅਜਿਹੇ ਆਦਮੀ ਨੂੰ ਸਮਝਾਉਣ-ਬੁਝਾਉਣ ਤੋਂ ਕੀ ਲਾਭ ?

ਕੁਮਾਰ ਸਾਹਿਬ ਇਸੇ ਤਰ੍ਹਾਂ ਕਦੀ-ਕਦੀ ਅਚਾਨਕ ਹੀ ਚੌਧਰੀ ਦੇ ਘਰ ਆ ਧਮਕਦੇ। ਕਦੇ ਨਸ਼ੇ ਵਿੱਚ ਚੂਰ ਹੋ ਕੇ ਤੇ ਕਦੇ ਪੂਰੀ ਹੋਸ਼ ਵਿਚ, ਮਾਨਸਿਕ ਤੌਰ 'ਤੇ ਪੂਰੀ ਤਰ੍ਹਾਂ ਸੁਚੇਤ। ਅਕਸਰ ਹੀ ਚੌਧਰੀ ਨੂੰ ਚਿੜ੍ਹਾਉਂਦੇ, "ਤੂੰ ਵੀ ਪੀਏਂਗਾ ਥੋੜ੍ਹੀ ਜਿਹੀ ? ਲੈ ਆਵਾਂ ?

"ਵੇਖ ਕੁਮਾਰ ! ਖ਼ਬਰਦਾਰ ਜੇ ਫਿਰ ਅਜਿਹੀ ਕੋਈ ਗੱਲ ਕਹੀ।"

"ਐਨਾ ਵਧੀਆ ਐਮ੍ਰਿਤ ਪੀਤੇ ਬਿਨਾਂ ਹੀ ਮਰ ਜਾਏਂਗਾ। ਹਾਏ, ਕਿੰਨੇ ਦੁੱਖ ਦੀ ਗੱਲ ਹੈ। ਭਈ, ਬੜੀ ਵਧੀਆ ਕਿਸਮ ਦੀ ਖ਼ਾਸ ਸ਼ਰਾਬ ਲੈ ਕੇ ਆਵਾਂਗਾ ਤੇਰੇ ਲਈ। ਤੈਨੂੰ ਮਾੜੀ ਚੀਜ਼ ਕਦੇ ਨਹੀਂ ਦੇਵਾਂਗਾ।" "ਮੈਨੂੰ ਤੇਰੀ ਕਿਸੇ ਚੰਗੀ ਚੀਜ਼ ਦੀ ਲੋੜ ਨਹੀਂ।"

ਚੌਧਰੀ ਨੂੰ ਇਸ ਤਰ੍ਹਾਂ ਚਿੜ੍ਹਦੇ ਦੇਖ ਨਿਵਾਰਣ ਕੁਮਾਰ ਨੂੰ ਬੜਾ ਮਜ਼ਾ ਆਉਂਦਾ।

"ਅਰੇ ਭਈ, ਜੇ ਤੂੰ ਢੇਰ ਸਾਰੀ ਸ਼ਰਾਬ ਚੜ੍ਹਾ ਲਵੇ ਤਾਂ ਵੀ ਤੈਨੂੰ ਕੋਈ ਚਿੰਤਾ ਨਹੀਂ ਰਹੇਗੀ। ਜੇ ਮੈਂ ਚੰਗੀ ਤਰ੍ਹਾਂ ਸਿਹਤਮੰਦ ਹੋ ਕੇ ਦ੍ਰਿੜ੍ਹਤਾ ਨਾਲ ਸਿੱਧੀ ਚਾਲ ਤੁਰਦਾ ਸੜਕ ਉੱਤੇ ਚਲਾਂਗਾ, ਤਾਂ ਵੀ ਲੋਕ ਮੈਨੂੰ ਨਸ਼ੇ ਵਿੱਚ ਚੂਰ ਡਿੱਗਦੇ-ਢਹਿੰਦੇ ਹੋਏ ਨੂੰ ਹੀ ਜਾਂਦਾ ਵੇਖਣਗੇ। ਜਦ ਕਿ ਤੂੰ ਜੇ ਸ਼ਰਾਬ ਪੀ ਕੇ ਨਸ਼ੇ ਵਿੱਚ ਮਸਤ ਸੜਕ ਉੱਤੇ ਡਿੱਗ ਵੀ ਪਵੇਂ ਤਾਂ ਵੀ ਲੋਕ ਇਹ ਹੀ ਕਹਿਣਗੇ ਕਿ ਤੂੰ ਰਾਹ ਵਿੱਚ ਠੋਕਰ ਲੱਗ ਜਾਣ ਨਾਲ ਡਿੱਗ ਪਿਆ ਸੀ।"

ਉਸ ਦਿਨ ਵੀ ਕੁਮਾਰ ਨੇ ਚੌਧਰੀ ਨੂੰ ਛੇੜਨਾ ਸ਼ੁਰੂ ਕੀਤਾ, "ਕਿਉਂ ਭਈ, ਚਲੇਗੀ ਥੋੜ੍ਹੀ ਜਿਹੀ ? ਅੱਜ ਬਹੁਤ ਵਧੀਆ ਸ਼ਰਾਬ ਹੱਥ ਲੱਗੀ ਹੈ।" "ਵਾਹ ਕੀ ਕਹਿਣਾ। ਹੁਣ ਇਸ ਬੁਢਾਪੇ ਵਿੱਚ ਬਸ ਇਹੀ ਕੰਮ ਕਰਨਾ ਬਾਕੀ ਰਹਿ ਗਿਆ ਹੈ।"

ਇਕਦਮ ਹੀ ਕੁਮਾਰ ਸਾਹਿਬ ਬੜੇ ਗੰਭੀਰ ਹੋ ਗਏ। 'ਕਿਉਂ ਜੀ, ਇਹ ਬੁਢਾਪੇ ਦੀ ਗੱਲ ਤੂੰ ਕਿਉਂ ਕਰ ਰਿਹਾ ਹੈਂ ?' ਫਿਰ ਕੁਮਾਰ ਹੋਰ ਵੀ ਉਤੇਜਿਤ ਹੋ ਗਿਆ। ਹਾਲਾਂ ਕਿ ਉਸ ਵੇਲੇ ਕਮਰੇ ਵਿੱਚ ਹੋਰ ਕੋਈ ਨਹੀਂ ਸੀ, ਤਾਂ ਵੀ ਉਹ ਚੌਧਰੀ ਦੇ ਬਿਲਕੁਲ ਨੇੜੇ ਜਾ ਕੇ ਉਸ ਦੇ ਕੰਨਾਂ ਵਿੱਚ ਫੁਸਫੁਸਾ ਕੇ ਕਹਿਣ ਲੱਗਾ, "ਮੈਂ ਜਦੋਂ ਬੀ. ਏ. ਪੜ੍ਹਨ ਲਈ ਕੋਲਕਾਤਾ ਜਾ ਰਿਹਾ ਸੀ, ਉਸ ਤੋਂ ਠੀਕ ਦੋ ਦਿਨ ਪਹਿਲਾਂ ਦੀ ਹੀ ਗੱਲ ਹੈ। ਉਸ ਵੇਲੇ ਮੇਰੇ ਪਿਤਾ ਦੀ ਉਮਰ ਪੂਰੇ ਸੱਠ ਵਰ੍ਹਿਆਂ ਦੀ ਹੋ ਚੁੱਕੀ ਸੀ। ਸਾਡੇ ਘਰ ਕੰਮ ਕਰਨ ਵਾਲੀ ਪ੍ਰਮਿਲਾ ਨਾਂ ਦੀ ਕੁੜੀ ਦੀ ਉਮਰ ਉਸ ਵੇਲੇ ਕਿੰਨੀ ਹੋਈ ਹੋਵੇਗੀ ਭਲਾ ? ਇਹ ਹੀ ਕੋਈ ਤੇਰ੍ਹਾਂ ਜਾਂ ਚੌਦਾਂ ਵਰ੍ਹਿਆਂ ਦੀ ਬਸ। ਬੜੀ ਹੀ ਅੱਲੜ੍ਹ, ਚੰਚਲ ਕੁੜੀ, ਵੇਖ ਕੇ ਹੀ ਪਿਆਰ ਉਮਡ ਆਵੇ ਅਜਿਹੀ ਪਿਆਰੀ ਸੂਰਤ ਵਾਲੀ। ਉਸ ਦੇ ਮੂੰਹ ਉੱਤੇ ਹਮੇਸ਼ਾ ਹੀ ਮੁਸਕਰਾਹਟ ਖਿੜਦੀ ਰਹਿੰਦੀ। ਅਜਿਹੀ ਨਾਜ਼ੁਕ ਅਤੇ ਅੱਲੜ੍ਹ ਕੁੜੀ ਨਾਲ ਮੇਰੇ ਪਿਤਾ ਜੀ ਨੇ ਬਲਾਤਕਾਰ ਕੀਤਾ। ਪਿਤਾ ਜੀ ਲਈ ਇਹ ਸਭ ਸੋਚਣ-ਵਿਚਾਰਨ ਵਾਲੀ ਗੱਲ ਹੀ ਨਹੀਂ ਸੀ। ਪਰ ਉਸ ਵਿਚਾਰੀ ਦੀ

ਇਹ ਹਾਲਤ ਹੋਈ, ਉਸ ਦਾ ਐਨਾ ਖ਼ੂਨ ਵਗਿਆ ਕਿ ਅਖ਼ੀਰ ਪਿਤਾ ਜੀ ਦੇ ਇਕ ਬਹੁਤ ਹੀ ਸਨੇਹੀ ਮਿੱਤਰ ਡਾ. ਘੋਸ਼ ਨੂੰ ਬੁਲਾਉਣਾ ਪਿਆ।"

ਉਸ ਦਿਨ ਦੀ ਗੱਲਬਾਤ ਤੋਂ ਬਾਅਦ ਕੁਮਾਰ ਸਾਹਿਬ ਕਾਫ਼ੀ ਸਮਾਂ ਇਧਰ ਨਹੀ ਆਏ। ਪਰ ਫਿਰ ਇਕ ਦਿਨ ਅਚਾਨਕ ਹੀ ਸ਼ਾਮ ਨੂੰ ਆ ਧਮਕੇ। ਘਰ ਦੇ ਬੂਹੇ ਉੱਤੇ ਨਹੀ, ਸਗੋਂ ਸਾਹਮਣੀ ਸੜਕ ਉੱਤੇ ਹੀ ਖੜੇ ਹੋ ਕੇ ਜ਼ੋਰ-ਜ਼ੋਰ ਦੀ ਚੌਧਰੀ ਨੂੰ ਆਵਾਜ਼ ਦੇ ਰਹੇ ਸਨ, 'ਓ ਬੁੜੇ ਓ ਬੁੜੇ। ਉਨ੍ਹਾਂ ਦੀ ਤੇਜ਼ ਆਵਾਜ਼ ਸੁਣ ਕੇ ਚੌਧਰੀ ਬਾਹਰ ਨਿਕਲ ਆਏ ਅਤੇ ਪਿਆਰ ਨਾਲ ਬੁਲਾਇਆ, 'ਆਓ ਆਓ, ਅੰਦਰ ਤਾਂ ਆਓ।" ਪਰ ਕੁਮਾਰ ਸਾਹਿਬ ਸੜਕ ਤੋਂ ਹੀ ਉੱਚੀ ਆਵਾਜ਼ ਵਿੱਚ ਪੁੱਛਣ ਲੱਗੇ, "ਅੱਜ ਸ਼ਰਾਬ ਪੀਏਂਗਾ ਨਾ ? ਅੱਜ ਮੇਰੇ ਕੋਲ ਬੜੀ ਹੀ ਫਸਟ ਕਲਾਸ ਸ਼ਰਾਬ ਹੈ।"

'ਤੁਸੀ ਅੰਦਰ ਤਾਂ ਆਓ ਭਾਈ ! ਆਓ ਵੀ।'

'ਕਿਉਂ ਆਵਾਂ ਤੇਰੇ ਕੋਲ ? ਮਹਾ ਬੋਰ ਆਦਮੀ। ਤੈਨੂੰ ਕੋਈ ਵੀ ਰਸ ਚੱਖਣ ਦੀ ਇੱਛਾ ਹੀ ਨਹੀ ਹੁੰਦੀ। ਪਤਾ ਨਹੀ ਕਿਵੇਂ ਦਾ ਰਸਹੀਣ ਆਦਮੀ ਹੈਂ ਤੂੰ।'

'ਠੀਕ ਹੈ। ਮੇਰੇ ਘਰ ਅੰਦਰ ਨਹੀਂ ਆਉਣਾ ਚਾਹੁੰਦੇ, ਬਾਹਰੋਂ ਹੀ ਚਲੇ ਜਾਣਾ ਚਾਹੁੰਦੇ ਹੋ, ਤਾਂ ਠੀਕ ਹੈ। ਜਾਓ। ਪਰ ਦੇਖਣਾ, ਜ਼ਰਾ ਧਿਆਨ ਨਾਲ ਜਾਣਾ ਨਹੀ ਤਾਂ ਕੋਈ ਮੋਟਰ-ਗੱਡੀ ਧੱਕਾ ਮਾਰ ਕੇ ਸੜਕ ਉੱਤੇ ਸੁੱਟ ਜਾਏਗੀ।'

ਇਹ ਸੁਣ ਕੇ ਕੁਮਾਰ ਸਾਹਿਬ ਨੇ ਸੀਨਾ ਤਾਣ ਕੇ ਸਿੱਧਾ ਖੜੇ ਹੋਣ ਦੀ ਕੋਸ਼ਿਸ਼ ਕੀਤੀ, 'ਓਏ ਜਾ, ਜਾ ! ਕੌਣ ਮਾਰੇਗਾ ਮੈਨੂੰ ? ਪਿਛਲੇ ਪੰਜਾਹ ਵਰ੍ਹਿਆਂ ਤੋਂ ਸ਼ਰਾਬ ਪੀ ਰਿਹਾ ਹਾਂ ਤੇ ਤੂੰ ਆਪਣੇ ਆਪ ਨੂੰ ਸਮਝਦਾ ਹੀ ਕੀ ਹੈਂ ! ਤੂੰ ਕਦੀ ਸ਼ਰਾਬ ਨਹੀ ਪੀਤੀ, ਕਦੇ ਪੀਏਂਗਾ ਵੀ ਨਹੀ, ਤਾਂ ਸ਼ਰਾਬ ਨਾ ਪੀਣ ਨਾਲ ਤੂੰ ਕਿੰਨਾਂ ਸਮਾਂ ਵੱਧ ਜੀਏਂਗਾ ਮੈਂ ਵੀ ਵੇਖਾਂਗਾ। ਹਾਂ, ਵੇਖੀਂ, ਤੇਰੀ ਮੌਤ ਤੋਂ ਬਾਅਦ ਤੈਨੂੰ ਸ਼ਮਸ਼ਾਨ-ਘਾਟ ਲੈ ਜਾ ਕੇ ਤੇਰੀ ਚਿਤਾ ਨੂੰ ਸਾੜਨ ਤੋਂ ਬਾਅਦ ਹੀ ਮੈਂ ਜਾਵਾਂਗਾ। ਵਿਸ਼ਵਾਸ ਨਹੀ ਆ ਰਿਹਾ ਤਾਂ ਆਪਣੀ ਡਾਇਰੀ ਵਿੱਚ ਲਿਖ ਲੈ। ਜੋ ਮੈਂ ਕਿਹਾ ਉਹ ਠੀਕ ਨਾ ਨਿਕਲੇ ਤਾਂ ਬਾਅਦ ਵਿੱਚ ਮਿਲਾ ਕੇ ਵੇਖ ਲੈਣਾ, ਫਿਰ ਮੈਨੂੰ ਕਹਿਣਾ।'

## 3

ਕਲਾ ਅਤੇ ਸ਼ਿਲਪ ਦੇ ਖੇਤਰ ਵਿੱਚ ਕਿਸੇ ਦੂਸਰੇ ਦੀ ਨਕਲ ਕਰਨਾ ਚੰਗਾ ਨਹੀ ਲੱਗਦਾ। ਕਿਸੇ ਵਿਸ਼ੇਸ਼ ਖੇਤਰ ਵਿੱਚ ਪ੍ਰਸਿੱਧਤਾ ਪ੍ਰਾਪਤ ਕਿਸੇ ਮਹਾਨ ਪ੍ਰਤਿਭਾਸ਼ਾਲੀ ਆਦਮੀ ਦੀ ਨਕਲ ਨਾ ਕਰਕੇ ਆਪਣੀ ਨਿੱਜੀ ਸ਼ਕਤੀ ਦੀ ਯੋਗਤਾ ਅਨੁਸਾਰ ਆਪਣੀ ਨਿਜੀ ਵਿਸ਼ੇਸ਼ਤਾ ਦੀ ਰੱਖਿਆ ਕਰਦੇ ਹੋਏ ਜੇ ਕੋਈ ਕਲਾਕਾਰ ਕੰਮ ਕਰਦਾ ਹੈ, ਤਾਂ ਭਲੇ ਹੀ ਉਹ ਉਮੀਦ ਤੋਂ ਘੱਟ ਪ੍ਰਤਿਭਾਸ਼ੀਲ ਹੋਵੇ, ਗੁਣੀ-ਵਿਸ਼ੇਸ਼ੱਗਾਂ ਦੇ ਸਮਾਜ ਵਿੱਚ ਉਹ ਵੀ ਸਤਿਕਾਰਿਆ ਜਾਦਾ ਹੈ। ਨਕਲ ਕਰਨ ਦੀ ਪ੍ਰਵਿਰਤੀ ਦਾ ਅਰਥ ਇਹ ਹੈ ਕਿ ਆਦਮੀ ਆਪਣੀ ਅਯੋਗਤਾ, ਆਪਣੀ ਕਮਜ਼ੋਰੀ ਨੂੰ ਸਵੀਕਾਰ ਕਰ ਬੈਠਾ ਹੈ। ਇਸ

ਕਰਕੇ ਉਸ ਨੂੰ ਦੂਸਰੇ ਨਾਲ ਤੁਲਨਾਤਮਕ ਦ੍ਰਿਸ਼ਟੀ ਤੋਂ ਮੁਲਾਂਕਣ ਕਰਨ ਲਈ ਮਜਬੂਰ ਹੋਣਾ ਪੈਂਦਾ ਹੈ। ਪੱਛਮੀ ਬੰਗਾਲ ਦੇ ਇਕ ਸਾਹਿਤਕ ਪ੍ਰੇਮੀ ਵਿਦਵਾਨ ਨੇ ਇਕ ਵਾਰ ਭੂਦੇਵ ਚੌਧਰੀ ਨੂੰ ਦੱਸਿਆ ਸੀ, "ਰਾਬਿੰਦਰ ਯੁੱਗ ਵਿੱਚ ਰਾਬਿੰਦਰਨਾਥ ਠਾਕੁਰ ਦੀਆਂ ਕਵਿਤਾਵਾਂ ਦੀ ਨਕਲ ਕਰਕੇ ਅਨੇਕ ਕਵੀਆਂ ਨੇ ਢੇਰ ਸਾਰੀਆਂ ਕਵਿਤਾਵਾਂ ਲਿਖੀਆਂ ਸਨ। ਉਨ੍ਹਾਂ ਵਿੱਚੋਂ ਕੁਝ ਅਜਿਹੇ ਸਨ ਜਿਨ੍ਹਾਂ ਨੇ ਸਚਮੁੱਚ ਹੀ ਬਹੁਤ ਵਧੀਆ ਰਚਨਾ ਕੀਤੀ ਸੀ। ਪਰ ਉਨ੍ਹਾਂ ਵਿੱਚੋਂ ਕੋਈ ਵੀ ਖ਼ਾਸ ਨਾਂ ਨਹੀਂ ਕਮਾ ਸਕੇ। ਜਦ ਕਿ ਉਸੇ ਯੁੱਗ ਵਿੱਚ ਕਵੀ ਨਜ਼ਰੁਲ ਇਸਲਾਮ ਨੇ ਉਸ ਧਾਰਾ ਤੋਂ ਬਿਲਕੁਲ ਵੱਖਰੀ ਸ਼ੈਲੀ ਵਿੱਚ ਹੋਰ ਤਰ੍ਹਾਂ ਦੀ ਕਵਿਤਾ ਰਚੀ। ਇਸੇ ਕਾਰਣ ਉਨ੍ਹਾਂ ਨਾਂ ਕਮਾਇਆ। ਰਾਬਿੰਦਰਨਾਥ ਦੀ ਤਰ੍ਹਾਂ ਉਨ੍ਹਾਂ ਨੂੰ ਵੀ ਸਨਮਾਨ ਪ੍ਰਾਪਤ ਹੋਇਆ।"

ਭੂਦੇਵ ਚੌਧਰੀ ਦੀ ਛੋਟੀ ਧੀ ਅਨੀਤਾ ਹਮੇਸ਼ਾ ਹੀ ਉਨ੍ਹਾ ਨਾਲ ਜ਼ਿੱਦ ਕਰਦੀ ਰਹਿੰਦੀ ਕਿ, "ਤੁਸੀ ਕੁਝ ਲਿਖਦੇ ਕਿਉਂ ਨਹੀਂ ? ਬਸ ਸਾਰਾ ਦਿਨ ਇੰਜ ਹੀ ਖ਼ਾਲੀ ਬੈਠੇ ਰਹਿੰਦੇ ਹੋ। ਹੋਰ ਕੁਝ ਨਹੀ ਲਿਖ ਸਕਦੇ ਤਾਂ ਆਪਣੀ ਇਕ ਸਵੈਜੀਵਨੀ ਹੀ ਲਿਖ ਦਿਓ ਨਾ।" "ਪਾਗਲ ਹੋ ਗਈ ਏਂ ਕੀ ? ਚੰਗਾ ਲਿਖਾਂਗਾ, ਕਹਿਣ ਨਾਲ ਹੀ ਜੇ ਕੋਈ ਲਿਖ ਲਵੇ, ਤਾਂ ਫਿਰ ਕੋਈ ਸਮੱਸਿਆ ਹੀ ਨਹੀਂ ਸੀ।'

ਕਿਉਂ ? ਤੁਸੀ ਪਹਿਲਾਂ ਕਹਾਣੀਆਂ ਨਹੀ ਲਿਖੀਆਂ ਸਨ ਕੀ ? ਲਿਖੀਆ ਸਨ ਨਾ ? ਬਹੁਤ ਵਧੀਆ ਕਹਾਣੀਆਂ ਲਿਖੀਆਂ ਸਨ।'

'ਠੀਕ ਹੈ, ਲਿਖੀਆਂ ਸਨ, ਪਰ ਚੰਗੀਆਂ ਲਿਖੀਆ ਸਨ, ਇਸ ਦਾ ਕੀ ਪਤਾ ? ਤੁਸੀਂ ਤਾਂ ਉਸ ਨੂੰ ਚੰਗਾ ਹੀ ਦੱਸੋਗੀਆਂ। ਖਰਾਬ ਤਾਂ ਨਹੀ ਕਹੋਗੀਆ ?'

'ਨਹੀ ਪਿਤਾ ਜੀ ! ਇਹ ਗੱਲ ਨਹੀਂ। ਹੁਣ ਤੁਸੀ ਟਾਲੋ ਨਾ, ਸਚਮੁੱਚ ਲਿਖੋ। ਲਿਖਣਾ ਸ਼ੁਰੂ ਕਰ ਦਿਓ। ਤੁਹਾਡੇ ਲਿਖਣ ਨਾਲ ਭਾਵੇਂ ਕੁਝ ਨਾ ਹੋਵੇ, ਪਰ ਤੁਹਾਡੇ ਜ਼ਮਾਨੇ ਦਾ ਇਕ ਪ੍ਰਮਾਣਿਕ ਵਿਵਰਣ ਤਾ ਸੁਰੱਖਿਅਤ ਰਹੇਗਾ।' ਤੇਰੀ ਗੱਲ ਠੀਕ ਹੈ, ਪਰ ਮਾਂ ! ਹੁਣ ਲਿਖਣ ਦੀ ਮੇਰੀ ਉਮਰ ਨਹੀ ਰਹੀ।' 'ਵਾਹ ਭਈ ! ਲਿਖਣ ਦੀ ਵੀ ਕੋਈ ਉਮਰ ਹੁੰਦੀ ਹੈ ? ਬਰਟਰਡ ਰਸੇਲ ਨੇ 90 ਸਾਲ ਦੀ ਉਮਰ ਵਿੱਚ ਸਵੈਜੀਵਨੀ ਨਹੀਂ ਲਿਖੀ ਸੀ ਕੀ ?' 'ਕਿੱਥੇ ਬਰਟਰਡ ਰਸੇਲ ਅਤੇ ਕਿੱਥੇ ਭੂਦੇਵ ਚੌਧਰੀ ? 'ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ।' ਇਸ ਪ੍ਰਸਥਿਤੀ ਵਿੱਚ ਆਮ ਤੌਰ ਤੇ ਕਿਹਾ ਜਾਣ ਵਾਲਾ ਇਕ ਪੁਰਾਣਾ ਅਖਾਣ ਭੂਦੇਵ ਚੌਧਰੀ ਨੂੰ ਯਾਦ ਆਇਆ। ਪਰ ਆਪਣੀ ਧੀ ਸਾਮ੍ਹਣੇ ਤਾਂ ਉਸ ਨੂੰ ਕਿਹਾ ਵੀ ਨਹੀ ਜਾ ਸਕਦਾ। ਇਸ ਲਈ ਮਨ ਵਿੱਚ ਹੀ ਸੋਚ ਕੇ ਰਹਿ ਗਏ। ਅਨੀਤਾ ਨੇ ਕਿਹਾ, 'ਬਰਟਰਡ ਰਸੇਲ ਸਾਹਿਬ ਦੀ ਆਤਮਜੀਵਨੀ ਦੀ ਪੁਸਤਕ ਤੁਹਾਡੇ ਕੋਲ ਤਾਂ ਹੈ। ਜ਼ਰਾ ਉਸ ਨੂੰ ਚੰਗੀ ਤਰ੍ਹਾਂ ਵੇਖ ਲਵੋ ਕਿ ਉਨ੍ਹਾਂ ਨੇ ਉਸ ਨੂੰ ਕਿਸ ਰੂਪ ਵਿੱਚ ਲਿਖਿਆ ਹੈ ?'

(ਭਾਵ ਜਿਸ ਤਰ੍ਹਾਂ ਉਨ੍ਹਾਂ ਨੇ ਲਿਖੀ ਹੈ ਠੀਕ ਉਸੇ ਦੀ ਨਕਲ ਕਰਕੇ ਤੁਸੀਂ ਵੀ ਲਿਖਦੇ ਜਾਓ।) ਪਰੰਤੂ ਨਕਲ ਕਰਨਾ ਕੀ ਏਨਾ ਸੌਖਾ ਕੰਮ ਹੈ ? ਰਸੇਲ ਸਾਹਿਬ ਐਨੇ ਮਹਾਨ ਸਨ ਕਿ ਉਨ੍ਹਾਂ ਨੇ ਤਾਂ ਆਪਣੀਆਂ ਗਲਤੀਆਂ, ਆਪਣੀ ਗਿਰਾਵਟ ਤਕ ਦੀਆ ਗੱਲਾਂ, ਜਿਨ੍ਹਾਂ ਨਾਲ ਉਨ੍ਹਾਂ ਦੇ ਚਰਿੱਤਰ ਉੱਤੇ ਧੱਬਾ ਵੀ ਲਗਾਇਆ ਜਾ ਸਕਦਾ ਹੈ,

ਉਹ ਸਭ ਬਿਨਾਂ ਕਿਸੇ ਝਿਜਕ ਦੇ ਸਪਸ਼ਟ ਕਹਿ ਦਿੱਤਾ। ਉਹ ਅਜਿਹਾ ਕਰ ਸਕਦੇ ਸਨ, ਇਸ ਦਾ ਕਾਰਣ ਉਨ੍ਹਾਂ ਦੀ ਬੇਜੋੜ ਸ਼ਖ਼ਸੀਅਤ ਹੈ। ਲੋਕਾਂ ਵਿੱਚ ਉਨ੍ਹਾਂ ਦਾ ਜੋ ਮਾਨ-ਸਨਮਾਨ ਹੈ, ਉਸ ਵਿੱਚ ਜ਼ਰਾ ਵੀ ਕਮੀ ਨਹੀ ਆਵੇਗੀ। ਥੋੜ੍ਹੀ ਜਿਹੀ ਮਾਨਹਾਨੀ ਵੀ ਨਹੀ ਹੋਵੇਗੀ। ਪਰ ਚੌਧਰੀ ਦੀ ਆਪਣੀ ਜਿਸ ਤਰ੍ਹਾਂ ਦੀ ਪ੍ਰਤਿਭਾ ਹੈ, ਉਸ ਦੇ ਆਧਾਰ 'ਤੇ ਉਹ ਜਿਹੜੀ ਕਹਾਣੀ ਲਿਖਣਗੇ, ਉਨ੍ਹਾਂ ਦਾ ਵਿਸ਼ਵਾਸ ਹੈ ਕਿ ਉਹ ਬਿਲਕੁਲ ਹੀ ਕਮਜ਼ੋਰ ਅਤੇ ਕੌਸ਼ਲਹੀਨ ਹੋਏਗੀ ਜੋ ਘੱਟ ਪੜ੍ਹੇ-ਲਿਖੇ, ਘੱਟ ਉਮਰ ਦੇ ਨੌਜਵਾਨਾਂ ਨੂੰ ਹੀ ਪਸੰਦ ਆਏਗੀ, ਕਹਾਣੀ ਕਲਾ ਦੇ ਜਾਣਕਾਰ ਆਲੋਚਕ ਜਾਂ ਪ੍ਰੌਢ ਉਮਰ ਦੇ ਵਿਦਵਾਨਾਂ ਨੂੰ ਨਹੀਂ।

ਜਿਵੇਂ-ਕਿਵੇਂ ਲਿਖਣ ਦੀ ਹਿੰਮਤ ਕੀਤੀ ਤਾਂ ਪਤਾ ਲੱਗਾ ਕਿ ਸ਼ੁਰੂ ਵਿੱਚ ਹੀ ਭਾਰੀ ਰੁਕਾਵਟ ਹੈ, ਉਸ ਦੀ ਜੜ੍ਹ ਵਿੱਚ ਹੀ ਘੁਣ ਲੱਗਾ ਹੋਇਆ ਹੈ। ਉਨ੍ਹਾਂ ਦੀ ਆਤਮਕਥਾ ਵਿੱਚ ਹੋਵੇਗਾ ਕੀ ? ਲਿਖਣ ਲਈ ਆਧਾਰ ਕੀ ਹੈ ? ਕੋਈ ਵੀ ਤੱਥ ਜਾਂ ਠੋਸ ਆਧਾਰ ਨਹੀਂ। ਉਨ੍ਹਾਂ ਦਾ ਜੀਵਨ ਬਹੁਤ ਹੀ ਸਾਦਾ ਰਿਹਾ, ਨਾ ਹੇਠਾਂ ਧਰਤੀ ਨਾ ਉੱਪਰ ਅਸਮਾਨ। ਨਾ ਬਹੁਤ ਥੱਲੇ ਨਾ ਬਹੁਤ ਉੱਚਾ। ਬਗ਼ੈਰ ਕਿਸੇ ਚਟਕ-ਮਟਕ ਦੇ ਵਿਚਿਤਰਹੀਣ, ਮਿੱਟੀ-ਧੂੜ, ਲੋਕ, ਪ੍ਰਾਣੀ-ਪੇੜ-ਪੱਤਿਆ ਤੋਂ ਰਹਿਤ ਅਨੰਤ ਵਿਸ਼ਾਲ ਖ਼ਾਲੀ ਪਏ ਮੈਦਾਨ ਜਿਹਾ। ਕੁੱਝ ਵੀ ਤਾਂ ਨਹੀਂ ਰਿਹਾ ਉਨ੍ਹਾਂ ਦੀ ਜ਼ਿੰਦਗੀ ਵਿੱਚ। ਭੂਦੇਵ ਚੌਧਰੀ ਨੇ ਆਪਣੀ ਸਾਰੀ ਜ਼ਿੰਦਗੀ ਵਿੱਚ ਇਕ ਵੀ ਵਿਸ਼ੇਸ਼ ਕੰਮ ਨਹੀ ਕੀਤਾ। ਬਸ ਸਵੇਰੇ ਉੱਠੇ, ਨਾਸ਼ਤਾ ਕੀਤਾ, ਭੋਜਨ ਖਾਧਾ। ਸਾਰਾ ਦਿਨ ਅਵਾਰਾਗਰਦੀ ਕੀਤੀ, ਫਿਰ ਰਾਤ ਨੂੰ ਜਾ ਲੰਮੇ ਪਏ। ਤਿੰਨ ਸੌ ਪੈਂਹਠ ਦੇ ਅੱਗੇ ਗੁਣਾ ਦਾ ਚਿੰਨ੍ਹ ਲਗਾ ਕੇ ਜਿੰਨੇ ਵਰ੍ਹੇ ਦੀ ਉਮਰ ਹੋ ਗਈ ਉਹ ਗਿਣਤੀ ਲਿਖ ਦੇਣ ਨਾਲ ਤਾਂ ਹੀ ਹੋ ਗਿਆ ਪੂਰੀ ਜ਼ਿੰਦਗੀ ਦਾ ਲੇਖਾ-ਜੋਖਾ। ਜੇ ਥੋੜ੍ਹਾ ਬਹੁਤ ਕੁਝ ਫੇਰ-ਬਦਲ ਹੋਇਆ ਵੀ ਤਾਂ ਉਹ ਕਿਸੇ ਗਿਣਤੀ ਯੋਗ ਹੀ ਨਹੀਂ। ਬਹੁਤ ਹੀ ਸਾਧਾਰਣ।

ਸਾਰੇ ਜੀਵਨ ਵਿੱਚ ਕੋਈ ਵੀ ਕੰਮ ਚੰਗੀ ਤਰ੍ਹਾਂ ਲੜੀਵਾਰ ਢੰਗ ਨਾਲ ਪੂਰਾ ਨਹੀ ਕੀਤਾ। ਕਿੱਧਰੇ ਜਾਣ ਵੇਲੇ ਬੱਸ ਫੜ੍ਹਨ ਵਿੱਚ ਵੀ ਉਨ੍ਹਾਂ ਨੂੰ ਸਦਾ ਹੀ ਦੇਰ ਹੋ ਜਾਂਦੀ ਸੀ। ਸ਼ਾਦੀ-ਵਿਆਹ ਵੀ ਬਾਅਦ ਵਿੱਚ ਕਾਫ਼ੀ ਦੇਰ ਨਾਲ ਕੀਤਾ ਸੀ। ਸਥਾਈ ਨੌਕਰੀ ਵੀ ਬਹੁਤ ਬਾਅਦ ਵਿੱਚ ਹੀ ਮਿਲੀ। ਰਹਿਣ ਲਈ ਮਕਾਨ ਬਣਵਾਇਆ ਉਹ ਵੀ ਕਾਫ਼ੀ ਦੇਰ ਬਾਅਦ, ਇਕਦਮ ਨੌਕਰੀ ਤੋਂ ਸੇਵਾ-ਮੁਕਤ ਹੋ ਜਾਣ ਬਾਅਦ। ਇਹ ਵੀ ਦਿਵਾਕਰ ਦਾਸ ਅਤੇ ਗਜਾਨਨ ਰਾਏ ਦੀ ਸਹਾਇਤਾ ਨਾਲ, ਜੋ ਬਚਪਨ ਵਿੱਚ ਪ੍ਰਾਇਮਰੀ ਸਕੂਲ ਵਿੱਚ ਪੜ੍ਹੇ ਹੋਏ ਸਾਥੀ ਸਨ। ਉਨ੍ਹਾਂ ਨੂੰ ਜਦ ਘਰ ਬਣਾਉਣ ਬਾਰੇ ਸੁੱਝਿਆ ਉਦੋਂ ਸ਼ਹਿਰ ਵਿੱਚ ਜ਼ਮੀਨ ਖਰੀਦ ਸਕਣਾ ਅਸੰਭਵ ਹੋ ਗਿਆ ਸੀ। ਇਸ ਇਲਾਕੇ ਵਿੱਚ ਉਦੋਂ ਕੋਈ ਘਰ-ਬਾਰ ਨਹੀ ਸੀ। ਨਿਵਾਰਣ ਕੁਮਾਰ ਸਾਹਿਬ ਦਾ ਮਕਾਨ ਜੋ ਬਸਤੀ ਦੇ ਆਖ਼ਰੀ ਸਿਰੇ ਉੱਤੇ ਸੀ, ਉਸ ਤੋਂ ਬਾਅਦ ਸੁੰਨਾ ਵੀਰਾਨ ਮੈਦਾਨ ਹੀ ਸੀ। ਇਸ ਤਰ੍ਹਾਂ ਸੁੰਨਸਾਨ ਡਰਾਉਣੇ ਮੈਦਾਨ ਵਿੱਚ ਉਹ ਦੋਵੇਂ ਮਕਾਨ ਬਣਵਾ ਕੇ ਰਹਿਣ ਲੱਗ ਪਏ ਸਨ। ਉਨ੍ਹਾਂ ਲੋਕਾਂ ਨੇ ਜ਼ੋਰ-ਜ਼ਬਰਦਸਤੀ ਕਰਕੇ ਥੋੜ੍ਹੀ ਜਿਹੀ ਜ਼ਮੀਨ ਚੌਧਰੀ ਨੂੰ ਵੀ ਲੈ ਦਿੱਤੀ। ਇਸ ਤਰ੍ਹਾਂ ਉਨ੍ਹਾਂ ਦਾ ਵੀ ਮਕਾਨ ਖੜ੍ਹਾ ਹੋ ਗਿਆ। ਹੁਣ ਤਾਂ ਸਾਰਾ ਮੈਦਾਨ

ਪੂਰੀ ਤਰ੍ਹਾਂ ਮਕਾਨਾਂ ਨਾਲ ਭਰ ਗਿਆ ਹੈ। ਇਕ ਛੋਟਾ ਜਿਹਾ ਸ਼ਹਿਰ ਹੀ ਇਥੇ ਵਸ ਗਿਆ ਲੱਗਦਾ ਹੈ। ਇੱਥੋਂ ਦੇ ਰਹਿਣ ਵਾਲਿਆਂ ਨੇ ਇਸ ਥਾਂ ਦਾ ਨਾਂ ਰੱਖਿਆ ਹੈ — ਸ਼ਾਂਤੀਨਗਰ।

ਚੌਧਰੀ ਦੀਆਂ ਦੋ ਹੀ ਧੀਆਂ ਹਨ — ਵੱਡੀ ਰਾਣੂੰ ਅਤੇ ਛੋਟੀ ਅਨੀਤਾ। ਇਸ ਲਈ ਚੌਧਰੀ ਨੂੰ ਕੋਈ ਵੱਡੇ ਮਕਾਨ ਦੀ ਲੋੜ ਨਹੀ ਸੀ। ਹੁਣ ਤਕ ਦੋਵੇਂ ਧੀਆਂ ਵਿਆਹੀਆਂ ਜਾ ਚੁੱਕੀਆਂ ਸਨ। ਰਾਣੂੰ ਦਾ ਵਿਆਹ ਰਮੇਸ਼ ਬਰੂਆ ਨਾਂ ਦੇ ਨੌਜਵਾਨ ਨਾਲ ਹੋਇਆ, ਜੋ ਕਿ ਨਾਮੀ ਡਾਕਟਰ ਹੈ ਅਤੇ ਇਸੇ ਸ਼ਹਿਰ ਦੀ ਇਕ ਬਸਤੀ ਵਿੱਚ ਰਹਿੰਦਾ ਹੈ। ਛੋਟਾ ਰਮੇਨ ਕਾਕਤੀ ਇੰਜੀਨੀਅਰ ਹੈ। ਹਾਲ ਦੀ ਘੜੀ ਉਹ ਵੀ ਇਸੇ ਸ਼ਹਿਰ ਵਿਚ ਹੈ। ਅਨੀਤਾ ਆਪ ਵੀ ਪੜ੍ਹਨ-ਲਿਖਣ ਵਿੱਚ ਹੁਸ਼ਿਆਰ ਰਹੀ। ਅੰਗਰੇਜ਼ੀ ਦੀ ਐਮ. ਏ. ਕਰਕੇ ਇਕ ਸਥਾਨਕ ਕਾਲਜ ਵਿੱਚ ਪੜ੍ਹਾਉਂਦੀ ਹੈ।

ਦੋਵੇਂ ਧੀਆਂ ਦਾ ਸੁਭਾਅ ਇਕ-ਦੂਜੇ ਤੋਂ ਬਿਲਕੁਲ ਉਲਟਾ ਹੈ। ਰਾਣੂੰ ਨੂੰ ਪੜ੍ਹਨ ਵਿੱਚ ਕੋਈ ਰੁਚੀ ਨਹੀ ਸੀ। ਕਿਸੇ ਤਰ੍ਹਾਂ ਉਸ ਨੇ ਬੀ. ਏ. ਪਾਸ ਕਰ ਲਈ ਸੀ। ਬਚਪਨ ਤੋਂ ਹੀ ਉਹ ਗੰਭੀਰ ਸੁਭਾਅ ਦੀ ਹੈ। ਘਰ-ਪਰਿਵਾਰ ਚੰਗੀ ਤਰ੍ਹਾਂ ਸੰਭਾਲ ਸਕਦੀ ਹੈ। ਲੋਕਾਂ ਨੂੰ ਬੜੀ ਗੰਭੀਰਤਾ ਨਾਲ ਸਲਾਹ-ਮਸ਼ਵਰਾ ਦਿੰਦੀ ਹੈ। ਉਸ ਦਾ ਸੁਭਾਅ ਵੇਖ ਕੇ ਕੋਈ ਵੀ ਉਸ ਸਾਹਮਣੇ ਹੋਛਾਪਨ ਦਿਖਾਉਣ ਦੀ ਹਿੰਮਤ ਨਹੀਂ ਕਰਦਾ। ਹੋਰਨਾਂ ਦੀ ਗੱਲ ਛੱਡੋ, ਚੌਧਰੀ ਆਪ ਵੀ ਆਪਣੀ ਇਸ ਧੀ ਤੋਂ ਡਰਦੇ ਹਨ। ਉਹ ਸਿਗਰਟ ਪੀਣ ਤੋਂ ਮਨ੍ਹਾ ਕਰਦੀ ਹੈ। ਵਿਆਹ ਤੋਂ ਬਾਅਦ ਸਰੀਰਕ ਤੌਰ ਤੇ ਥੋੜ੍ਹੀ ਭਾਰੀ ਹੋ ਗਈ ਹੈ, ਇਸ ਲਈ ਲੋਕ ਹੋਰ ਵੀ ਡਰ ਕੇ, ਸੰਭਲ ਕੇ, ਉਸ ਨਾਲ ਵਰਤਾਉ ਕਰਦੇ ਹਨ।

ਅਨੀਤਾ ਬਚਪਨ ਤੋਂ ਹੀ ਚੰਚਲ ਹੈ। ਸਕੂਲ ਪੜ੍ਹਨ ਜਾਂਦੇ ਵੇਲੇ ਵੀ ਭੂਗੋਲ, ਗਣਿਤ ਆਦਿ ਦੀਆਂ ਪਾਠ-ਪੁਸਤਕਾਂ ਵੀ ਮਾਂ ਨੂੰ ਹੀ ਲੱਭ ਕੇ ਦੇਣੀਆਂ ਪੈਂਦੀਆਂ ਸਨ। ਡੱਖਾ ਵੀ ਤੋੜ ਕੇ ਦੋਹਰਾ ਨਹੀ ਸੀ ਕਰਦੀ। ਜੇ ਕੋਈ ਕੰਮ ਕਰਨਾ ਪੈ ਹੀ ਜਾਏ ਤਾ ਉਸ ਨੂੰ ਸੰਭਾਲਣ ਲਈ ਉਸ ਦੇ ਪਿੱਛੇ-ਪਿੱਛੇ ਇਕ ਹੋਰ ਆਦਮੀ ਨੂੰ ਵੀ ਲੱਗਣਾ ਪੈਂਦਾ ਹੈ। ਜੇ ਉਹ ਇਕ ਪਿਆਲੀ ਚਾਹ ਬਣਾਉਣ ਜਾਵੇ ਤਾਂ ਪਿਆਲੀ ਤੋੜ ਦੇਵੇਗੀ ਜਾ ਕੱਪੜੇ ਨੂੰ ਅੱਗ ਲਗਾ ਦੇਵੇਗੀ, ਕੁਝ ਨਹੀ ਕਿਹਾ ਜਾ ਸਕਦਾ। ਗੁੱਸੇ ਕਾਰਣ ਮਾਂ ਉਸ ਨੂੰ ਕੋਈ ਵੀ ਕੰਮ ਕਰਨ ਲਈ ਨਾ ਦਿੰਦੀ। ਸਹੁਰੇ ਜਾ ਕੇ ਅਨੀਤਾ ਨੂੰ ਕਿੰਨੀਆਂ ਮੁਸੀਬਤਾਂ ਦਾ ਸਾਮ੍ਹਣਾ ਕਰਨਾ ਪਵੇਗਾ, ਇਹ ਦੱਸ-ਦੱਸ ਕੇ ਮਾਂ ਉਸ ਨੂੰ ਡਰਾਉਂਦੀ ਰਹਿੰਦੀ ਸੀ। ਮਾਂ ਦੇ ਗੁਜ਼ਰ ਜਾਣ ਮਗਰੋਂ ਵੱਡੀ ਭੈਣ ਰਾਣੂੰ ਹੀ ਸਾਰਾ ਘਰ-ਬਾਰ ਸੰਭਾਲਦੀ ਆ ਰਹੀ ਸੀ।

ਅਨੀਤਾ ਦੇ ਸੁਭਾਅ ਵਿੱਚ ਅਜੇ ਵੀ ਕੋਈ ਤਬਦੀਲੀ ਨਹੀ ਆਈ। ਚੌਧਰੀ ਦੇ ਘਰ ਆਉਣ ਤੇ ਪਹਿਲਾਂ ਤਾਂ ਘਰ ਵਿੱਚ ਕੰਮ ਕਰਨ ਵਾਲੇ ਛੋਕਰੇ ਯੋਗੇਨ ਨੂੰ ਡਾਂਟਣਾ-ਫਿਟਕਾਰਨਾ ਸ਼ੁਰੂ ਕਰ ਦਿੰਦੀ ਹੈ। ਸਾਰੇ ਘਰ ਵਿੱਚ ਜਾਲੇ ਲੱਗੇ ਹੋਏ ਹਨ, ਘਰ ਦੇ ਮੁਖ ਦਰਵਾਜ਼ੇ ਸਾਮ੍ਹਣੇ ਕਿੰਨਾ ਗੋਹਾ ਪਿਆ ਹੋਇਆ ਹੈ, ਇਸ ਸਭ ਕੀ ਹੈ ? "ਫਿਰ ਲੱਕ ਦੁਆਲੇ ਪੱਲਾ ਬੰਨ੍ਹ ਕੇ ਆਪ ਹੀ ਸਭ ਠੀਕ ਕਰਨ ਲੱਗ ਪੈਂਦੀ। ਚੌਧਰੀ ਦੀ

ਪੜ੍ਹਨ-ਲਿਖਣ ਦੀ ਮੇਜ਼ ਸਾਫ਼ ਕਰਦੀ, ਉਸ ਉੱਤੇ ਰੱਖੇ ਸਾਰੇ ਕਾਗਜ਼-ਪੱਤਰ ਥੱਲੇ ਚੁੱਕ ਕੇ ਰੱਖ ਦਿੰਦੀ। ਫਿਰ ਕਿਸੇ ਹੋਰ ਗੱਲ ਵਿਚ ਲੱਗ ਜਾਂਦੀ ਤੇ ਇੱਧਰ ਦਾ ਕੰਮ ਜਿਹੜਾ ਅਧੂਰਾ ਪਿਆ ਰਹਿ ਗਿਆ ਸੀ, ਉਸ ਨੂੰ ਭੁੱਲ ਹੀ ਜਾਂਦੀ। ਉਸ ਦੇ ਜਾਣ ਬਾਅਦ ਚੌਧਰੀ ਫਿਰ ਆਪ ਹੀ ਉਨ੍ਹਾਂ ਸਾਰੇ ਕਾਗਜ਼ਾਂ ਦੇ ਢੇਰ ਨੂੰ ਚੁੱਕ-ਚੁੱਕ ਮੇਜ਼ 'ਤੇ ਰਖਦੇ ਹਨ।

ਚੌਧਰੀ ਦਾ ਇਹ ਮਕਾਨ ਅਜੇ ਵੀ ਅਧੂਰਾ ਹੀ ਪਿਆ ਹੈ। ਮਕਾਨ ਦੀ ਛੱਤ ਦੇ ਕਿਨਾਰੇ ਤੋਂ ਲੋਹੇ ਦੇ ਸਰੀਏ ਭੂਤ ਦੀਆਂ ਉਂਗਲੀਆਂ ਵਾਂਗ ਉੱਪਰ ਅਸਮਾਨ ਵੱਲ ਉਠੇ ਹੋਏ ਹਨ। ਲੋਕਾਂ ਦੀ ਸਲਾਹ ਮੰਨ ਕੇ ਉਨ੍ਹਾ ਨੇ ਤਿੰਨ ਮੰਜ਼ਿਲਾ ਮਕਾਨ ਬਣਾਉਣ ਦੀ ਤਿਆਰੀ ਕੀਤੀ ਸੀ ਅਤੇ ਉਸੇ ਦੇ ਅਨੁਸਾਰ ਹੀ ਸਾਰਾ ਪ੍ਰਬੰਧ ਕੀਤਾ ਸੀ। ਉਸੇ ਅਨੁਸਾਰ ਕੰਮ ਵੀ ਸ਼ੁਰੂ ਕੀਤਾ ਸੀ, ਪਰੰਤੂ ਉਸ ਤਰ੍ਹਾਂ ਪੂਰਾ ਨਾ ਕਰ ਸਕੇ। ਆਖ਼ਿਰ ਅਜਿਹਾ ਕਰਨ ਦੀ ਉਨ੍ਹਾਂ ਨੂੰ ਲੋੜ ਕੀ ਸੀ ? ਕਿਉਂ ਇਸ ਤਰ੍ਹਾਂ ਕੀਤਾ ?' ਹੁਣ ਇਹ ਸੋਚ ਕੇ ਹਾਸਾ ਆਉਂਦਾ ਹੈ।

ਪਰ ਆਪਣੀ ਇਕ ਆਤਮਕਥਾ ਲਿਖਣ ਵਿਚ ਕੋਈ ਹਰਜ਼ ਨਹੀਂ। ਉਸ ਨੂੰ ਇਕ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਕੇ ਉਸ ਦਾ ਪ੍ਰਚਾਰ ਕਰਨਾ ਜ਼ਰੂਰੀ ਹੋਏਗਾ-—ਇਹ ਜ਼ਰੂਰੀ ਨਹੀਂ। ਨਿਰਧਾਰਿਤ ਮਾਪਦੰਡਾਂ ਅਨੁਸਾਰ ਉਹ ਇਕ ਆਤਮਕਥਾ ਹੀ ਹੋਏਗੀ, ਇਹ ਵੀ ਜ਼ਰੂਰੀ ਨਹੀਂ। ਉਨ੍ਹਾਂ ਦੇ ਆਲੇ-ਦੁਆਲੇ ਜਿਹੜਾ ਨਵਾਂ ਵਾਤਾਵਰਣ ਹੈ, ਉਸ ਸੰਬੰਧ ਵਿਚ ਉਨ੍ਹਾਂ ਦੀਆਂ ਆਪਣੀਆਂ ਪ੍ਰਤਿਕ੍ਰਿਆਵਾਂ ਦਾ ਇਕ ਸੰਗ੍ਰਹਿ ਹੋ ਸਕਦਾ ਹੈ। ਚੌਧਰੀ ਨੇ ਪਹਿਲਾਂ ਕਦੇ ਸੁਪਨੇ ਵਿੱਚ ਵੀ ਨਹੀਂ ਸੋਚਿਆ ਸੀ ਕਿ ਪਿਉ-ਦਾਦਿਆਂ ਦੀ ਪੁਸ਼ਤੈਨੀ ਜ਼ਮੀਨ, ਬੰਸ਼-ਪਰੰਪਰਾ ਤੋਂ ਪ੍ਰਾਪਤ ਮਕਾਨ, ਘਰ-ਵਿਹੜੇ ਨੂੰ ਛੱਡ ਕੇ ਉਹ ਇਸ ਨਵੀ ਜਗ੍ਹਾ ਉੱਤੇ ਇਸ ਤਰ੍ਹਾਂ ਇਕੱਲੇ ਆ ਕੇ ਰਹਿਣਗੇ।

ਸ਼ੁਰੂ ਵਿੱਚ ਦਿਵਾਕਰ ਦਾਸ, ਗਜਾਨਨ ਰਾਏ ਅਤੇ ਭੂਦੇਵ ਚੌਧਰੀ, ਬਸ ਇਹ ਤਿੰਨ ਲੋਕ ਹੀ ਤਿੰਨ ਮਕਾਨ ਬਣਵਾ ਕੇ ਇੱਥੇ ਰਹਿਣ ਲੱਗ ਪਏ ਸਨ। ਇਸ ਤਰ੍ਹਾਂ ਇਹ ਤਿੰਨੋਂ ਹੀ ਇਸ ਇਲਾਕੇ ਦੇ ਆਗੂ ਹਨ। ਪਰ ਉਸ ਤੋਂ ਬਾਅਦ ਅਣਗਿਣਤ ਲੋਕ ਆ ਵਸੇ। ਉਨ੍ਹਾਂ ਵਿੱਚ ਬਹੁਤੇ ਅਜਿਹੇ ਲੋਕ ਸਨ, ਜੋ ਨੌਕਰੀ-ਚਾਕਰੀ ਤੋਂ ਸੇਵਾ-ਮੁਕਤ ਹੋ ਕੇ ਆਏ ਸਨ। ਸਾਰਿਆ ਦੇ ਮਨ ਵਿਚ ਸ਼ਾਂਤ ਵਾਤਾਵਰਣ ਵਿੱਚ, ਲੰਬੇ-ਚੌੜੇ ਆਕਾਰ ਦੀ ਖੁੱਲ੍ਹੀ-ਡੁੱਲ੍ਹੀ ਥਾਂ 'ਤੇ ਨਿਵਾਸ ਕਰਨ ਦੀ ਇੱਛਾ ਸੀ। ਉਨ੍ਹਾਂ ਵਿੱਚ ਰਤੀਕਾਂਤ ਕਲੀਤਾ, ਰਬੀਨ ਸ਼ਹਰੀਆ, ਸ਼ਰਤ ਲਹਿਕਰ ਅਤੇ ਸਦਾਨੰਦ ਹਜਾਰਿਕਾ ਪ੍ਰਮੁੱਖ ਸਨ। ਚੌਧਰੀ ਦੇ ਮਕਾਨ ਦੇ ਸੱਜੇ ਪਾਸੇ ਮਕਾਨ ਵਿੱਚ ਮਦਨ ਦਾਸ ਰਹਿੰਦੇ ਹਨ। ਉਹ ਮਕਾਨ ਆਯੁਰਵੇਦ ਮਹਾਂਵਿਦਿਆਲਾ (ਮੈਡੀਕਲ ਕਾਲਜ) ਦੇ ਇਕ ਪ੍ਰੋਫ਼ੈਸਰ ਦਾ ਹੈ, ਜਿਸ ਵਿਚ ਮਦਨ ਦਾਸ ਕਿਰਾਏਦਾਰ ਦੇ ਤੌਰ ਤੇ ਰਹਿੰਦੇ ਹਨ। ਹੁਣ ਤਾਂ ਇਹ ਇਲਾਕਾ ਇਕ ਛੋਟੇ-ਮੋਟੇ ਸ਼ਹਿਰ ਵਰਗਾ ਹੋ ਗਿਆ ਹੈ। ਇਸ ਇਲਾਕੇ ਦਾ ਨਾਮਕਰਣ ਲੋਕਾਂ ਨੇ 'ਸ਼ਾਂਤੀਨਗਰ' ਦੇ ਰੂਪ ਵਿੱਚ ਕਰ ਦਿੱਤਾ।

ਨੌਕਰੀ—ਚਾਕਰੀ ਤੋਂ ਛੁੱਟੀ ਪਾ ਜਾਣ ਬਾਅਦ ਇਕ ਅਜੀਬ ਤਰ੍ਹਾਂ ਦੀ ਅਵਸਥਾ ਆ ਜਾਦੀ ਹੈ। ਸੇਵਾ-ਮੁਕਤ ਆਦਮੀ ਦੇ ਬਾਰੇ ਕਿਵੇਂ ਇਕ ਖੁੱਲ੍ਹੇ ਤੌਰ ਤੇ ਇਹ ਐਲਾਨ

ਹੋ ਜਾਂਦਾ ਹੈ ਕਿ ਇਸ ਆਦਮੀ ਦਾ ਹੁਣ ਕੋਈ ਕੰਮ ਬਾਕੀ ਨਹੀਂ ਰਹਿ ਗਿਆ। ਹੁਣ ਇਹ ਪੂਰੀ ਤਰ੍ਹਾਂ ਨਿਕੰਮਾ ਹੋ ਚੁੱਕਾ ਹੈ। ਐਮ. ਏ. ਕਰਨ ਮਗਰੋਂ ਵੀ ਭੂਦੇਵ ਚੌਧਰੀ ਕੋਈ ਨੌਕਰੀ ਨਾ ਮਿਲਣ ਕਾਰਣ ਕਾਫ਼ੀ ਸਮੇਂ ਤੱਕ ਵਿਹਲਾ ਹੀ ਰਹੇ। ਇੱਧਰ-ਉੱਧਰ ਵਿਹਲੇ ਬੈਠ ਕੇ ਗੱਪਾਂ ਮਾਰ ਕੇ ਬੜਾ ਹੀ ਸਮਾਂ ਗੁਆਇਆ। ਪਰ ਉਸ ਬੇਕਾਰੀ ਦੀ ਹਾਲਤ ਵਿੱਚ ਵੀ ਅਜਿਹਾ ਭਾਵ ਕਦੇ ਮਨ ਵਿੱਚ ਨਹੀਂ ਆਇਆ ਸੀ ਕਿ ਇਸ ਧਰਤੀ ਉੱਤੇ ਹੁਣ ਉਨ੍ਹਾਂ ਦੀ ਕੋਈ ਜ਼ਰੂਰਤ ਨਹੀਂ ਹੈ। ਪਰੰਤੂ ਇਸ ਵਾਰ ਦੀ ਸਥਿਤੀ ਤਾਂ ਅਜੀਬ ਹੈ ਜਿਵੇਂ ਕਿ ਇਕ ਘਸ ਚੁੱਕੀ ਬੈਟਰੀ, ਜੋ ਆਪਣਾ ਕੰਮ ਕਰ ਲੈਣ ਬਾਅਦ ਨਕਾਰਾ ਹੋ ਜਾਂਦੀ ਹੈ ਅਤੇ ਕਿਸੇ ਕੰਮ ਦੀ ਨਹੀਂ ਰਹਿੰਦੀ। ਨੌਕਰੀ ਪੇਸ਼ਾ ਜੀਵਨ ਦਾ ਇਹ ਇਕ ਵੱਡਾ ਸ਼ਰਾਪ ਹੁੰਦਾ ਹੈ। ਨੌਕਰੀ ਤੋਂ ਸੇਵਾ-ਮੁਕਤ ਹੋਣ ਦਾ ਸਮਾਂ ਆਉਣ ਤੋਂ ਦੋ ਵਰ੍ਹੇ ਪਹਿਲਾਂ ਹੀ ਇਕ ਖ਼ਲਾਅ ਦਾ ਭਾਵ ਹੌਲੀ—ਹੌਲੀ ਮਨ ਵਿਚ ਆਉਂਦਾ ਜਾਂਦਾ ਹੈ। ਤਨਖਾਹ—ਭੱਤਿਆਂ ਵਿੱਚ ਹੋਣ ਵਾਲੀਆਂ ਨਵੀਆਂ ਤਨਖ਼ਾਹਾਂ ਵਿਚ ਪਰਿਵਰਤਨ, ਨਵੇਂ-ਨਵੇਂ ਅਹੁਦਿਆਂ ਦਾ ਬਣਨਾ ਆਦਿ ਗੱਲਾਂ ਦੇ ਪ੍ਰਤੀ ਚਾਅ ਖ਼ਤਮ ਹੋਣ ਲੱਗਦਾ ਹੈ। ਜੀਵਨ ਵਿੱਚ ਹੁਣ ਨਵੇਂ ਸਿਰੇ ਤੋਂ ਨਵੀਆਂ-ਨਵੀਆਂ ਆਸ਼ਾਵਾਂ ਨੂੰ ਜਿਉਂਦਾ ਰੱਖਣ ਲਈ ਕੁਝ ਵੀ ਬਾਕੀ ਨਹੀਂ ਰਿਹਾ। ਇਹ ਮਨੋਦਸ਼ਾ ਹੀ ਢਹਿੰਦੀ ਕਲਾ ਦੀ ਸ਼ੁਰੂਆਤ ਹੁੰਦੀ ਹੈ। ਕਿਸੇ ਵਿਸ਼ੇਸ਼ ਚੀਜ਼ ਜਾਂ ਭਾਵਨਾ ਵੱਲ ਮਨ ਲਗਾ ਕੇ ਬਰਾਬਰ ਰੁੱਝੇ ਰਹਿ ਸਕਣ ਕਾਰਣ ਜੀਵਨ ਦੇ ਆਖ਼ਰੀ ਪਲਾ ਤਕ ਮਨੁੱਖ ਜ਼ਿੰਦਾ ਰਹਿ ਸਕਦਾ ਹੈ। ਗਜਾਨਨ ਰਾਏ, ਰਤੀਕਾਂਤ ਕਲੀਤਾ, ਰਥੀਨ ਸ਼ਹਰੀਆ ਵਰਗੇ ਲੋਕ ਅਜੇ ਵੀ ਆਪਣੇ ਮਨ ਨੂੰ ਭਾਉਣ ਵਾਲੇ ਵੱਖ-ਵੱਖ ਕੰਮਾਂ ਨੂੰ ਲੈ ਕੇ ਚੌਵੀ ਘੰਟੇ ਮਗਨ ਅਤੇ ਮਸਤ ਰਹਿੰਦੇ ਹਨ। ਭੂਦੇਵ ਚੌਧਰੀ ਨੂੰ ਜਿਤੇਂਦਰ ਸ਼ਰਮਾ ਦੀ ਯਾਦ ਆਈ, ਜੋ ਇਕ ਬਹੁਤ ਵੱਡੇ ਅਹੁਦੇ ਉੱਤੇ ਮਾਣਯੋਗ ਅਧਿਕਾਰੀ ਸਨ। ਹੁਣ ਸੇਵਾ-ਮੁਕਤ ਹੋ ਗਏ ਸਨ। ਵਿੱਦਿਆ ਵਿਭਾਗ ਦੀ ਇਕ ਵਿਸ਼ੇਸ਼ ਸਭਾ ਦੇ ਉਹ ਮੈਂਬਰ ਸਨ। ਸੰਯੋਗ ਨਾਲ ਭੂਦੇਵ ਚੌਧਰੀ ਵੀ ਉਸ ਸਭਾ ਦੇ ਇਕ ਮੈਂਬਰ ਸਨ। ਉਸ ਸਭਾ ਦੀਆਂ ਬੈਠਕਾਂ ਵਿੱਚ ਚੌਧਰੀ ਨੇ ਦੇਖਿਆ ਕਿ ਛੋਟੀ ਤੋਂ ਛੋਟੀ ਗੱਲ ਨੂੰ ਵੀ ਸਰਮਾ ਜੀ ਐਨੀ ਗੰਭੀਰਤਾ ਨਾਲ ਲੈਂਦੇ ਸਨ ਕਿ ਕਦੀ ਕਦੀ ਚੌਧਰੀ ਨੂੰ ਵੀ ਭਾਰੀ ਘਬਰਾਹਟ ਹੋਣ ਲੱਗ ਪੈਂਦੀ ਸੀ।

ਕਿਉਂ ਨਹੀਂ ਹੋ ਸਕੇਗੀ ? ਆਤਮਕਥਾ ਲਿਖਣ ਦੀ ਕੋਸ਼ਿਸ਼ ਕਰਕੇ ਵੇਖਣ ਵਿਚ ਨੁਕਸਾਨ ਹੀ ਕੀ ਹੈ ? ਉਸ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਕਰਨਾ ਜ਼ਰੂਰੀ ਨਹੀਂ। ਇਸ ਨਾਲ ਭਾਵੇਂ ਕੁਝ ਹੋਵੇ ਜਾਂ ਨਾ ਹੋਵੇ, ਘੱਟ ਤੋਂ ਘੱਟ ਇਸ ਕੰਮ ਨੂੰ ਲੈ ਕੇ ਉਹ ਆਪਣੇ ਆਪ ਨੂੰ ਲੀਨ ਤਾਂ ਰਖ ਹੀ ਸਕਣਗੇ। ਚੌਧਰੀ ਅਜੇ ਵੀ ਜ਼ਿੰਦਾ ਹਨ ਅਤੇ ਹੋਰ ਵੀ ਕੁਝ ਸਮੇਂ ਤਕ ਜਿਉਂਦੇ ਰਹਿਣਗੇ। ਉਹ ਆਪਣੇ ਮਨ ਵਿੱਚ ਇਹ ਵਿਸ਼ਵਾਸ ਬਣਾ ਕੇ ਰੱਖਣਾ ਚਾਹੁੰਦੇ ਹਨ ਕਿ ਇਸ ਬ੍ਰਹਿਮੰਡ ਦੀ ਰਹੱਸਮਈ ਗੂੜ੍ਹ ਕਲਪਨਾ ਵਿੱਚ ਉਨ੍ਹਾਂ ਦਾ ਇਕ ਖ਼ਾਸ ਸਥਾਨ ਹੈ। ਇਹ ਗੱਲ ਸ਼ਾਇਦ ਸੱਚ ਹੈ। ਸ਼ਾਇਦ ਕਿਉਂ ਨਿਸ਼ਚਿਤ ਤੌਰ ਤੇ ਸਹੀ ਹੈ। ਉਹ ਕੀ ਕੋਈ ਇਕ ਮਸ਼ੀਨੀ ਖਿਡੌਣਾ ਹੈ ਜੋ ਟੁੱਟ ਗਿਆ ਤਾਂ ਬਸ, ਸਭ ਕੁਝ ਖ਼ਤਮ। ਸਮੇਂ-ਸਮੇਂ ਉਹ ਅਨੁਭਵ ਕਰਦੇ ਕਿ ਉਨ੍ਹਾ ਦੀ ਇਕ ਸੱਚ

ਨਾਲ ਪਛਾਣ ਹੋ ਰਹੀ ਹੈ। ਪਰੰਤੂ ਆਪਣੀ ਇਸ ਅਨੁਭੂਤੀ ਉੱਤੇ ਉਹ ਦ੍ਰਿੜ ਨਹੀਂ ਰਹਿੰਦੇ। ਮਨ ਵਿੱਚ ਸ਼ੰਕਾ ਪੈਦਾ ਹੁੰਦੀ ਹੈ ਕਿ ਇਹ ਭਾਵ ਉਨ੍ਹਾਂ ਦੇ ਮੰਤਵਾ ਦੀ ਸਿਰਫ਼ ਪ੍ਰਤਿਕ੍ਰਿਆ ਹੈ ਜਾਂ ਅਸਲੀਅਤ ਹੈ ? ਉਨ੍ਹਾਂ ਦੀ ਆਪਣੀ ਪਤਨੀ ਦੀ ਮੌਤ ਹੋ ਚੁੱਕੀ ਹੈ। ਤਾਂ ਕੀ ਇੱਥੇ ਹੀ ਉਨ੍ਹਾਂ ਦੀ ਜੀਵਨ-ਲੀਲ੍ਹਾ ਖ਼ਤਮ ਹੋਣ ਵਾਲੀ ਹੈ ? ਕਿਸੇ ਹੋਰ ਤਰ੍ਹਾਂ ਦੇ ਜਗਤ ਵਿੱਚ ਉਨ੍ਹਾਂ ਦੀ ਕੋਈ ਹੋਂਦ ਨਹੀਂ ਹੈ ਕੀ ? ਉਹ ਪੁਨਰਜਨਮ ਬਾਰੇ ਗੱਲ ਨਹੀਂ ਕਰ ਰਹੇ। ਮੌਤ ਹੋ ਜਾਣ ਬਾਅਦ ਸਵਰਗ ਜਾਂ ਨਰਕ ਵਿੱਚ ਰਹਿਣ ਦੀ ਭਾਵਨਾ ਦੇ ਸੰਬੰਧ ਬਾਰੇ ਕੁਝ ਨਹੀਂ ਸੋਚਦੇ। ਉਹ ਆਪਣੇ ਅੰਤਹਿਕਰਨ ਨਾਲ ਇਹ ਵਿਸ਼ਵਾਸ ਕਰਨਾ ਚਾਹੁੰਦੇ ਹਨ ਕਿ ਮੌਤ ਦੇ ਨਾਲ ਹੀ ਹੋਂਦ ਦਾ ਵੀ ਵਿਨਾਸ਼ ਨਹੀਂ ਹੋ ਜਾਂਦਾ ਹੈ। ਜੇ ਅਜਿਹਾ ਨਾ ਹੋਵੇ ਤਾਂ ਸਦੀਵੀ ਕਾਲ ਵਿਚ ਜੀਵਨ ਵਿਚ ਪ੍ਰਾਪਤ ਪ੍ਰਸਿੱਧੀ ਤੇ ਬਦਨਾਮੀ, ਸਫਲਤਾ ਤੇ ਅਸਫਲਤਾ ਦਾ ਕੋਈ ਵੀ ਅਰਥ ਨਹੀਂ ਰਹਿ ਜਾਂਦਾ। ਫਜ਼ੂਲ ਹਿਸਾਬ-ਕਿਤਾਬ ਕਰਨ, ਲਾਭ-ਹਾਨੀ ਦੀ ਗਿਣਤੀ ਕਰਨ ਦਾ ਕੋਈ ਮੁੱਲ ਨਹੀਂ ਰਹਿ ਜਾਏਗਾ। ਇਹ ਤਾਂ ਇਕ ਭਿਆਨਕ ਸਥਿਤੀ ਹੈ, ਇਕ ਵਹਿਸ਼ੀਪੁਣੇ ਅੱਗੇ ਸਮਰਪਿਤ ਕਰਨ ਵਾਂਗ ਵਿਨਾਸ਼ਕਾਰੀ ਹੈ। ਚੌਧਰੀ ਚੇਤੰਨ ਹੋ ਗਏ। ਦਿਮਾਗ ਨੂੰ ਠੰਡਾ ਅਤੇ ਤਰੋ-ਤਾਜ਼ਾ ਕਰਨ ਲਈ ਉਹ ਬਾਹਰ ਸੜਕ ਉੱਤੇ ਘੁੰਮਣ ਚਲੇ ਗਏ।

ਸਾਮ੍ਹਣਿਓਂ ਰਤੀਕਾਂਤ ਕਲੀਤਾ ਆ ਰਹੇ ਸਨ। ਉਹ ਬਹੁਤ ਕਾਹਲੀ ਵਿੱਚ ਲੱਗ ਰਹੇ ਸਨ।

'ਕਲੀਤਾ ਜੀ ! ਕਿੱਥੇ ਜਾ ਰਹੇ ਹੋ ?'

'ਭਾਈ, ਕੁਝ ਨਾ ਪੁੱਛੋ, ਚਿੱਟੇ ਰੰਗ ਦਾ ਵੱਛਾ ਘਰ ਹੈ ਹੀ ਨਹੀਂ। ਅੱਜ ਉਹ ਕੁੱਬਾ ਬੁੱਢਾ ਗੋਰੂ ਉਸ ਨੂੰ ਚਰਾਉਣ ਲਈ ਇੱਧਰ ਲੈ ਆਇਆ ਸੀ। ਜ਼ਰੂਰ ਉਸੇ ਨੇ ਆਪਣੇ ਡੰਗਰਾਂ ਨਾਲ ਭਰਮਾ ਕੇ ਰਲਾ ਲਿਆ ਹੋਣਾ ਹੈ ਅਤੇ ਆਪਣੇ ਅੱਡੇ ਲੈ ਗਿਆ ਹੋਣਾ ਹੈ। ਬੜਾ ਮੱਕਾਰ ਬੁੱਢਾ ਹੈ ਉਹ।'

''ਉਸ ਪਿੰਡ ਵਿੱਚ ਖ਼ਬਰ ਕਰ ਦਿੱਤੀ ਹੈ ?''

'ਅਚਾਨਕ ਹੀ ਪਹੁੰਚਣ ਤੇ ਫਿਰ ਲੱਭਣ ਤੇ ਵੀ ਕਿੱਥੋਂ ਮਿਲੇਗਾ ? ਖ਼ਬਰ ਕੁਝ ਇਸ ਤਰ੍ਹਾਂ ਕਰਨਾ ਕਿ ਦੂਸਰੇ ਕਿਸੇ ਨੂੰ ਪਤਾ ਨਾ ਲੱਗੇ। ਫਣੀ ਦੇ ਮਾਮੇ ਦਾ ਘਰ ਉਸੇ ਪਿੰਡ ਵਿੱਚ ਹੈ। ਚਲ, ਪਹਿਲਾ ਫਣੀ ਨੂੰ ਹੀ ਲੱਭੀਏ। ਵੇਖੀਏ, ਉਹ ਜਾ ਕੇ ਕੁਝ ਪਤਾ ਕਰ ਸਕਦਾ ਹੈ ਜਾਂ ਨਹੀਂ ?''

## 4

ਸੌਂ ਕੇ, ਬੈਠ ਕੇ ਕਿੰਨਾ ਸਮਾਂ ਬਿਤਾਇਆ ਜਾ ਸਕਦਾ ਹੈ ? ਕਿਤਾਬਾਂ ਵੀ ਕਿੰਨੀਆਂ ਪੜ੍ਹੀਆਂ ਜਾ ਸਕਦੀਆਂ ਹਨ ? ਕਿਤਾਬਾਂ ਪੜ੍ਹ ਕੇ ਸਮਾਂ ਬਿਤਾਉਂਦੇ ਹੋਏ ਕਈ ਵਾਰ ਆਪਣੇ ਆਪ ਨੂੰ ਵੱਡਾ ਸਿੱਧ ਕਰਨ ਲਈ, ਥੋੜ੍ਹਾ ਘੁਮੰਡੀ ਹੋਣਾ ਵੀ ਦਿਖਾਉਣਾ ਪੈਂਦਾ

ਹੈ। ਨੌਕਰੀ ਤੋਂ ਸੇਵਾ-ਮੁਕਤ ਹੋਣ ਬਾਅਦ ਸਮਾਂ ਕਿਵੇਂ ਬਿਤਾਇਆ ਜਾਵੇ, ਭੂਦੇਵ ਚੌਧਰੀ ਲਈ ਇਹ ਸਭ ਤੋਂ ਵੱਡੀ ਸਮੱਸਿਆ ਸੀ। ਹਰ ਵੇਲੇ ਲੋਕਾਂ ਦੇ ਘਰ ਜਾਣਾ ਵੀ ਸੰਭਵ ਨਹੀਂ ਹੁੰਦਾ, ਕਿਉਂਕਿ ਬਾਕੀ ਲੋਕ ਉਨ੍ਹਾਂ ਵਾਂਗ ਬੇਕਾਰ ਨਹੀਂ ਹਨ। ਕੰਮ ਵਿਚ ਰੁੱਝੇ ਲੋਕਾਂ ਦੇ ਘਰ ਜਾਣ ਤੇ ਉਹ ਲੋਕ ਵੇਖਣ ਤੋਂ ਬੜੀ ਖ਼ੁਸ਼ੀ ਪ੍ਰਗਟ ਕਰਦੇ ਹਨ, ਪਰ ਕਈ ਵਾਰ ਸਹੀ ਢੰਗ ਦਾ ਵਿਵਹਾਰ ਦਿਖਾਉਣ ਵਿਚ ਵੀ ਘਰ ਦੇ ਲੋਕਾਂ ਨੂੰ ਕਾਫ਼ੀ ਪਰੇਸ਼ਾਨੀ ਝੱਲਣੀ ਪੈਂਦੀ ਹੈ।

ਉਧਰ ਰਤੀਕਾਂਤ ਕਲੀਤਾ ਦੀ ਹਾਲਤ ਇਹ ਹੈ ਕਿ ਨੌਕਰੀ ਤੋਂ ਸੇਵਾ-ਮੁਕਤ ਹੋ ਜਾਣ ਮਗਰੋਂ ਵੀ ਉਸ ਕੋਲ ਬਹੁਤ ਰੁਝੇਵੇਂ ਹਨ। ਏਨੀ ਉਮਰ ਹੋਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਇਕ ਪਲ ਦਾ ਅਰਾਮ ਨਹੀਂ। ਬੱਤਖਾਂ, ਮੁਰਗੀਆਂ, ਕਬੂਤਰਾਂ ਆਦਿ ਨੂੰ ਲਾਡ-ਪਿਆਰ ਕਰਨ ਵਿੱਚ ਹੀ ਸਾਰਾ ਦਿਨ ਲੱਗਾ ਰਹਿੰਦਾ ਹੈ। ਇਸ ਤੋਂ ਇਲਾਵਾ ਗਊਆਂ ਵੀ ਕਾਫੀ ਹਨ। ਉਨ੍ਹਾਂ ਨੂੰ ਪਾਲਣਾ-ਪੋਸਣਾ, ਦੇਖਣਾ-ਭਾਲਣਾ, ਦੁੱਧ ਚੋਣਾ, ਕੀ ਕੋਈ ਸਾਧਾਰਣ ਕੰਮ ਹੈ ? ਉਨ੍ਹਾਂ ਵਿੱਚੋਂ ਕੋਈ ਇਕ ਚੰਟ ਸੁਭਾਅ ਵਾਲੀ ਗਾ ਰੱਸਾ ਤੁੜਾ ਕੇ ਕਿੱਧਰੇ ਭੱਜ ਗਈ, ਫਿਰ ਤਾਂ ਪੁੱਛੋ ਹੀ ਨਾ। ਕਿੰਨਾ ਕੰਮ ਵਧ ਜਾਂਦਾ ਹੈ। ਜਿਹੜੀਆਂ ਗਊਆਂ ਦੁੱਧ ਦੇਣਾ ਬੰਦ ਕਰ ਦੇਂਦੀਆਂ ਹਨ, ਉਨ੍ਹਾਂ ਨੂੰ ਸਵੇਰੇ ਹੀ ਸਾਰਾ ਦਿਨ ਲਈ ਛੱਡ ਦੇਣਾ ਹੁੰਦਾ ਹੈ, ਜੋ ਸ਼ਾਮ ਵੇਲੇ ਵਾਪਸ ਆ ਜਾਂਦੀਆਂ ਹਨ। ਜੇ ਕੋਈ ਵਾਪਸ ਮੁੜ ਕੇ ਨਾ ਆਵੇ ਤਾਂ ਫਿਰ ਉਸ ਦੀ ਭਾਲ ਸ਼ੁਰੂ ਹੋ ਜਾਂਦੀ। ਕਿਸੇ ਦੇ ਘਰ ਸਾਮ੍ਹਣੇ ਦੇ ਹਿੱਸੇ ਵਿੱਚ, ਜਾਂ ਕਦੀ ਕਿਸੇ ਦੇ ਬਗ਼ੀਚੇ ਦੇ ਪਿਛਲੇ ਹਿੱਸੇ ਵਿੱਚ ਲੁੱਕੀ ਹੋਵੇ, ਕੋਈ ਪਤਾ ਨਹੀਂ। ਕਿਸੇ ਦੀ ਤਿਆਰ ਬਗ਼ੀਚੀ ਵਿੱਚ ਵੜ ਕੇ ਜੇ ਚਰਨ ਲੱਗੀ ਹੋਵੇ, ਤਾਂ ਉਹ ਉਸ ਨੂੰ ਬੇਰਹਿਮੀ ਨਾਲ ਮਾਰ ਕੇ ਉਸ ਦੀ ਲੱਤ ਵੀ ਤੋੜ ਸਕਦਾ ਹੈ। ਹਰੇ-ਭਰੇ ਖੇਤਾਂ ਵਿੱਚ ਜਾਣ ਤੇ ਕੋਈ ਉਨ੍ਹਾਂ ਨੂੰ ਪਸ਼ੂਆਂ ਦੇ ਵਾੜੇ ਵਿਚ ਵੀ ਲਿਜਾ ਕੇ ਬੰਦ ਕਰਵਾ ਸਕਦਾ ਹੈ। ਹੱਥ ਵਿਚ ਲਾਲਟੈਣ ਚੁੱਕੀ ਰਤੀਕਾਂਤ ਕਲੀਤਾ ਅੱਧੀ ਰਾਤ ਤਕ ਗਊਆਂ-ਵੱਛਿਆਂ ਨੂੰ ਲੱਭਦਾ ਫਿਰਦਾ ਰਹਿੰਦਾ ਹੈ। ਕਦੀ-ਕਦੀ ਤਾਂ ਕੁਝ ਲੋਕ ਖਿਝ ਕੇ ਉਨ੍ਹਾਂ ਨੂੰ ਸਬਕ ਸਿਖਾਉਣ ਦੇ ਇਰਾਦੇ ਨਾਲ ਆਪ ਕਸ਼ਟ ਝੱਲ ਕੇ ਉਸ ਦੀਆਂ ਗਊਆਂ ਨੂੰ ਬੜੀ ਦੂਰ ਬਣੇ ਪਸ਼ੂਆਂ ਦੇ ਵਾੜੇ ਵਿਚ ਜਾ ਕੇ ਬੰਦ ਕਰ ਆਉਂਦੇ ਹਨ, ਨੇੜਲੇ ਪਸ਼ੂਆਂ ਦੇ ਵਾੜੇ ਵਿੱਚ ਨਹੀਂ ਜਾਂਦੇ ਸਨ।

ਕਦੀ ਕਿਸੇ ਦੀ ਖੇਤੀ ਨੂੰ ਚਰ ਕੇ ਸਾਫ਼ ਕਰ ਦੇਂਦੀਆਂ ਤਾਂ ਉਸ ਦਾ ਮਾਲਕ ਕਿਸਾਨ ਉਨ੍ਹਾਂ ਦੇ ਘਰ ਆ ਕੇ ਗਾਲ੍ਹਾਂ ਵੀ ਸੁਣਾ ਜਾਂਦਾ। ਹੁਣ ਏਨੀ ਮਿਹਨਤ ਨਾਲ ਉਗਾਈ ਖੇਤੀ ਦੇ ਨਸ਼ਟ ਹੋ ਜਾਣ ਤੇ ਕਿਸਾਨ ਨੂੰ ਗੁੱਸਾ ਨਹੀਂ ਆਏਗਾ ਤਾ ਹੋਰ ਕੀ ਹੋਏਗਾ ?

ਇਹ 'ਕਰਿਆਈ' ਤਾਂ ਬਹੁਤ ਹੀ ਦੁਸ਼ਟ ਹੈ। ਜੇ ਕਿਸੇ ਦੇ ਘਰ ਸਾਮ੍ਹਣੇ ਬਗੀਚੇ ਨੂੰ ਸੁਰੱਖਿਅਤ ਰੱਖਣ ਲਈ ਚੁਫੇਰੇ ਵਾੜ ਲਗਾਈ ਹੋਵੇ ਤੇ ਮੁਖ ਦਰਵਾਜ਼ਾ ਬੰਦ ਹੋਵੇ, ਤਾਂ ਵੀ ਉਹ ਬੜੀ ਚਲਾਕੀ ਨਾਲ ਬੂਹਾ ਖੋਲ੍ਹ ਲੈਂਦੀ ਹੈ। ਬੜੀ ਸ਼ੈਤਾਨ ਹੈ। ਐਨੀ ਭੂਤਰੀ ਹੋਈ ਹੈ ਕਿ ਕੋਈ ਉਸ ਨੂੰ ਫੜ੍ਹ ਨਹੀਂ ਸਕਦਾ। ਕਿਸੇ ਨੂੰ ਸੋਟੀ-ਡੰਡਾ ਲਿਆਉਂਦੇ ਵੇਖ ਬਿਜਲੀ ਵਰਗੀ ਤੇਜ਼ੀ ਨਾਲ ਛਾਲ ਮਾਰ ਕੇ ਗਾਇਬ ਹੋ ਜਾਂਦੀ ਹੈ।

ਏਨੀ ਤੇਜ਼ ਦੌੜਦੀ ਹੋਈ ਵੀ ਗੇਂਦੇ ਦੇ ਫੁੱਲਾਂ ਦੇ ਹਰੇ-ਭਰੇ ਬੂਟੇ ਪੁੱਟ ਸੁੱਟਦੀ ਹੈ। ਜੇ ਕੋਈ ਮੁਖ ਦਰਵਾਜ਼ੇ ਵਲੋਂ ਆ ਕੇ ਘੇਰੇ ਤਾਂ ਅਚਾਨਕ ਹੀ ਛਾਲ ਮਾਰ ਕੇ ਵਾੜੇ ਨੂੰ ਤੋੜਦੀ ਹੋਈ ਦੂਜੇ ਪਾਸਿਉਂ ਬਾਹਰ ਦੌੜ ਜਾਂਦੀ ਹੈ। ਉਸ ਦੀਆਂ ਅਜਿਹੀਆਂ ਕਰਤੂਤਾਂ ਕਰਕੇ ਰਤੀਕਾਂਤ ਦੇ ਘਰ ਜਾ ਕੇ ਲੋਕ ਆਪਣਾ ਦੁੱਖੜਾ ਸੁਣਾਉਂਦੇ ਰਹਿੰਦੇ ਹਨ। ਕਦੇ ਕਦੇ ਬਹੁਤ ਗੁੱਸੇ ਵਿੱਚ ਆ ਕੇ ਖਰੀ-ਖੋਟੀ ਵੀ ਕਹਿ ਜਾਂਦੇ ਹਨ। ਜਿਵੇਂ ਕਿ, "ਉਸ ਦੇ ਮਾਲਕ ਦੇ ਘਰ ਦੇ ਲੋਕ ਜਿੰਨੇ ਬਦਤਮੀਜ਼ ਹਨ, ਗਾਂ ਵੀ ਉਨ੍ਹਾਂ ਵਰਗੀ ਹੀ ਹੈ।" ਕਦੇ-ਕਦੇ ਸਲਾਹ ਵੀ ਦੇ ਜਾਂਦੇ ਹਨ ਕਿ – "ਜੇ ਸੰਭਾਲ ਕੇ ਨਹੀਂ ਰਖ ਸਕਦੇ ਤਾਂ ਫਿਰ ਗਾਂ ਪਾਲਣੀ ਵੀ ਨਹੀਂ ਚਾਹੀਦੀ, ਸਮਝੇ ਨਾ ?"

ਭੂਦੇਵ ਚੌਧਰੀ ਦੀ ਜਦੋਂ ਨਵੀਂ-ਨਵੀਂ ਨੌਕਰੀ ਲੱਗੀ ਸੀ, ਤਾਂ ਉਨ੍ਹਾਂ ਦੀ ਪਤਨੀ ਨੇ ਸਲਾਹ ਦਿੱਤੀ ਸੀ, "ਇਕ ਗਾਂ ਕਿਉਂ ਨਾ ਪਾਲ ਲਈਏ ?" ਘੱਟੋ-ਘੱਟ ਖਾਲਸ ਦੁੱਧ ਤਾਂ ਮਿਲੇਗਾ। ਇਹ ਬੁਧਪ੍ਰਸਾਦ ਜਿਹੜਾ ਰੋਜ਼ਾਨਾ ਦੁੱਧ ਦੇ ਕੇ ਜਾਂਦਾ ਹੈ, ਪਤਾ ਹੈ ਉਸ ਵਿੱਚ ਕਿੰਨਾ ਪਾਣੀ ਹੁੰਦਾ ਹੈ ? ਮੈਂ ਤਾਂ ਦੱਸ ਹੀ ਨਹੀਂ ਸਕਦੀ। ਪਾਣੀ ਵੀ ਪਤਾ ਨਹੀਂ ਕਿਹੋ ਜਿਹਾ ਤੇ ਕਿੱਥੋਂ ਦਾ ਹੁੰਦਾ ਹੈ, ਕੀ ਪਤਾ ? ਹੁਣ ਤਾਂ ਕੁਝ ਦਿਨਾ ਤੋਂ ਐਨਾ ਭੈੜਾ ਦੁੱਧ ਦੇ ਰਿਹਾ ਹੈ ਕਿ ਚਾਹ ਵਿੱਚ ਪਾਓ ਤਾ ਉਸ ਦਾ ਰੰਗ ਹੀ ਬਦਰੰਗ ਹੋ ਜਾਦਾ ਹੈ। ਕਿਸੇ ਭਲੇ ਆਦਮੀ ਨੂੰ ਚਾਹ ਦਿੰਦੇ ਹੋਏ ਵੀ ਸ਼ਰਮ ਆਉਂਦੀ ਹੈ।"

"ਠਹਿਰ ਤਾਂ ਸਹੀ, ਗਾਂ ਰੱਖੋਗੀ ਤਾਂ ਉਸ ਦੀ ਦੇਖ-ਭਾਲ ਕੌਣ ਕਰੇਗਾ ?"

"ਬੀਰੇਨ ਤਾਂ ਹੈ ਹੀ ਨਾ। ਉਹ ਵੀ ਤਾਂ ਪਤਾ ਨਹੀਂ ਕਦੋਂ ਦਾ ਇਕ ਗਾਂ ਰੱਖਣ ਬਾਰੇ ਕਹਿ ਰਿਹਾ ਹੈ।"

"ਅੱਛਾ, ਤਾਂ ਉਸ ਦੇ ਭਰੋਸੇ ? ਜੇ ਅਚਾਨਕ ਹੀ ਉਹ ਕਿੱਧਰੇ ਗਾਇਬ ਹੋ ਗਿਆ, ਫਿਰ ਕੀ ਹੋਏਗਾ ? ਘਰ ਵਿੱਚ ਕੰਮ ਕਰਨ ਵਾਲੇ ਨੌਕਰ ਦਾ ਕੀ ਭਰਸਾ ? ਅਜੇ ਵੀ ਤੈਨੂੰ ਪਤਾ ਹੈ ਕਿ ਮਹੀਨੇ ਵਿੱਚ ਇਕ ਵਾਰ ਆਪਣੇ ਘਰ ਜਾਏ ਬਿਨਾਂ ਮੰਨਦਾ ਨਹੀਂ। ਇਸ ਲਈ ਬੀਰੇਨ ਦੀ ਗੱਲ ਤਾਂ ਤੂੰ ਛੱਡ ਹੀ ਦੇ।"

"ਲੈ ਭਲਾ, ਜੇ ਇਕ ਦਿਨ ਅਜਿਹੀ ਦਿੱਕਤ ਆ ਵੀ ਗਈ, ਤਾਂ ਕੀ ਇਕ-ਅੱਧ ਦਿਨ ਲਈ ਤੁਸੀ ਨਹੀਂ ਸੰਭਾਲ ਲਵੋਗੇ ?"

"ਮੁਆਫ਼ ਕਰਨਾ ਜੀ, ਇਹ ਮੇਰੇ ਵਸ ਦੀ ਗੱਲ ਨਹੀਂ। ਰੱਸਾ ਤੁੜਾ ਕੇ ਜੇ ਕਿੱਧਰੇ ਭੱਜ ਗਈ ਤਾਂ ਰਸਤੇ, ਘਾਟ, ਗਲੀ-ਮੁਹੱਲੇ ਵਿੱਚੋਂ ਗਾਂ ਨੂੰ ਲੱਭ ਕੇ ਮੈਂ ਨਹੀਂ ਲਿਆ ਸਕਦਾ।"

"ਹੋਰਨਾਂ ਨੇ ਵੀ ਤਾਂ ਪਾਲੀਆਂ ਹੋਈਆਂ ਹਨ।"

"ਹੁਣ ਰਹਿਣ ਦੇ। ਜੋ ਸਾਰੇ ਕਰਦੇ ਹਨ, ਉਹ ਸਭ ਕੀ ਮੈਨੂੰ ਵੀ ਕਰਨਾ ਜ਼ਰੂਰੀ ਹੈ ? ਅਰੇ ਇਸ ਸਭ ਬਸ ਲੋਕਾਂ ਤੋਂ ਗਾਲ੍ਹਾਂ ਸੁਣਨ ਦੀ ਇਕ ਭੈੜੀ ਮੱਤ ਹੈ।"

"ਐਨਾ ਗੁੱਸਾ ਕਿਉਂ ਹੋ ਰਹੇ ਹੋ ? ਮੈਂ ਤਾਂ ਬਸ ਇਕ ਗੱਲ ਹੀ ਕਹੀ ਸੀ।"

"ਠੀਕ ਹੈ, ਮੁੜ ਕੇ ਨਾ ਕਹਿਣਾ।"

ਰੋਜ਼ ਸ਼ਾਮ ਵੇਲੇ ਚੌਧਰੀ ਦੀ ਮੁਲਾਕਾਤ ਰਤੀਕਾਂਤ ਕਲੀਤਾ ਨਾਲ ਹੋ ਹੀ ਜਾਂਦੀ ਹੈ।

"ਕਿੱਥੇ ਜਾ ਰਹੇ ਹੋ, ਕਲੀਤਾ ਜੀ ?"

"ਕੁਝ ਨਾ ਪੁੱਛੋ ਸਾਹਿਬ ! ਮੁੰਗੀਆ ਦਾ ਅਜੇ ਤਕ ਕੁਝ ਅਤਾ-ਪਤਾ ਹੀ ਨਹੀਂ। ਤੁਹਾਨੂੰ ਤਾਂ ਪਤਾ ਹੀ ਹੈ ਕਿ ਉਹ ਕਦੇ ਐਨੀ ਦੇਰ ਨਹੀਂ ਕਰਦੀ। ਭਾਵੇਂ ਕਿੱਥੇ ਵੀ ਹੋਵੇ, ਹਨੇਰਾ ਹੋਣ ਤੋਂ ਪਹਿਲਾਂ ਹੀ ਘਰ ਜ਼ਰੂਰ ਪਹੁੰਚ ਜਾਂਦੀ ਹੈ। ਪਰ ਅੱਜ ਏਨੀ ਦੇਰ ਹੋ ਗਈ, ਅਜੇ ਤਕ ਨਹੀਂ ਆਈ। ਕਿੱਥੇ ਚਲੀ ਗਈ ਭਲਾ ?"

ਐਨੇ ਵਿਸ਼ਾਲ ਸੰਸਾਰ ਦੀ ਧਰਤੀ ਉੱਤੇ ਪਤਾ ਨਹੀਂ ਇਕ ਤੋਂ ਵੱਧ ਇਕ ਚਮਤਕਾਰੀ ਘਟਨਾਵਾਂ ਵਾਪਰਦੀਆਂ ਹਨ ਕਿ ਸਾਰੇ ਹੀ ਉਨ੍ਹਾਂ ਤੋਂ ਪ੍ਰਭਾਵਿਤ ਹੋ ਜਾਂਦੇ ਹਨ। ਯੁੱਧ..........ਕੁਦਰਤੀ ਆਫ਼ਤਾਂ.................... ਪਰ ਰਤੀਕਾਂਤ ਕਲੀਤਾ ਕੋਲ ਉਨ੍ਹਾਂ ਵੱਲ ਅੱਖ ਚੁੱਕ ਕੇ ਵੇਖਣ ਦੀ ਵੀ ਵਿਹਲ ਨਹੀਂ।

"ਕਿੱਥੇ ਜਾ ਰਹੇ ਹੋ, ਕਲੀਤਾ ਜੀ ? "

"ਕੁਝ ਨਾ ਪੁੱਛੋ। ਉਸ ਭੌਂਦੂ ਬੁੱਢੇ ਨੂੰ ਲੱਭਣ ਜਾ ਰਿਹਾ ਹਾਂ।"

"ਕਿਉਂ ਬਈ, ਉਸ ਦੀ ਕੀ ਲੋੜ ਆ ਪਈ ?"

"ਅਰੇ ਕਰਿਆਈ ਨੂੰ ਭੋਕੋਲਾ (ਇਕ ਬਿਮਾਰੀ) ਹੋ ਗਿਆ ਹੈ।"

"ਇਹ ਭੋਕੋਲਾ ਕੀ ਹੁੰਦਾ ਹੈ, ਬਈ।"

"ਇਸ ਵਿਚ ਸੰਘ ਫੁੱਲ ਜਾਂਦਾ ਹੈ। ਗਲ ਥਾਣੀ ਦਾਣਾ-ਪਾਣੀ ਅੰਦਰ ਨਹੀਂ ਲੰਘਦਾ, ਇਕ ਬੁਰਕੀ ਵੀ ਅੰਦਰ ਨਹੀਂ ਲੰਘਦੀ। ਉੱਠ ਕੇ ਖਲੋ ਵੀ ਨਹੀਂ ਸਕਦੀ।"

"ਤਾਂ ਫਿਰ ਜਾਨਵਰਾਂ ਦੇ ਹਸਪਤਾਲ ਦੇ ਕਿਸੇ ਡਾਕਟਰ ਨੂੰ ਬੁਲਾ ਕੇ ਦਿਖਾਓ ?"

"ਉਸ ਦਾ ਕੋਈ ਫਾਇਦਾ ਨਹੀਂ। ਮੇਰੀ ਇਕ ਵੱਛੀ ਨੇ ਮਾਂ ਦਾ ਦੁੱਧ ਪੀਣਾ ਬੰਦ ਕਰ ਦਿੱਤਾ ਸੀ, ਤਾਂ ਉਸ ਨੂੰ ਵਿਖਾਉਣ ਲਈ ਉੱਥੋਂ ਹੀ ਡਾਕਟਰ ਬੁਲਾਇਆ ਸੀ। ਪੰਜਾਹ ਰੁਪਏ ਉਸ ਦੇ ਆਉਣ ਜਾਣ 'ਤੇ ਖਰਚ ਕਰ ਦਿੱਤੇ, ਪਰ ਕੋਈ ਫਾਇਦਾ ਨਹੀਂ ਹੋਇਆ। ਅਖੀਰ ਵੱਛੀ ਮਰ ਹੀ ਗਈ।"

ਰਤੀਕਾਂਤ ਕਲੀਤਾ ਸਦਾ ਕੰਮ ਵਿਚ ਰੁੱਝੇ ਰਹਿੰਦੇ ਹਨ। ਇਕ ਕੰਮ ਵਿੱਚ ਲੱਗੇ ਹੋਏ ਹਨ। ਜੇ ਇੰਜ ਨਾ ਕਰਦੇ ਤਾਂ ਆਪ ਵੀ ਅਸ਼ਾਂਤੀ ਨਾਲ ਬੇਚੈਨ ਰਹਿੰਦੇ ਤੇ ਘਰ-ਪਰਿਵਾਰ ਵਿੱਚ ਵੀ ਤਣਾਅ ਬਣਿਆ ਰਹਿੰਦਾ।

ਉਂਜ ਉਨ੍ਹਾਂ ਦੇ ਘਰ ਦੀ ਸਥਿਤੀ ਬਹੁਤ ਚੰਗੀ ਹੈ। ਆਪ ਡਿਪਟੀ ਇਨਸੈਪੈੱਕਟਰ ਦੇ ਅਹੁਦੇ ਤੋਂ ਸੇਵਾ-ਮੁਕਤ ਹੋਏ ਹਨ। ਉਨ੍ਹਾਂ ਦਾ ਵੱਡਾ ਪੁੱਤਰ ਮਸ਼ਹੂਰ ਵਕੀਲ ਹੈ। ਉਨ੍ਹਾਂ ਦੇ ਆਪਣੇ ਸ਼ੁਭਚਿੰਤਕ ਵੀ ਕਦੇ-ਕਦੇ ਉਨ੍ਹਾਂ ਦੇ ਵੱਡੇ ਪੁੱਤਰ ਨੂੰ ਸਲਾਹ ਦੇਂਦੇ ਹਨ, "ਤੇਰੇ ਪਿਤਾ ਜੀ ਬੁਢਾਪੇ ਵਿੱਚ ਵੀ ਗਲੀ-ਗਲੀ ਗਊਆਂ ਨੂੰ ਹੱਕਦੇ ਫਿਰਦੇ ਹਨ, ਉਨ੍ਹਾਂ ਨੂੰ ਮਨ੍ਹਾ ਕਿਉਂ ਨਹੀਂ ਕਰਦੇ ? ਉਨ੍ਹਾਂ ਨੂੰ ਅਜਿਹੀ ਹਾਲਤ ਵਿੱਚ ਵੇਖ ਕੇ ਭਲੇ ਲੋਕ ਕੀ ਕਹਿੰਦੇ ਹੋਣਗੇ ?"

"ਕੌਣ ਕੀ ਕਹਿੰਦਾ ਹੈ, ਇਸ ਦੀ ਚਿੰਤਾ ਨਾ ਕਰੋ। ਜਿਸ ਦੇ ਮਨ ਵਿੱਚ ਜੋ ਆਵੇ, ਉਸ ਨੂੰ ਕਹਿਣ ਦਿਓ। ਮੇਰੇ ਪਿਤਾ ਜੀ ਦੀ ਉਮਰ ਬਾਰੇ ਪਤਾ ਹੈ ? ਸੱਤਰ ਵਰ੍ਹਿਆਂ ਦੇ ਹੋ ਚੁੱਕੇ ਹਨ। ਕਿਉਂਕਿ ਉਹ ਇਨ੍ਹਾਂ ਗਊਆਂ ਨਾਲ ਰੁੱਝੇ ਰਹਿੰਦੇ ਹਨ, ਇਸ ਲਈ ਚੁਸਤ-ਦਰੁਸਤ ਹਨ। ਉਨ੍ਹਾਂ ਨੂੰ ਜ਼ਬਰਦਸਤੀ ਘਰ ਬਿਠਾ ਦਿਓ ਤਾਂ ਦੋ

ਹੀ ਦਿਨਾਂ ਵਿਚ ਮਰ ਜਾਣਗੇ। ਗਊਆਂ ਨੂੰ ਪਾਲਣ ਵਿੱਚ ਪਤਾ ਹੈ ਕਿੰਨਾ ਖਰਚਾ ਹੁੰਦਾ ਹੈ ? ਉਸ ਦੀ ਥਾਂ ਬਾਜ਼ਾਰ ਤੋਂ ਦੁੱਧ ਖਰੀਦਦੇ ਤਾਂ ਸਸਤਾ ਪੈਂਦਾ। ਪਰ ਮੈਨੂੰ ਇਹ ਮਨਜ਼ੂਰ ਨਹੀਂ। ਕਿਉਂਕਿ ਰੋਜ਼ ਸਵੇਰੇ ਜਦੋਂ ਗਊਆਂ ਦਾ ਦੁੱਧ ਚੋ ਕੇ ਪਿਤਾ ਜੀ ਭਰੀ ਬਾਲਟੀ ਲੈ ਕੇ ਘਰ ਆਉਂਦੇ ਹਨ, ਤਾਂ ਉਨ੍ਹਾਂ ਦੇ ਚਿਹਰੇ 'ਤੇ ਫੈਲੀ ਚਮਕ ਵੇਖ ਕੇ ਹੀ ਮੈਂ ਸਮਝ ਜਾਂਦਾ ਹਾਂ ਕਿ ਉਹ ਰੋਜ਼ਾਨਾ ਨਵੇਂ-ਨਵੇਂ ਢੰਗ ਨਾਲ ਸ੍ਰਿਸ਼ਟੀ ਦਾ ਆਨੰਦ ਭੋਗ ਰਹੇ ਹਨ।"

ਆਪਣੇ ਆਪ ਨੂੰ ਚਾਹ ਕੇ ਚਿੰਤਾ ਵਿੱਚ ਪਾਉਣ ਵਾਲੀ ਗੱਲ ਨਹੀਂ, ਸਗੋਂ ਕੁਝ ਦਿਨਾਂ ਤੋਂ ਪਰੇਸ਼ਾਨੀ ਵਿੱਚ ਪੈਣ ਵਾਲੀ ਚਿੰਤਾ ਹੀ ਭੂਦੇਵ ਚੌਧਰੀ ਦੇ ਮਨ ਵਿੱਚ ਰਹਿ-ਰਹਿ ਕੇ ਸਿਰ ਚੁੱਕ ਰਹੀ ਹੈ। 'ਆਪਣੇ ਇਸ ਸਾਰੇ ਜੀਵਨ ਵਿੱਚ ਉਨ੍ਹਾਂ ਨੇ ਕੀ ਕੀਤਾ ?" ਆਪਣੇ ਵਲੋਂ ਕਿਹੜੀ ਰਚਨਾ ਕੀਤੀ ਹੈ। ਕਿਸੇ ਅਨਾਜ ਦਾ ਕਣ, ਜਾਂ ਇਕ ਤੁਕ ਕਵਿਤਾ ? ਆਪ ਅੱਗੇ ਵਧ ਕੇ ਕੁਝ ਵੀ ਤਾਂ ਨਹੀ ਬਣਾਇਆ। ਸਿਰਫ਼ ਵਿਚੋਲੇ ਦੀ ਭੂਮਿਕਾ ਹੀ ਨਿਭਾਈ। ਇਕ ਤਰ੍ਹਾਂ ਦੇ ਦਲਾਲ ਦੀ ਭੂਮਿਕਾ, ਵਿੱਦਿਆ ਦੇ ਦਲਾਲ। ਬੋਝ ਨੂੰ ਇਕ ਪਾਸੇ ਤੋਂ ਚੁੱਕ ਕੇ ਦੂਜੇ ਪਾਸੇ ਪਹੁੰਚਾਉਂਦੇ ਰਹੇ, ਬਸ। ਇਕ ਝਟਕੇ ਵਿੱਚ ਹੀ ਡੁੱਲ ਕੇ ਕੁੱਪਾ ਹੋ ਜਾਣ ਵਰਗੀ ਕੋਈ ਚਮਤਕਾਰੀ ਘਟਨਾ ਉਨ੍ਹਾਂ ਦੇ ਜੀਵਨ ਵਿੱਚ ਨਹੀਂ ਵਾਪਰੀ। ਰਤੀਕਾਂਤ ਕਲੀਤਾ ਨਾਲ ਤੁਲਨਾ ਕਰਕੇ ਆਪਣੇ ਆਪ ਨੂੰ ਵੱਡਾ ਸਮਝਣ ਦਾ ਵੀ ਤਰਕ ਕੋਈ ਨਹੀਂ। ਸਾਰਿਆਂ ਵਲੋਂ ਮੰਨੀ ਗਈ ਆਪਣੇ ਆਪ ਨੂੰ ਧੋਖਾ ਦੇਣ ਦੀ ਭਾਵਨਾ ਦਾ ਕੋਈ ਅਰਥ ਨਹੀਂ ਹੈ।

ਭੂਦੇਵ ਚੌਧਰੀ ਇਕਦਮ ਸੁਚੇਤ ਹੋ ਗਏ। ਫਿਰ ਝਟਪਟ ਹੀ ਉਨ੍ਹਾਂ ਨੇ ਮਨ ਵਿੱਚ ਸਿਰ ਚੁੱਕਦੀ ਇਸ ਚਿੰਤਾ ਨੂੰ ਧੱਕਾ ਮਾਰ ਕੇ ਬਾਹਰ ਕੱਢਣ ਦੀ ਕੋਸ਼ਿਸ਼ ਕੀਤੀ।

## 5

ਰਬੀਨ ਸ਼ਹਰੀਆ ਵੀ ਹਮੇਸ਼ਾ ਰੁੱਝੇ ਹੀ ਰਹਿੰਦੇ। ਉਹ ਟਾਟਾ ਕੰਪਨੀ ਵਿੱਚ ਚੀਫ਼ ਇੰਜੀਨੀਅਰ ਦੇ ਅਹੁਦੇ 'ਤੇ ਸਨ। ਉਨ੍ਹਾਂ ਨੇ ਵੀ ਸੇਵਾ-ਮੁਕਤ ਹੋ ਕੇ ਇੱਥੇ ਹੀ ਆਪਣਾ ਮਕਾਨ ਬਣਵਾਇਆ। ਉਨ੍ਹਾ ਦੇ ਦੋ ਪੁੱਤਰ ਹਨ, ਦੋਵੇਂ ਹੀ ਇੰਜੀਨੀਅਰ ਹਨ। ਧੀ ਦਾ ਵਿਆਹ ਵੀ ਇੰਜੀਨੀਅਰ ਨਾਲ ਹੀ ਕੀਤਾ ਹੈ। ਉਹ ਸਾਰੇ ਹੀ ਅਮਰੀਕਾ ਵਿੱਚ ਚੰਗੇ ਅਹੁਦਿਆਂ 'ਤੇ ਲੱਗੇ ਹੋਏ ਹਨ। ਸ਼ਹਰੀਆ ਅਤੇ ਉਨ੍ਹਾਂ ਦੀ ਪਤਨੀ ਭਾਵ ਬੁੱਢਾ-ਬੁੱਢੀ ਦੋਵੇਂ ਇਕ ਕੁੱਤਿਆਂ ਦੇ ਟੋਲੇ ਨਾਲ ਇੱਥੇ ਰਹਿੰਦੇ ਹਨ।

ਰਾਹ ਵਿੱਚ ਜੇ ਕਦੇ ਚੌਧਰੀ ਦੀ ਸ਼ਹਰੀਆ ਨਾਲ ਮੁਲਾਕਾਤ ਹੋ ਜਾਂਦੀ ਤਾਂ ਉਹ ਬੜੇ ਨਿੱਘ ਨਾਲ ਕਹਿੰਦੇ, "ਕਦੇ ਮੇਰੇ ਘਰ ਵੀ ਆਇਆ ਕਰੋ ? ਮੇਰੇ ਘਰ ਤੁਸੀ ਕਿਉਂ ਨਹੀਂ ਆਉਂਦੇ ? ਕੋਈ ਕੰਮ-ਕਾਜ ਤਾਂ ਹੈ ਨਹੀਂ, ਜਿਸ ਦੀ ਚਿੰਤਾ ਹੋਵੇ। ਮੇਰੇ ਘਰ ਆਓ, ਰਲ ਕੇ ਘੱਟੋ-ਘੱਟ ਗੱਲਾਂ ਤਾ ਕਰਾਂਗੇ ਹੀ।"

ਪਰ ਇਹ ਸਿਰਫ਼ ਵਧੀਆ ਸਲੀਕੇ ਦਾ ਵਿਖਾਵਾ ਹੈ, ਜੋ ਅਸਲ ਵਿਚ ਝੂਠ ਹੈ।

ਗੱਲਬਾਤ ਕਰਨ ਲਈ ਸ਼ਹਰੀਆ ਕੋਲ ਜ਼ਰਾ ਵਿਹਲ ਨਹੀਂ। ਉਹ ਆਪਣੇ ਕੱਤਿਆ ਨਾਲ ਹੀ ਮਗਨ ਹਨ। ਕਦੇ ਇਕ ਕੁੱਤੇ ਨੂੰ ਭੈੜਾ ਕੰਮ ਕਰਨ ਤੋਂ ਰੋਕਣਾ, ਕਦੇ ਦੂਜੇ ਕੁੱਤੇ ਨੂੰ ਡਾਂਟਣਾ-ਫਿਟਕਾਰਨਾ ਆਦਿ ਕੰਮਾਂ ਦੇ ਹੀ ਰੁਝੇਵੇਂ ਹਨ। ਇਕ ਪਲ ਲਈ ਵੀ ਉਹ ਸ਼ਾਂਤ ਹੋ ਕੇ ਨਹੀਂ ਬੈਠ ਸਕਦੇ। ਚੌਧਰੀ ਨੂੰ ਕੁੱਤਿਆਂ ਤੋਂ ਬੜਾ ਡਰ ਲੱਗਦਾ ਹੈ। ਉਹ ਬਚਪਨ ਤੋਂ ਹੀ ਇਨ੍ਹਾਂ ਤੋਂ ਡਰਦੇ ਹਨ। ਉਨ੍ਹਾਂ ਦੇ ਦਿਲ ਦੀ ਧੜਕਣ ਤੇਜ਼ ਹੋ ਜਾਂਦੀ ਹੈ। ਇਕ ਵਾਰ ਉਨ੍ਹਾਂ ਦੇ ਇਕ ਭਤੀਜੇ ਨੂੰ ਚੌਦਾਂ ਟੀਕੇ ਲਗਵਾਉਣੇ ਪਏ ਸਨ। ਢਿੱਡ ਵਿੱਚ ਜਿੱਥੇ ਸੂਈਆਂ ਲਗਾਈਆਂ ਗਈਆਂ, ਉਹ ਜਗ੍ਹਾ ਸੁੱਜ ਕੇ ਸਖ਼ਤ ਹੋ ਗਈ ਸੀ।"

ਸ਼ਹਰੀਆ ਦੇ ਘਰ ਜਾਣ ਵਿੱਚ ਚੌਧਰੀ ਨੂੰ ਇਤਰਾਜ਼ ਨਹੀਂ ਸੀ, ਪਰ ਉਨ੍ਹਾ ਦੇ ਕੁੱਤਿਆਂ ਕਾਰਣ ਸਾਹਸ ਨਹੀਂ ਕਰ ਸਕਦੇ ਸਨ। ਪਹਿਲੀ ਵਾਰ ਜਦੋਂ ਉਹ ਉਨ੍ਹਾ ਦੇ ਘਰ ਦਾਖ਼ਲ ਹੋਏ ਤਾਂ ਲੰਮੇ ਵਾਲਾਂ ਵਾਲਾ ਇਕ ਛੋਟਾ ਕੁੱਤਾ ਉਨ੍ਹਾਂ ਦੇ ਆਲੇ-ਦੁਆਲੇ ਘੁੰਮ ਕੇ ਚੱਕਰ ਲਗਾਉਣ ਲੱਗ ਪਿਆ। ਉਨ੍ਹਾਂ ਦੀ ਤਾਂ ਜਾਨ ਹੀ ਨਿਕਲ ਗਈ। ਉਨ੍ਹਾ ਨੂੰ ਡਰਿਆ ਹੋਇਆ ਜਾਣ ਕੇ ਕੁੱਤੇ ਨੂੰ ਹੋਰ ਵੀ ਮਜ਼ਾ ਆਉਣ ਲੱਗ ਪਿਆ। ਫਿਰ ਤਾਂ ਆਪਣੇ ਦੋਵੇਂ ਪੈਰ ਚੁੱਕ ਕੇ ਉਨ੍ਹਾਂ ਦੇ ਸਰੀਰ ਉੱਤੇ ਚੜ੍ਹਨ ਦੀ ਕੋਸ਼ਿਸ਼ ਕਰਨ ਲੱਗ ਪਿਆ। ਕੋਈ ਰਾਹ ਨਾ ਵੇਖ ਕੇ ਚੌਧਰੀ ਬਰਾਂਡੇ ਦੇ ਇਕ ਖੰਭੇ ਉੱਤੇ ਚੜ੍ਹਨ ਦੀ ਕੋਸਿਸ ਕਰਨ ਲੱਗ ਪਏ। ਪਰ ਉਨ੍ਹਾਂ ਦੀ ਕੋਸ਼ਿਸ਼ ਸਫ਼ਲ ਨਾ ਹੋਈ। ਹਾਲਾਂ ਕਿ ਬਚਪਨ ਵਿੱਚ ਸੁਪਾਰੀ ਦੇ ਦਰਖ਼ਤ ਤੇ ਫਟਾਫਟ ਚੜ੍ਹਨ ਦਾ ਅਭਿਆਸ ਸੀ, ਪਰ ਹੁਣ ਇਸ ਬੁਢਾਪੇ ਵਿੱਚ ਇਕ ਮਾਮੂਲੀ ਖੰਡੇ ਉੱਤੇ ਚੜ੍ਹਨਾ ਵੀ ਮੁਸ਼ਕਲ ਸੀ। ਉਧਰ ਸ਼ਹਰੀਆ ਉਨ੍ਹਾਂ ਨੂੰ ਧੀਰਜ ਦੇ ਰਹੇ ਸਨ, "ਡਰਨ ਦੀ ਲੋੜ ਨਹੀਂ। ਇਹ ਕੁੱਤਾ ਕੁਝ ਨਹੀਂ ਕਰਦਾ, ਕੁਝ ਨਹੀਂ ਕਰੇਗਾ, ਬਸ ਐਵੇਂ ਹੀ ਤਮਾਸ਼ਾ ਜਿਹਾ ਕਰ ਰਿਹਾ ਹੈ। ਥੱਲੇ ਆ ਜਾਓ —, ਨਹੀਂ ਤਾਂ ਡਿੱਗ ਜਾਉਗੇ।"

ਸ਼ਹਰੀਆ ਨੇ ਜਦੋਂ ਅੱਗੇ ਵਧ ਕੇ ਕੁੱਤੇ ਨੂੰ ਫੜਿਆ ਤਾਂ ਕਿਤੇ ਚੌਧਰੀ ਦੀ ਜਾਨ ਵਿੱਚ ਜਾਨ ਆਈ।

ਇਸ ਲਈ ਜਿੱਥੋਂ ਤਕ ਹੋ ਸਕੇ, ਉਹ ਸ਼ਹਰੀਆ ਦੇ ਘਰ ਜਾਣ ਤੋਂ ਕਤਰਾਉਂਦੇ ਹਨ। ਉੱਥੇ ਜਾਣ ਦਾ ਮਨ ਹੀ ਨਹੀਂ ਕਰਦਾ। ਉਨ੍ਹਾਂ ਦੇ ਕੁੱਤੇ ਬੜੇ ਮੱਕਾਰ ਅਤੇ ਚਲਾਕ ਹਨ। ਉਹ ਵੀ ਚੰਗੀ ਤਰ੍ਹਾਂ ਜਾਣਦੇ ਹਨ ਕਿ ਚੌਧਰੀ ਉਨ੍ਹਾ ਤੋਂ ਡਰਦੇ ਹਨ। ਇਸ ਲਈ ਚੌਧਰੀ ਨੂੰ ਚਿੜ੍ਹਾ ਕੇ ਮਜ਼ਾ ਲੈਂਦੇ ਹਨ। ਇਸ ਤਰ੍ਹਾਂ ਇਕ ਮਜ਼ੇਦਾਰ ਤਮਾਸ਼ਾ ਹੀ ਬਣ ਜਾਂਦਾ ਹੈ। ਜਦੋਂ ਉਹ ਆਰਾਮ ਨਾਲ ਬੈਠ ਕੇ ਗੱਲਾਂ ਕਰਦੇ ਹਨ ਤਾ ਵਾਰ-ਵਾਰ ਅੰਦਰ ਆ ਕੇ ਡਰਾਉਂਦੇ ਰਹਿੰਦੇ ਹਨ, ਇਸ ਲਈ ਉਨ੍ਹਾਂ ਦਾ ਮਨ ਗੱਲਬਾਤ ਵਿੱਚ ਨਹੀਂ ਲੱਗਦਾ। ਕਿਹੜਾ ਕੁੱਤਾ, ਕਿੱਥੋਂ ਆ ਕੇ, ਕਿੱਥੇ ਚਲਾ ਜਾਵੇਗਾ, ਕੁਝ ਪਤਾ ਨਹੀਂ ਲੱਗਦਾ। ਅਚਾਨਕ ਹੀ ਇਕ ਕੁੱਤਾ ਸੋਫੇ ਦੇ ਪਿੱਛੋਂ ਨਿਕਲ ਕੇ ਉਨ੍ਹਾਂ ਦੀ ਗੋਦ ਵਿੱਚ ਅੱਗੇ ਦੇ ਪੈਰ ਕਰਕੇ ਉਨ੍ਹਾਂ ਦਾ ਮੂੰਹ ਚੱਟਣ ਦੀ ਕੋਸ਼ਿਸ਼ ਕਰਨ ਲੱਗ ਪਿਆ। ਉਹ ਡਰ ਦੇ ਮਾਰੇ ਸਾਹ ਰੋਕ ਕੇ ਕਿਸੇ ਤਰ੍ਹਾਂ ਬੈਠੇ ਰਹੇ।

ਇਸ ਤਰ੍ਹਾਂ ਸ਼ਹਰੀਆ ਕੋਲ ਗੱਪਾਂ ਮਾਰਨ ਦੀ ਵਿਹਲ ਨਹੀਂ। ਕਿਸੇ ਕੁੱਤੇ ਨੂੰ

ਡਾਂਟ ਰਹੇ ਹਨ, ਕਿਸੇ ਨੂੰ ਪਰ੍ਹੇ ਕਰ ਰਹੇ ਹਨ। ਸੜਕ ਉੱਤੇ ਇਕ ਬੱਕਰੀ ਨੂੰ ਵੇਖ ਕੇ ਇਕ ਕੁੱਤਾ ਜੋਸ਼ ਵਿਚ ਆ ਕੇ ਉਸ ਨੂੰ ਦੂਰ ਤਕ ਭਜਾਉਂਦਾ ਲੈ ਗਿਆ। ਉਸ ਨੂੰ ਮੁਸ਼ਕਲ ਨਾਲ ਵੱਸ ਕਰਕੇ ਵਾਪਸ ਲਿਆਉਣਾ ਪਵੇਗਾ। ਕੋਈ ਦੂਜਾ ਕੁੱਤਾ ਕੋਲੋਂ ਦੀ ਲੰਘਦੇ ਹੋਏ ਚਾਹ ਦੇ ਕੱਪਾਂ, ਚਾਹਦਾਨੀ ਦੇ ਢੱਕਣ ਨੂੰ ਸੁੱਟ ਗਿਆ। ਇਕ ਪਲ ਲਈ ਵੀ ਸ਼ਾਂਤ-ਸਥਿਰ ਬੈਠਣ ਦਾ ਸਮਾਂ ਨਹੀਂ। ਜਦੋਂ ਵਾਰ-ਵਾਰ ਡਾਂਟਣ 'ਤੇ ਵੀ ਨਹੀਂ ਮੰਨਦੇ ਤਾਂ ਸ਼ਹਰੀਆ ਦੀ ਵਹੁਟੀ ਸੋਟੀ ਲੈ ਕੇ ਉਨ੍ਹਾਂ ਨੂੰ ਮਾਰਨ ਦਾ ਡਰਾਵਾ ਦੇ ਕੇ ਕਾਬੂ ਕਰਦੀ ਹੈ। ਇਸ ਨਾਟਕ-ਤਮਾਸ਼ੇ ਤੋਂ ਬਚਣ ਲਈ ਹੀ ਚੌਧਰੀ ਛੇਤੀ ਨਾਲ ਜਾਨ ਬਚਾ ਕੇ ਨਿਕਲਣਾ ਚਾਹੁੰਦੇ ਹਨ, ਪਰ ਸ਼ਹਰੀਆ ਉਨ੍ਹਾਂ ਨੂੰ ਉੱਠਣ ਨਹੀਂ ਦੇਂਦੇ। 'ਹੁਣੇ ਹੀ ਕਿੱਥੇ ਜਾ ਰਹੇ ਹੋ ? ਹਾਲੇ ਬੈਠੋ।' ਪਰ ਇਹ ਕਹਿ ਕੇ ਉਹ ਆਪ ਇਕਦਮ ਬਾਹਰਲੇ ਬਰਾਂਡੇ ਵੱਲ ਤੁਰ ਪੈਂਦੇ। ਬਾਹਰ ਦੇ ਮੁਖ ਦਰਵਾਜ਼ੇ ਦਾ ਫਾਟਕ ਖੁੱਲ੍ਹਣ ਦੀ ਆਵਾਜ਼ ਹੁੰਦੇ ਹੀ ਸਾਰੇ ਕੁੱਤੇ ਸਾਰਾ ਨਾਟਕ-ਤਮਾਸ਼ਾ ਛੱਡ ਕੇ ਇਕੱਠੇ ਹੀ ਭੌਂ-ਭੌਂ ਕਰਦੇ ਹੋਏ ਬਾਹਰ ਬਰਾਂਡੇ ਵੱਲ ਦੌੜ ਪਏ। ਉਨ੍ਹਾਂ ਨੂੰ ਸੰਭਾਲਣ ਲਈ ਸ਼ਹਰੀਆ ਵੀ ਉਨ੍ਹਾ ਦੇ ਪਿੱਛੇ-ਪਿੱਛੇ ਦੌੜ ਪੈਂਦੇ ਹਨ।

ਕੁੱਤਿਆਂ ਕਾਰਣ ਚੌਧਰੀ ਦੇ ਮਨ ਵਿੱਚ ਸਦਾ ਹੀ ਭੈ ਅਤੇ ਆਤੰਕ ਦਾ ਭਾਵ ਬਣਿਆ ਰਿਹਾ ਹੈ। ਆਲੇ-ਦੁਆਲੇ ਕਿਸੇ ਕੁੱਤੇ ਦੇ ਹੋਣ ਤੇ ਉਹ ਬੜੀ ਘਬਰਾਹਟ ਮਹਿਸੂਸ ਕਰਦੇ ਹਨ। ਉਨ੍ਹਾਂ ਦੀ ਇਸ ਡਰਪੋਕ ਮਨੋਦਸ਼ਾ ਨੂੰ ਕੁੱਤੇ ਵੀ ਚੰਗੀ ਤਰ੍ਹਾਂ ਸਮਝਦੇ ਹਨ। ਇਸ ਕਰਕੇ ਉਹ ਉਨ੍ਹਾਂ ਨੂੰ ਡਰਾ ਕੇ, ਚਿੜ੍ਹਾ ਕੇ ਮਜ਼ਾ ਲੈਂਦੇ ਹਨ। ਆਪਣੇ ਸਾਲੇ ਦੇ ਅਲਸ਼ੇਸ਼ਿਅਨ ਕੁੱਤੇ ਦੀ ਯਾਦ ਆਉਣ ਤੇ ਵੀ ਉਨ੍ਹਾਂ ਦਾ ਕਾਲਜਾ ਕੰਬਣ ਲੱਗ ਪੈਂਦਾ ਹੈ। ਉਨ੍ਹਾਂ ਦਾ ਸਾਲਾ ਪੁਲਿਸ-ਕਪਤਾਨ ਹੈ। ਉਸ ਨੇ ਆਪਣੇ ਘਰ ਇਕ ਵੱਡਾ ਸਾਰਾ ਅਲਸ਼ੇਸ਼ਿਅਨ ਕੁੱਤਾ ਪਾਲਿਆ ਹੋਇਆ ਸੀ। ਇਸ ਕਰਕੇ ਚੌਧਰੀ ਉਨ੍ਹਾ ਦੇ ਘਰ ਜਾਣ ਵਿੱਚ ਕਠਿਨਾਈ ਮਹਿਸੂਸ ਕਰਦੇ ਸਨ। ਡਿਬਰੂਗੜ੍ਹ ਵਿੱਚ ਇਕ ਸਭਾ ਦੀ ਬੈਠਕ ਵਿੱਚ ਜਾਣਾ ਪਿਆ। ਉਹ ਇਕ ਸਰਕਟ ਹਾਊਸ ਵਿੱਚ ਠਹਿਰੇ ਹੋਏ ਸਨ। ਕਿਉਂਕਿ ਉਨ੍ਹਾਂ ਦਾ ਸਾਲਾ ਉਸ ਜ਼ਿਲ੍ਹੇ ਵਿੱਚ ਹੀ ਪੁਲਿਸ-ਕਪਤਾਨ ਸੀ, ਇਸ ਲਈ ਉਨ੍ਹਾਂ ਦਾ ਸਮਾਨ ਚੁਕਵਾ ਕੇ ਆਪਣੇ ਘਰ ਲੈ ਗਿਆ। ਤੜਕੇ ਨੀਂਦ ਦੀ ਖ਼ੁਮਾਰੀ ਵਿੱਚ ਹੀ ਸਨ ਕਿ ਮੂੰਹ ਉੱਤੇ ਕੁਝ ਪਿਲਪਿਲਾਹਟ ਜਿਹੀ ਮਹਿਸੂਸ ਕਰਨ ਤੇ ਘਬਰਾ ਕੇ ਹੱਥ ਮਾਰ ਕੇ ਕਿਸੇ ਚੀਜ਼ ਨੂੰ ਪਰ੍ਹੇ ਧੱਕਿਆ। ਜਦੋਂ ਅੱਖ ਖੁੱਲ੍ਹੀ ਤਾਂ ਉਦੋਂ ਹੀ ਡਰਦੇ ਮਾਰੇ ਜਾਨ ਨਿਕਲਣ ਲੱਗ ਪਈ। ਇਕ ਵੱਡਾ ਜਿਹਾ ਅਲਸੇਸ਼ਿਅਨ ਕੁੱਤਾ ਆਪਣੇ ਅਗਲੇ ਦੋਵੇਂ ਪੈਰ ਉਨ੍ਹਾ ਦੇ ਬਿਸਤਰੇ ਉੱਤੇ ਟਿਕਾਈ ਆਪਣੀ ਲਪਲਪਾਉਂਦੀ ਜੀਭ ਨਾਲ ਉਨ੍ਹਾਂ ਦਾ ਮੂੰਹ ਚੱਟ ਰਿਹਾ ਸੀ। ਉਹ ਤਾਂ ਫਿਰ ਪੱਥਰ ਵਾਂਗ ਜੜ੍ਹ ਹੋ ਗਏ। ਸਾਹ ਲੈਣ ਤੋਂ ਵੀ ਡਰਨ ਲੱਗ ਪਏ। ਇਹ ਤਾਂ ਕਿਸਮਤ ਚੰਗੀ ਸੀ ਕਿ ਉਸੇ ਵੇਲੇ ਸਾਲੇ ਦੀ ਵਹੁਟੀ ਆ ਗਈ ਤੇ ਉਸ ਨੇ ਬੜੀ ਫੁਰਤੀ ਨਾਲ ਉਸ ਡਰਾਉਣੇ ਕੁੱਤੇ ਨੂੰ ਖਿੱਚ ਕੇ ਪਰ੍ਹੇ ਕੀਤਾ ਅਤੇ ਆਪਣੇ ਨਾਲ ਲੈ ਗਈ।

ਚੌਧਰੀ ਜਦੋਂ ਕਾਲਜ ਵਿੱਚ ਪੜ੍ਹਦੇ ਸਨ ਤਾਂ ਉਨ੍ਹਾਂ ਦੇ ਆਪਣੇ ਘਰ ਵੀ ਇਕ ਕੁੱਤਾ ਹੁੰਦਾ ਸੀ। ਉਹ ਆਪ ਹੀ ਪਤਾ ਨਹੀਂ ਕਿੱਧਰੋਂ ਆ ਕੇ ਉਨ੍ਹਾਂ ਦੇ ਘਰ ਰਹਿਣ

ਲੱਗ ਪਿਆ ਸੀ। ਉਸ ਕੁੱਤੇ ਦੇ ਮੂੰਹ ਉੱਤੇ ਜਿਹੜਾ ਭਾਵ ਬਣਿਆ ਹੁੰਦਾ ਸੀ, ਉਹ ਭਾਵ ਉਨ੍ਹਾਂ ਨੇ ਕਿਸੇ ਹੋਰ ਕੁੱਤੇ ਦੇ ਮੂੰਹ ਉੱਤੇ ਕਦੇ ਨਹੀ ਵੇਖਿਆ। ਬੜਾ ਹੀ ਗੰਭੀਰ। ਵੇਖਦੇ ਸਾਰ ਹੀ ਜਿਵੇਂ ਭੈ ਅਤੇ ਸ਼ਰਧਾ ਦਾ ਭਾਵ ਬਣਾਉਣ ਦਾ ਮਨ ਕਰਦਾ ਸੀ। ਹਾਲਾਂ ਕਿ ਉਹ ਦੇਸੀ ਜਾਤੀ ਦਾ ਹੀ ਕੁੱਤਾ ਸੀ, ਪਰ ਉਸ ਦਾ ਡੀਲ-ਡੌਲ ਕਾਫੀ ਚੰਗਾ ਸੀ। ਛੋਟੀ-ਮੋਟੀ ਗੱਲ ਹੋਣ ਤੇ ਤਾਂ ਮੁੜ ਕੇ ਵੇਖਦਾ ਵੀ ਨਹੀਂ ਸੀ। ਰਸੋਈ ਦੇ ਬਰਾਂਡੇ ਵਿੱਚ ਬੈਠ ਕੇ ਮੂੰਹ ਚੁੱਕੀ ਕਿੱਧਰੇ ਦੂਰ ਹੀ ਦੇਖਦਾ ਰਹਿੰਦਾ ਸੀ। ਆਲੇ-ਦੁਆਲੇ ਕੀ ਹੋ ਰਿਹਾ ਹੈ, ਉਸ ਤੋਂ ਪੂਰੀ ਤਰ੍ਹਾਂ ਬੇਖ਼ਬਰ। ਦਿਨ ਵੇਲੇ ਕਿਸੇ ਨੂੰ ਕੁਝ ਨਹੀ ਕਹਿੰਦਾ ਸੀ। ਕਿਸੇ ਓਪਰੇ ਨਵੇਂ ਬੰਦੇ ਨੂੰ ਇਕ ਵਾਰ ਮੁੜ ਕੇ ਵੇਖਦਾ ਸੀ। ਬਸ ਇਕ ਵਾਰ ਵੇਖਣਾ ਹੀ ਉਸ ਲਈ ਕਾਫੀ ਸੀ। ਜੇ ਕਿਸੇ ਨੂੰ ਘੂਰ ਕੇ ਜਰਾ ਗੁੱਸੇ ਨਾਲ ਵੇਖ ਲੈਂਦਾ ਤਾਂ ਬੰਦੇ ਦਾ ਲਹੂ ਬਰਫ਼ ਵਾਂਗ ਜੰਮ ਜਾਂਦਾ। ਪਰ ਰਾਤ ਵੇਲੇ ਘਰ ਦੇ ਚੁਗਿਰਦੇ ਵਿੱਚ ਕਿਸੇ ਬਾਹਰੀ ਬੰਦੇ ਦੇ ਆ ਜਾਣ ਦਾ ਤਾਂ ਸਵਾਲ ਹੀ ਨਹੀ ਸੀ। ਏਨੇ ਜ਼ੋਰ ਨਾਲ ਦਹਾੜਦਾ ਹੋਇਆ ਭੌਂਕਦਾ ਕਿ ਕੁਝ ਪੁੱਛੋ ਹੀ ਨਾ।

ਇਕ ਵਾਰ ਦੀ ਗੱਲ ਹੈ। ਪੂਜਾ ਦੀਆਂ ਛੁੱਟੀਆਂ ਵਿੱਚ ਘਰ ਆ ਰਹੇ ਸਨ, ਆਉਂਦੇ ਹੋਏ ਰੇਲਗੱਡੀ ਬਹੁਤ ਲੇਟ ਹੋ ਗਈ। ਚੌਧਰੀ ਜਦੋਂ ਘਰ ਪਹੁੰਚੇ ਤਾਂ ਰਾਤ ਦਾ ਇਕ ਵਜ ਰਿਹਾ ਸੀ। ਘਰ ਦੀ ਚਾਰ-ਦਿਵਾਰੀ ਵਾੜੇ ਨਾਲ ਘਿਰੀ ਹੋਈ ਸੀ। ਮੁਖ ਦਰਵਾਜ਼ੇ ਨੂੰ ਰਾਤ ਵੇਲੇ ਅੰਦਰੋਂ ਹੀ ਜੰਦਰਾ ਲਗਾ ਕੇ ਬੰਦ ਕਰ ਦਿੱਤਾ ਜਾਂਦਾ ਸੀ। ਫਾਟਕ ਖੁੱਲ੍ਹਵਾਉਣ ਲਈ ਉਹ ਦੇਰ ਤਕ ਆਵਾਜ਼ਾਂ ਮਾਰਦੇ ਰਹੇ, ਪਰ ਕੋਈ ਫਾਇਦਾ ਨਾ ਹੋਇਆ। ਫਿਰ ਫਾਟਕ ਅੰਦਰ ਛਾਲ ਮਾਰ ਦਿੱਤੀ, ਉਦੋਂ ਹੀ ਭੌਂ-ਭੌਂ ਕਰਦਾ ਭੁਲੂ ਚੜ੍ਹ ਆਇਆ।

'ਓ ਭੁਲੂ, ਮੈਂ ਹਾਂ, ਮੈਂ।'

ਉਸ ਦੇ ਇਸ ਤਰ੍ਹਾਂ ਚੜ੍ਹ ਆਉਣ ਕਾਰਣ ਡਰ ਦੇ ਮਾਰੇ ਆਵਾਜ਼ ਵੀ ਸ਼ਾਇਦ ਬਦਲ ਗਈ ਸੀ, ਕਿਉਂਕਿ ਲੱਗ ਰਿਹਾ ਸੀ ਕਿ ਭੁਲੂ ਪਛਾਣ ਨਹੀ ਰਿਹਾ ਸੀ। ਜਦੋਂ ਕੁੱਤੇ ਨੇ ਚੌਧਰੀ ਉੱਤੇ ਛਾਲ ਮਾਰੀ ਤਾਂ ਉਸੇ ਵੇਲੇ ਚੌਧਰੀ ਨੇ ਅੱਖਾਂ ਬੰਦ ਕਰ ਲਈਆਂ। ਫਿਰ ਇਕਦਮ ਨਿਰਜੀਵ ਹੋ ਗਏ। ਥੋੜ੍ਹੀ ਦੇਰ ਬਾਅਦ ਪੈਰਾਂ ਕੋਲ ਕੂੰ ਕੂੰ ਦੀ ਆਵਾਜ਼ ਸੁਣ ਕੇ ਉਨ੍ਹਾਂ ਨੇ ਅੱਖਾਂ ਖੋਲ੍ਹ ਕੇ ਵੇਖਿਆ। ਓਹ ! ਕਿੰਨਾ ਅਦਭੁਤ ਸੀ ਭੁਲੂ ਦਾ ਪਛਤਾਵਾ। ਲੱਗਦਾ ਸੀ ਜਿਵੇਂ ਚੌਧਰੀ ਦੇ ਜਿਸਮ ਦੀ ਗੰਧ ਤੋਂ ਅਖੀਰ ਉਸ ਨੇ ਉਨ੍ਹਾਂ ਨੂੰ ਪਛਾਣ ਲਿਆ ਸੀ ਅਤੇ ਪਛਾਣ ਤੋਂ ਬਾਅਦ ਸ਼ਰਮਿੰਦਗੀ ਕਾਰਣ ਮਰਨ ਵਾਂਗ ਹੋ ਰਿਹਾ ਸੀ। ਆਪਣੇ ਢਿੱਡ ਨੂੰ ਧਰਤੀ ਨਾਲ ਲਾ ਕੇ ਉਨ੍ਹਾਂ ਦੇ ਪੈਰਾਂ ਉੱਤੇ ਪਿਆ-ਪਿਆ ਕੂੰ-ਕੂੰ ਕਰ ਰਿਹਾ ਸੀ। ਉਸ ਦੀ ਇਹ ਹਾਲਤ ਸਚਮੁੱਚ ਹੀ ਮਨ ਨੂੰ ਛੂਹਣ ਵਾਲੀ ਸੀ। ਬੜਾ ਹੀ ਦਰਦਨਾਕ ਦ੍ਰਿਸ਼ ਸੀ ਉਹ। ਭੁਲੂ ਦਾ ਅਜਿਹਾ ਸਿਹਤਮੰਦ ਵਿਸ਼ਾਲ ਸਰੀਰ ਸੀ ਕਿ ਉਸ ਵਲ ਵੇਖਣ ਤੋਂ ਹੀ ਡਰ ਲੱਗਦਾ ਸੀ। ਹੁਣ ਉਸੇ ਭੁਲੂ ਵਲੋਂ ਆਪਣੇ ਆਪ ਨੂੰ ਸਜ਼ਾ ਦਿੱਤੇ ਜਾਣ ਦਾ ਭਾਵਪੂਰਣ ਦ੍ਰਿਸ਼ ਸਚਮੁੱਚ ਬੜਾ ਹੀ ਹਿਰਦੇ ਨੂੰ ਛੂਹਣ ਵਾਲਾ ਸੀ। ਉਸ ਦੇ ਸੁਭਾਅ ਤੋਂ ਇਕਦਮ ਉਲਟ ਸੀ। ਭੁਲੂ ਦੁਆਰਾ ਆਪਣੇ ਆਪ ਨੂੰ ਧਿਰਕਾਰੇ ਜਾਣ ਦੇ ਦ੍ਰਿਸ਼ ਨੂੰ ਵੇਖ ਕੇ ਚੌਧਰੀ ਦੀਆਂ ਅੱਖਾਂ

ਭਰ ਆਈਆਂ। "ਉਠ-ਉਠ, ਕੋਈ ਗੱਲ ਨਹੀ। ਜੋ ਹੋਇਆ ਸੋ ਹੋਇਆ।" ਕਹਿ ਕੇ ਉਹ ਉੱਥੇ ਜ਼ਮੀਨ ਉੱਤੇ ਹੀ ਬੈਠ ਗਏ ਅਤੇ ਹੌਲੀ-ਹੌਲੀ ਉਸ ਦੇ ਸਿਰ ਨੂੰ ਹੱਥ ਨਾਲ ਥਪਥਪਾਉਣ ਲੱਗ ਪਏ। ਭੁਲੂ ਦੀ ਪੂਛ ਜ਼ੋਰ-ਜ਼ੋਰ ਦੀ ਹਿੱਲਣ ਲੱਗ ਪਈ। ਬਸ ਉਸੇ ਵੇਲੇ ਇਕ ਵਾਰ ਹੀ ਚੌਧਰੀ ਉਸ ਕੁੱਤੇ ਦੇ ਬਿਲਕੁਲ ਨੇੜੇ ਹੋ ਗਏ ਸਨ। ਕੁੱਤੇ ਲਈ ਬਹੁਤ ਨੇੜਤਾ ਸਥਾਪਿਤ ਕਰਨ ਵਾਲਾ ਉਨ੍ਹਾਂ ਦਾ ਬਸ ਉਹੀ ਇਕ ਨਿਵੇਕਲਾ ਅਨੁਭਵ ਸੀ।

## 6

ਜੇ ਇਸ ਸ਼ਾਂਤੀਨਗਰ ਨੂੰ ਵਿਸ਼ਾਲ ਨਗਰਾਂ ਵਾਂਗ ਵੀ ਨਾ ਮੰਨੀਏ ਤਾਂ ਵੀ ਇਸ ਨੂੰ ਇਕ ਛੋਟਾ-ਮੋਟਾ ਸ਼ਹਿਰ ਤਾਂ ਕਿਹਾ ਹੀ ਜਾ ਸਕਦਾ ਹੈ। ਪਹਿਲਾਂ ਤਾਂ ਨਿਵਾਰਣ ਕੁਮਾਰ ਸਾਹਿਬ ਦੇ ਬੰਗਲੇ ਸਾਮ੍ਹਣੇ ਬਸ ਦੂਰ-ਦੂਰ ਤੱਕ ਫੈਲਿਆ ਵਿਸ਼ਾਲ ਮੈਦਾਨ ਹੀ ਸੀ। ਸੁੰਨਸਾਨ ਅਤੇ ਡਰਾਉਣਾ। ਮੌਤ ਦਾ ਡਰ ਨਾ ਮੰਨ ਕੇ ਵੀ ਬੜੀ ਹਿੰਮਤ ਨਾਲ ਪਹਿਲਾਂ-ਪਹਿਲ ਦਿਵਾਕਰ ਦਾਸ ਅਤੇ ਗਜਾਨਨ ਰਾਏ ਨੇ ਇੱਥੇ ਮਕਾਨ ਬਣਵਾਇਆ ਅਤੇ ਰਹਿਣਾ ਸ਼ੁਰੂ ਕੀਤਾ। ਉਨ੍ਹਾਂ ਲੋਕਾਂ ਦੁਆਰਾ ਬਾਰ-ਬਾਰ ਹੌਸਲਾ ਦੇਣ ਤੇ ਹੀ ਫਿਰ ਭੂਦੇਵ ਚੌਧਰੀ ਉੱਥੇ ਆਏ। ਉਸ ਤੋਂ ਬਾਅਦ ਦੇਖਦੇ ਹੀ ਦੇਖਦੇ ਉਹ ਲੰਬਾ-ਚੌੜਾ ਵਿਸ਼ਾਲ ਮੈਦਾਨ ਮਕਾਨਾਂ ਨਾਲ ਭਰ ਗਿਆ। ਉਂਜ ਸ਼ੁਰੂ-ਸ਼ੁਰੂ ਵਿੱਚ ਆਉਣ ਵਾਲੇ ਲੋਕਾਂ ਵਿੱਚ ਸ਼ਰਤ ਲਹਿਕਰ ਵੀ ਸਨ। ਉਹ ਇਕ ਅਜਿਹੇ ਆਦਮੀ ਹਨ ਜੋ ਛੇਤੀ ਕਿਸੇ ਨਾਲ ਗੱਲਬਾਤ ਦਾ ਸਿਲਸਿਲਾ ਅੱਗੇ ਨਹੀ ਵਧਾਉਂਦੇ। ਇਕਦਮ ਸ਼ਾਂਤ ਅਤੇ ਇਕੱਲਤਾ ਪਸੰਦ ਕਰਦੇ ਹਨ।

ਸ਼ਰਤ ਲਹਿਕਰ ਦੇ ਸਭ ਤੋਂ ਵੱਡੇ ਪੁੱਤਰ ਨੂੰ ਕੋਈ ਗਿਆਨ ਨਹੀ ਹੈ, ਇਹ ਨਹੀ ਕਿਹਾ ਜਾ ਸਕਦਾ। ਆਦਮੀ ਨੂੰ ਪਛਾਣ ਲੈਂਦਾ ਹੈ, ਘੱਟੋ-ਘੱਟ ਲਹਿਕਰ ਨੂੰ ਤਾਂ ਚੰਗੀ ਤਰ੍ਹਾਂ ਪਛਾਣਦਾ ਹੈ। ਉਹ ਉਸ ਦੇ ਕੋਲ ਪਹੁੰਚਦੇ ਹੀ ਇੱਧਰ-ਉਧਰ ਘੁੰਮਣ ਲੱਗਦਾ ਹੈ। ਭਾਵੇਂ ਉਮਰ ਉਸ ਦੀ ਤੀਹ ਵਰ੍ਹਿਆਂ ਦੀ ਹੋ ਗਈ ਹੈ, ਪਰ ਉਸ ਦਾ ਦਿਮਾਗ ਅਜੇ ਵੀ ਇਕ ਸਾਲ ਦੇ ਬੱਚੇ ਵਰਗਾ ਹੈ। ਜੇ ਸ਼ਰਤ ਲਹਿਕਰ ਕੁਝ ਦਿਨਾਂ ਲਈ ਬਾਹਰ ਗਏ ਹੋਣ ਤੇ ਦੇਰ ਨਾਲ ਮੁੜਨ ਤਾਂ ਅਜੇ ਵੀ ਉਸ ਨੂੰ ਝੋਲੀ ਵਿੱਚ ਲੈ ਕੇ ਲਾਡ-ਪਿਆਰ ਕਰਨਾ ਪੈਂਦਾ ਹੈ। ਉਹ ਜਨਮ ਤੋਂ ਹੀ ਲਾਚਾਰ ਹੈ। ਬੌਨਿਆਂ ਵਰਗਾ ਸਰੀਰਕ ਗਠਨ ਹੈ। ਏਨੇ ਵਰ੍ਹਿਆਂ ਬਾਅਦ ਵੀ ਪੰਜ ਵਰ੍ਹਿਆਂ ਦੀ ਉਮਰ ਵਰਗੇ ਬੱਚੇ ਵਰਗਾ ਜਾਪਦਾ ਹੈ। ਆਪਣੇ ਪੈਰਾਂ 'ਤੇ ਚਲਣਾ ਤਾਂ ਦੂਰ ਰਿਹਾ, ਉਹ ਠੀਕ ਤਰ੍ਹਾਂ ਬੈਠ ਵੀ ਨਹੀ ਸਕਦਾ। ਮੰਜੇ ਤੋਂ ਡਿੱਗ ਨਾ ਪਵੇ, ਇਸ ਲਈ ਚੁਫੇਰੇ ਲੋਹੇ ਦੀਆਂ ਸੀਖਾਂ ਦੇ ਘੇਰੇ ਵਾਲੇ ਛੋਟੇ ਜਿਹੇ ਪਲੰਘ ਉੱਤੇ ਸੁਲਾਇਆ ਜਾਂਦਾ ਹੈ। ਬੁੱਧੀ ਦਾ ਵਿਕਾਸ ਭਾਵੇਂ ਨਹੀ ਹੋਇਆ, ਦਾਹੜੀ-ਮੁੱਛਾਂ ਕਾਫ਼ੀ ਹਨ। ਬੱਚੇ-ਬੱਚੀਆਂ ਜੇ ਅਚਾਨਕ ਵੇਖ ਲੈਂਦੇ ਤਾ ਚੀਕ ਹੀ ਪੈਂਦੇ ਹਨ। ਇਸ ਕਰਕੇ ਲਹਿਕਰ ਪੂਰੀ ਕੋਸ਼ਿਸ਼ ਕਰਦੇ ਹਨ ਕਿ ਉਸ ਨੂੰ

ਇਸ ਤਰ੍ਹਾਂ ਰੱਖਣ ਕਿ ਲੋਕ ਇਕਦਮ ਵੇਖ ਨਾ ਲੈਣ। ਇਕ ਤਰ੍ਹਾਂ ਦਾ ਭਿਆਨਕ ਸਰਾਪ ਹੀ ਹੈ। ਏਨੇ ਲੰਬੇ ਸਮੇਂ ਤੱਕ ਇਸ ਮੁੰਡੇ ਦੀ ਦੇਖ-ਭਾਲ ਉਸ ਦੀ ਮਾਂ ਹੀ ਕਰਦੀ ਸੀ। ਪਰ ਉਨ੍ਹਾਂ ਦੀ ਮੌਤ ਬਾਅਦ ਸ਼ਰਤ ਲਹਿਕਰ ਦੇ ਕਸ਼ਟਾਂ ਦਾ ਕੋਈ ਅੰਤ ਹੀ ਨਹੀ ਰਿਹਾ। ਇਹ ਮੁੰਡਾ ਅਕਸਰ ਆਪਣੇ ਕੱਪੜੇ ਖ਼ਰਾਬ ਕਰਦਾ ਰਹਿੰਦਾ ਹੈ ਜਿਸ ਕਰਕੇ ਉਹ ਬਦਲਣੇ ਪੈਂਦੇ ਹਨ। ਆਪਣੇ ਹੱਥਾਂ ਨਾਲ ਰੋਟੀ ਵੀ ਨਹੀ ਖਾ ਸਕਦਾ ਸੀ ਇਸ ਲਈ ਉਸ ਨੂੰ ਖੁਆਉਣਾ ਪੈਂਦਾ ਸੀ। ਹੋਰ ਕੋਈ ਆਦਮੀ ਇਹ ਸਭ ਕੁਝ ਨਹੀ ਕਰ ਸਕਦਾ, ਕੋਈ ਚਾਹੁੰਦਾ ਵੀ ਨਹੀ ਸੀ। ਇਸ ਤਰ੍ਹਾਂ ਦੇ ਇਕ ਘਿਣਾਉਣੇ ਜਾਨਵਰ ਵਰਗੇ ਆਦਮੀ ਦੇ ਨੇੜੇ ਆਉਣ ਲਈ ਸਾਰੇ ਘ੍ਰਿਣਾ ਕਰਦੇ ਹਨ।

ਲਹਿਕਰ ਦੇ ਹੋਰ ਜੋ ਦੂਸਰੇ ਪੁੱਤਰ-ਧੀਆਂ ਸਨ ਉਨ੍ਹਾਂ ਵਿੱਚ ਸਰੀਰਕ ਜਾਂ ਮਾਨਸਿਕ ਦ੍ਰਿਸ਼ਟੀ ਤੋਂ ਕਿੱਧਰੇ ਕੋਈ ਕਮੀ ਨਹੀਂ। ਉਨ੍ਹਾਂ ਦਾ ਦੂਜਾ ਪੁੱਤਰ ਸੁਧਾਂਸ਼ੂ ਅੱਜਕੱਲ੍ਹ ਕਿਧਰੇ ਵੱਖਰਾ ਮਕਾਨ ਕਿਰਾਏ ਉੱਤੇ ਲੈ ਕੇ ਰਹਿ ਰਿਹਾ ਹੈ। ਹਜ਼ਾਰ ਕੋਸ਼ਿਸ਼ਾਂ ਦੇ ਬਾਵਜੂਦ ਉਸ ਦੀ ਵਹੁਟੀ ਰਾਧਿਕਾ ਇਸ ਘਰ ਵਿੱਚ ਰਹਿਣ ਲਈ ਆਪਣੀ ਮਾਨਸਿਕ ਦਸ਼ਾ ਨੂੰ ਢਾਲ ਨਹੀ ਸਕੀ। ਉਸ ਦਾ ਮਨ ਇੱਥੇ ਰਹਿਣ ਲਈ ਤਿਆਰ ਨਹੀ ਹੋਇਆ।

ਇਕ ਦਿਨ ਉਸ ਨੇ ਕੋਠੜੀ ਵਿੱਚ ਆਉਂਦੇ ਵੇਖਿਆ ਕਿ ਉਹ ਮੁੰਡਾ ਬੇਹੱਦ ਲਾਚਾਰੀ ਨਾਲ ਆਪਣੇ ਗੁਪਤ ਅੰਗ ਨੂੰ ਹਿਲਾ ਰਿਹਾ ਹੈ। ਬਹੁਤ ਹੈਰਾਨ ਹੋ ਕੇ ਉਨ੍ਹਾਂ ਨੇ ਵੇਖਿਆ ਕਿ ਉਸ ਦਾ ਗੁਪਤ ਅੰਗ ਇਕਦਮ ਤਣਿਆ ਹੋਇਆ ਹੈ। ਕੀ ਹੋਇਆ, ਉਹ ਕਿਸੇ ਨੂੰ ਦੱਸ ਨਹੀ ਸਕਦੇ। ਅਜੀਬ ਮਨੋਦਸ਼ਾ ਵਿੱਚ ਉਹ ਕੋਠੜੀ ਤੋਂ ਬਾਹਰ ਚਲੇ ਗਏ। ਉਸ ਤੋਂ ਬਾਅਦ ਉਨ੍ਹਾਂ ਨੂੰ ਇੰਜ ਲੱਗਦਾ ਰਿਹਾ ਕਿ ਜਿਵੇਂ ਹੁਣੇ ਉਨ੍ਹਾਂ ਨੂੰ ਉਲਟੀ ਆ ਜਾਏਗੀ।

ਸ਼ਰਤ ਲਹਿਕਰ ਨੂੰ ਜ਼ਰਾ ਵੀ ਸ਼ਾਂਤੀ ਨਹੀਂ ਹੈ। ਉਨ੍ਹਾਂ ਨੂੰ ਇਸ ਗੱਲ ਦੀ ਚਿੰਤਾ ਖਾਂਦੀ ਰਹਿੰਦੀ ਹੈ ਕਿ ਉਨ੍ਹਾਂ ਦੀ ਆਪਣੀ ਮੌਤ ਤੋਂ ਬਾਅਦ ਇਸ ਮੁੰਡੇ ਦੀ ਕੀ ਹਾਲਤ ਹੋਏਗੀ ? ਹੁਣ ਤਾਂ ਉਨ੍ਹਾਂ ਦੀ ਉਮਰ ਵੀ ਕਾਫ਼ੀ ਹੋ ਗਈ ਹੈ। ਸਰੀਰ ਦੀ ਤਾਕਤ ਘਟਦੀ ਜਾ ਰਹੀ ਹੈ। ਹੁਣ ਸਰੀਰ ਚਲਦਾ ਨਹੀਂ। ਅਜਿਹੀ ਹਾਲਤ ਵਿੱਚ ਜੇ ਉਨ੍ਹਾਂ ਨੂੰ ਕੁਝ ਹੋ ਗਿਆ ਤਾਂ ਇਸ ਮੁੰਡੇ ਦਾ ਕੀ ਹੋਏਗਾ ? ਹੁਣ ਤਾਂ ਉਹ ਸੋਚਦੇ ਹਨ ਕਿ ਜਦੋਂ ਤਕ ਉਨ੍ਹਾਂ ਵਿੱਚ ਫਿਰਨ-ਤੁਰਨ ਦੀ ਹਿੰਮਤ ਹੈ, ਉਸੇ ਦੌਰਾਨ ਹੀ ਜੇ ਉਸ ਦੀ ਮੌਤ ਹੋ ਜਾਏ ਤਾਂ ਹੀ ਠੀਕ ਹੋਏਗਾ। ਪਰ ਇੰਜ ਸੋਚਦੇ ਹੀ ਉਨ੍ਹਾਂ ਦੀ ਸੋਚ ਨੂੰ ਬਿਜਲੀ ਦੇ ਝਟਕੇ ਵਰਗਾ ਇਹਸਾਸ ਹੋਇਆ। ਉਹ ਕੀ ਸੋਚ ਰਹੇ ਹਨ ? ਉਨ੍ਹਾਂ ਨੂੰ ਵੇਖਦੇ ਹੀ ਉਹ ਮੁੰਡਾ ਮਚਲਣ ਲੱਗ ਪੈਂਦਾ ਹੈ। ਉਨ੍ਹਾਂ ਦੇ ਗੋਦ ਵਿੱਚ ਲੈ ਕੇ ਪਿਆਰ ਕਰਨ ਤੋਂ ਬਾਅਦ ਹੀ ਉਸ ਨੂੰ ਚੈਨ ਆਉਂਦਾ ਹੈ। ਪਰ ਹੁਣ ਅੱਜਕੱਲ੍ਹ ਉਸ ਨੂੰ ਗੋਦ ਵਿਚ ਚੁਕਦੇ ਹੋਏ ਉਨ੍ਹਾਂ ਨੂੰ ਬੜੀ ਤਕਲੀਫ਼ ਹੁੰਦੀ ਹੈ। ਇਹ ਸੋਚਦੇ ਹੋਏ ਵੀ ਲਹਿਕਰ ਨੇ ਉਸ ਨੂੰ ਕੁੱਛੜ ਚੁੱਕ ਲਿਆ।

ਇੰਜ ਸ਼ਰਤ ਲਹਿਕਰ ਮਨ ਹੀ ਮਨ ਵਿਚ ਬੜੇ ਪਰੇਸ਼ਾਨ ਰਹਿੰਦੇ ਹਨ। ਭੂਦੇਵ ਚੋਧਰੀ ਦਾ ਘਰ ਉਨ੍ਹਾਂ ਦੇ ਨੇੜੇ ਹੀ ਹੈ। ਇਸ ਲਈ ਜਦੋਂ ਆਪਣੇ ਘਰ ਵਿੱਚ ਜ਼ਿਆਦਾ

ਬੇਚੈਨੀ ਮਹਿਸੂਸ ਕਰਦੇ ਹਨ ਤਾਂ ਚੌਧਰੀ ਦੇ ਘਰ ਆ ਜਾਂਦੇ ਹਨ। 'ਚੌਧਰੀ ਜੀ........ ਓ ਚੌਧਰੀ ਜੀ।"

"ਆਓ ਆਓ........।"

ਲਹਿਕਰ ਬੈਠ ਕੇ ਬੇਧਿਆਨੇ ਜਿਹੇ ਪੁੱਛਦੇ ਹਨ, 'ਕਿਉਂ ਬਈ ! ਇਹ ਮੱਧ ਏਸ਼ੀਆ ਵਿੱਚ ਖਾੜੀ ਦੇ ਦੇਸ਼ਾਂ ਵਿਚ ਕੀ ਗੜਬੜ ਹੋ ਰਹੀ ਹੈ। ਤੁਹਾਨੂੰ ਕੀ ਲੱਗਦਾ ਹੈ ? ਹੁਣ ਤੀਜੀ ਸੰਸਾਰ ਜੰਗ ਹੀ ਛਿੜ ਪਵੇਗੀ ?"

ਉਂਜ ਖਾੜੀ ਦੇ ਦੇਸ਼ਾਂ ਵਿਚਕਾਰ ਵਾਪਰਨ ਵਾਲੀਆਂ ਘਟਨਾਵਾਂ ਨਾਲ ਉਨ੍ਹਾਂ ਦਾ ਕੋਈ ਸਰੋਕਾਰ ਨਹੀ ਹੈ। ਚੌਧਰੀ ਉਸ ਬਾਰੇ ਕੀ ਕਹਿੰਦੇ ਹਨ, ਉਸ ਵੱਲ ਉਹ ਜਰਾ ਵੀ ਧਿਆਨ ਨਹੀਂ ਦੇਂਦੇ। ਉਨ੍ਹਾਂ ਦਾ ਅਵਚੇਤਨ ਤਾਂ ਕਿਸੇ ਹੋਰ ਹੀ ਚਿੰਤਾ ਵਿੱਚ ਡੁੱਬਿਆ ਹੋਇਆ ਹੈ। ਚੌਧਰੀ ਲਗਾਤਾਰ ਬੋਲਦੇ ਹੀ ਜਾ ਰਹੇ ਸਨ ਕਿ ਇਕਦਮ ਉਹ ਪੁੱਛਣ ਲੱਗੇ, "ਅੱਜ 'ਰਿਸਰਚ ਡਾਈਜੈਸਟ' ਵਿੱਚ ਮੈਂ ਇਕ ਲੇਖ ਪੜ੍ਹਿਆ ਜੋ ਦਇਆ ਕਰਕੇ ਮਾਰਨ (ਮਰਸੀ ਕਿਲਿੰਗ) ਬਾਰੇ ਹੈ। ਤੁਸੀ ਦੱਸੋ ਇਸ ਬਾਰੇ ਤੁਹਾਡਾ ਕੀ ਵਿਚਾਰ ਹੈ ?"

ਚੌਧਰੀ ਮੱਧ-ਪੂਰਬ ਦੇਸ਼ਾਂ ਦੀ ਰਾਜਨੀਤਿਕ ਸਥਿਤੀ ਉਤੇ ਟੀਕਾ-ਟਿੱਪਣੀ ਕਰਦੇ ਹੋਏ ਲਹਿਕਰ ਵਲੋਂ ਅਚਾਨਕ ਅਜਿਹਾ ਪ੍ਰਸ਼ਨ ਪੁੱਛੇ ਜਾਣ ਤੇ ਹੈਰਾਨ ਹੋਏ। ਕੁਝ ਸੋਚ ਕੇ ਕਹਿਣ ਲੱਗੇ, "ਇਸ ਵਿਸ਼ੇ ਬਾਰੇ ਇਕਦਮ ਕੁਝ ਕਹਿ ਸਕਣਾ ਮੁਸ਼ਕਲ ਹੈ।"

'ਤੁਸੀ ਠੀਕ ਕਹਿ ਰਹੇ ਹੋ, ਸਚਮੁੱਚ ਹੀ ਕੁਝ ਕਹਿਣਾ ਬਹੁਤ ਮੁਸ਼ਕਲ ਹੈ। ਕਿਸੇ ਵੀ ਮਨੁੱਖ ਨੂੰ ਇਹ ਹੱਕ ਕਿਵੇਂ ਹੋ ਸਕਦਾ ਹੈ ਕਿ ਉਹ ਜਿਉਂਦੇ-ਜਾਗਦੇ ਕਿਸੇ ਜੀਵ ਦੀ ਹੱਤਿਆ ਕਰ ਦੇਵੇ ? ਅੱਛਾ, ਤੁਰਦੇ-ਫਿਰਦੇ ਰਹਿਣ ਨਾਲ ਜੀਵਨ ਦਾ ਮਹੱਤਵ ਵਧ ਜਾਂਦਾ ਹੈ।

ਉਨ੍ਹਾ ਦੇ ਪ੍ਰਸ਼ਨ ਦੇ ਜਵਾਬ ਵਿੱਚ ਚੌਧਰੀ ਨੇ ਕੁਝ ਨਾ ਕਿਹਾ। ਉਹ ਖਾਮੋਸ਼ ਹੀ ਬੈਠੇ ਰਹੇ। ਲਹਿਕਰ ਦੇ ਏਨੇ ਨੇੜੇ ਰਹਿਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਕਦੇ ਇਹ ਪਤਾ ਨਾ ਲੱਗਾ ਕਿ ਲਹਿਕਰ ਦੇ ਸੀਨੇ 'ਤੇ ਕਿੰਨਾ ਭਾਰੀ ਬੋਝ ਹੈ। ਅਜਿਹੀ ਪਰੇਸ਼ਾਨੀ ਦੀ ਹਾਲਤ ਵਿੱਚ ਵੀ ਕੋਈ ਲਹਿਕਰ ਦੀ ਸਹਾਇਤਾ ਨਹੀ ਕਰ ਸਕਦਾ। ਇਸ ਵਿਸ਼ਾਲ ਦੁਨੀਆ ਵਿੱਚ ਉਹ ਵਿਚਾਰੇ ਇਕਦਮ ਇਕੱਲੇ ਹਨ।

ਮੁੰਡੇ ਨੇ ਜਿਉਂ ਹੀ ਵੇਖਿਆ ਕਿ ਲਹਿਕਰ ਗੁਆਂਢ ਤੋਂ ਵਾਪਸ ਆ ਗਏ ਹਨ, ਉਹ ਮਚਲਣ ਲੱਗ ਪਿਆ। ਉਸ ਨੂੰ ਸ਼ਾਂਤ ਕਰਨ ਲਈ ਲਹਿਕਰ ਨੇ ਝਟਕੇ ਨਾਲ ਉਸ ਨੂੰ ਕੁੱਛੜ ਚੁੱਕ ਲਿਆ। ਇਕਦਮ ਉਨ੍ਹਾਂ ਦੀ ਪਿੱਠ ਵਿੱਚ ਦਰਦ ਹੋਣ ਲੱਗ ਪਿਆ। ਸਚਮੁੱਚ ਹੀ ਅੱਜ ਕੱਲ੍ਹ ਉਸ ਨੂੰ ਚੁੱਕਣ ਵਿੱਚ ਉਨ੍ਹਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ। ਉਧਰ ਉਨ੍ਹਾਂ ਦਾ ਪੁੱਤਰ ਕਾਨ੍ਹ ਨਿੱਘ ਮਹਿਸੂਸ ਕਰਦੇ ਹੀ ਉਨ੍ਹਾਂ ਦੀ ਗੋਦ ਵਿੱਚ ਸੌਂ ਗਿਆ। ਉਸ ਨੇ ਹੌਲੀ ਜਿਹੀ ਉਸ ਨੂੰ ਮੰਜੀ 'ਤੇ ਲੰਮਾ ਪਾ ਦਿੱਤਾ। ਫਿਰ ਪਿੱਠ ਤੇ ਹੱਥ ਰੱਖ ਕੇ ਜਿਵੇਂ-ਕਿਵੇਂ ਖੜੇ ਹੋਏ। ਅਜੇ ਵੀ ਪਿੱਠ ਵਿਚ ਦਰਦ ਹੋ ਰਿਹਾ ਸੀ।

# 7

ਭੂਦੇਵ ਚੋਧਰੀ ਦੀ ਛੋਟੀ ਧੀ ਅਨੀਤਾ ਲਗਾਤਾਰ ਹੀ ਚੋਧਰੀ ਉੱਤੇ ਇਸ ਗੱਲ ਦਾ ਦਬਾਅ ਪਾਉਂਦੀ ਰਹਿੰਦੀ ਹੈ ਕਿ ਉਹ ਆਪਣੀ ਸਵੈਜੀਵਨੀ ਜ਼ਰੂਰ ਲਿਖਣ।

ਲਿਖਣ ਲਈ ਹੈ ਹੀ ਕੀ ? ਸਵੈਜੀਵਨੀ ਲਿਖਣ ਦਾ ਮਤਲਬ ਹੁੰਦਾ ਹੈ ਜੀਵਨ ਵਿਚ ਵਾਪਰ ਚੁੱਕੀਆਂ ਘਟਨਾਵਾਂ ਨੂੰ ਬਾਰ-ਬਾਰ ਕੁਰੇਦ ਕੇ ਯਾਦ ਕਰਨਾ। ਇਕ ਵਾਰ ਚੋਧਰੀ ਨੇ ਕੁਝ ਲਿਖਣ ਦਾ ਮਨ ਵੀ ਬਣਾਇਆ ਪਰ ਜਦੋਂ ਲਿਖਣ ਲੱਗੇ ਤਾਂ ਕਾਗਜ਼ਾ ਦੇ ਢੇਰ ਵਿੱਚੋਂ ਲਿਖਣ ਲਈ ਸਾਫ਼ ਕਾਗਜ਼ ਹੀ ਨਾ ਮਿਲਿਆ। ਥੱਕ ਕੇ ਉਨ੍ਹਾਂ ਨੇ ਮੁੜ ਕੋਸ਼ਿਸ਼ ਕਰਨੀ ਹੀ ਛੱਡ ਦਿੱਤੀ ਅਤੇ ਬਾਹਰ ਨਿਕਲ ਕੇ ਮਕਾਨ ਦੇ ਚਬੂਤਰੇ 'ਤੇ ਪਈ ਕੁਰਸੀ 'ਤੇ ਆ ਬੈਠੇ।

ਕਿਤਾਬਾਂ ਦੀ ਦੁਕਾਨ ਬੰਦ ਹੋਣ ਤੇ ਦਿਵਾਕਰ ਦਾਸ ਅਕਸਰ ਹੀ ਭੂਦੇਵ ਚੋਧਰੀ ਦੇ ਘਰ ਆ ਜਾਂਦੇ ਹਨ। ਫਿਰ ਦੋਵੇਂ ਪੁਰਾਣੇ ਹਾਣੀ ਬੈਂਤ ਦੀ ਅਰਾਮਦਾਇਕ ਕੁਰਸੀ ਉੱਤੇ ਬੈਠ ਜਾਂਦੇ ਹਨ। ਉਨ੍ਹਾਂ ਵਿਚਕਾਰ ਕੋਈ ਖਾਸ ਗੱਲਬਾਤ ਨਹੀਂ ਹੁੰਦੀ। ਘਰ ਵਿਚ ਕੰਮ ਕਰਨ ਵਾਲਾ ਨੌਕਰ ਬਗੈਰ ਕਹੇ ਹੀ ਦੋ ਪਿਆਲੇ ਚਾਹ ਉਨ੍ਹਾ ਨੂੰ ਦੇ ਜਾਦਾ ਹੈ।ਉਹ ਦੋਵੇਂ ਖਾਮੋਸ਼ ਹੀ ਬੈਠੇ ਰਹਿੰਦੇ ਹਨ। ਆਪਸ ਵਿਚ ਕੋਈ ਗੱਲਬਾਤ ਕੀਤੇ ਬਿਨਾਂ ਹੀ ਮਨ ਦੇ ਭਾਵਾਂ ਦਾ ਤਾਲਮੇਲ ਵਧੇਰੇ ਸੰਭਵ ਹੁੰਦਾ ਹੈ। ਦੋਵੇਂ ਇਸੇ ਤਰ੍ਹਾ ਚੁੱਪਚਾਪ ਕੁਝ ਦੇਰ ਤਕ ਬੈਠੇ ਰਹਿੰਦੇ ਹਨ। ਕਦੇ-ਕਦੇ ਜਾਣ ਵੇਲੇ ਕਹਿੰਦੇ ਹਨ, 'ਚੰਗਾ, ਚਲਦਾ ਹਾਂ।' ਤੇ ਕਦੇ ਬਿਨਾਂ ਕਹੇ ਹੀ ਤੁਰ ਜਾਂਦੇ ਹਨ। ਉਸ ਦਿਨ ਵੀ ਚੌਧਰੀ ਨੇ ਦਿਵਾਕਰ ਦਾਸ ਨੂੰ ਵਿਦਾ ਕੀਤਾ। ਫਿਰ ਆਪਣੇ ਘਰ ਦਾ ਫਾਟਕ ਬੰਦ ਕਰਕੇ ਉਹ ਦਰਵਾਜ਼ੇ ਦੇ ਕੋਲ ਉਂਜ ਹੀ ਖੜੇ ਰਹੇ। ਉਸ ਨੇ ਦੇਖਿਆ ਕਿ ਦਿਵਾਕਰ ਦਾਸ ਸਿਰ ਨੀਵਾਂ ਕਰਕੇ ਹੌਲੀ-ਹੌਲੀ ਜਾ ਰਹੇ ਹਨ। ਉਹ ਬਹੁਤ ਹੀ ਸ਼ਾਤ ਅਤੇ ਬਹੁਤ ਹੌਲੀ ਜਾ ਰਹੇ ਹਨ। ਚੋਧਰੀ ਨੂੰ ਯਾਦ ਆਇਆ ਪਹਿਲਾਂ ਉਹ ਇਸ ਤਰ੍ਹਾ ਨਹੀ ਸਨ ਕਰਦੇ। ਉਸ ਜ਼ਮਾਨੇ ਵਿੱਚ ਉਹ ਬੜੇ ਹੀ ਚੁਸਤ-ਦਰੁਸਤ ਨੌਜਵਾਨ ਸਨ। ਕੋਲਕਾਤਾ ਵਰਗੇ ਸ਼ਹਿਰ ਵਿਚ ਜਾ ਕੇ ਭੂਦੇਵ ਚੋਧਰੀ ਅਕਸਰ ਹੀ ਘਬਰਾ ਜਾਦੇ ਸਨ। ਉਹ ਮਨ ਹੀ ਮਨ ਵਿੱਚ ਸੋਚਦੇ, 'ਨਹੀਂ, ਇਹ ਮੇਰੇ ਤੋਂ ਨਹੀ ਹੋਏਗਾ। ਕੋਲਕਾਤਾ ਸ਼ਹਿਰ ਦੀਆ ਸੜਕਾਂ, ਗਲੀਆਂ, ਮੁਹੱਲੇ ਲੱਭਣਾ ਮੇਰੇ ਵੱਸ ਦੀ ਗੱਲ ਨਹੀ। ਕੋਲਕਾਤੇ ਉਹ ਰਹਿ ਨਹੀਂ ਸਕਣਗੇ।'

ਉਨ੍ਹਾਂ ਦੀ ਅਜਿਹੀ ਉਦਾਸ ਹਾਲਤ ਵੇਖ ਕੇ ਦਿਵਾਕਰ ਦਾਸ ਅਤੇ ਉਨ੍ਹਾਂ ਦੇ ਸਾਥੀ ਅਘੋਰ ਅਤੇ ਸਤੇਇਨ ਨੇ ਉਨ੍ਹਾਂ ਨੂੰ ਸਮਝਾਇਆ-ਬੁਝਾਇਆ ਅਤੇ ਹੌਸਲਾ ਦਿੱਤਾ ਕਿ ਕੋਲਕਾਤਾ ਨੂੰ ਕਿਵੇਂ ਸਮਝਿਆ ਜਾਏ। ਬਗ਼ੈਰ ਘਬਰਾਏ ਉਨ੍ਹਾਂ ਕੋਲਕਾਤੇ ਨੂੰ ਪਰੰਪਰਾਈ ਬਣਾ ਦੇਣ ਦਾ ਜ਼ਿੰਮਾ ਆਪਣੇ ਸਿਰ ਲੈ ਲਿਆ। ਚਲਦੀ ਹੋਈ ਟਰਾਮ-ਗੱਡੀ ਵਿੱਚੋਂ ਕਿਵੇਂ ਉਤਰਿਆ ਜਾਵੇ, ਕਿਹੜੇ ਨੰਬਰ ਦੀ ਬੱਸ ਵਿੱਚ ਚੜ੍ਹਨਾ ਚਾਹੀਦਾ ਹੈ, ਇਹ ਸਭ ਉਹ ਆਪ ਸਿਖਾਂਦੇ ਰਹੇ। ਇਸ ਤੋਂ ਇਲਾਵਾ ਉਨ੍ਹਾਂ ਆਪ ਲੈ ਜਾ ਕੇ ਚੋਧਰੀ ਨੂੰ ਕੋਲਕਾਤੇ ਦੀਆਂ ਮਸ਼ਹੂਰ ਵੇਖਣਯੋਗ ਥਾਵਾਂ ਦੀ ਸੈਰ ਕਰਵਾਈ —

ਵਿਕਟੋਰੀਆ ਮੈਮੋਰੀਅਲ ਹਾਲ, ਝੀਲ, ਚਿੜੀਆ-ਘਰ, ਬੇਲੂੜ ਮੱਠ — ਸਾਰੀਆ ਥਾਵਾਂ। ਸਭ ਦਿਖਾਉਣ ਤੋਂ ਬਾਅਦ ਦਾਸ ਨੇ ਪੁੱਛਿਆ, "ਕਿਉਂ, ਹੁਣ ਸਭ ਕੁਝ ਹੋ ਗਿਆ ਨਾ ? ਹੋਰ ਦੱਸੋ ਕਿਹੜੀਆਂ ਮੁਸ਼ਕਲਾਂ ਦਾ ਤੁਹਾਨੂੰ ਸਾਮ੍ਹਣਾ ਕਰਨਾ ਪਵੇਗਾ ?"

ਅਰਥਾਤ ਦੁਰਗਾ ਪੂਜਾ ਦੀਆਂ ਲੰਮੀਆਂ ਛੁੱਟੀਆਂ ਵਿੱਚ ਜਦੋ ਆਸਾਮ ਆਪਣੇ ਘਰ ਜਾਓਗੇ ਤਾਂ ਆਂਢ-ਗੁਆਂਢ ਦੇ ਜਾਣ-ਪਛਾਣ ਦੇ ਲੋਕ ਆ ਕੇ ਕੁਰੇਦ-ਕੁਰੇਦ ਕੇ ਪੁੱਛਣਗੇ ਕਿ ਕੀ-ਕੀ ਵੇਖਿਆ ਹੈ। ਇਕਦਮ ਆਪਣੇ ਮੱਥੇ 'ਤੇ ਹੱਥ ਮਾਰ ਕੇ ਕਹਿਣ ਲੱਗੇ, "ਓ, ਇਹ ਤਾਂ ਮੁਸੀਬਤ ਹੀ ਪੈਣ ਵਾਲੀ ਸੀ, ਅਸਲੀ ਚੀਜ਼ ਤਾਂ ਵੇਖਣੀ ਅਜੇ ਬਾਕੀ ਰਹਿ ਗਈ ਹੈ। ਇਸ ਕੋਲਕਾਤੇ ਦੀ ਪ੍ਰਸਿੱਧ ਚੀਜ਼ ਬੰਗਾਲ ਦਾ ਹਾਈਕੋਰਟ ਤਾ ਵੇਖਿਆ ਹੀ ਨਹੀ।"

ਉਨ੍ਹਾਂ ਦਿਨਾਂ ਵਿਚ ਹੀ ਦਿਵਾਕਰ ਦਾਸ ਨੂੰ ਭਾਰੀ ਸਦਮਾ ਪਹੁੰਚਿਆ। ਉਸ ਦੀ ਸੱਟ ਉਹ ਅੱਜ ਤਕ ਨਹੀ ਸਹਾਰ ਸਕੇ। ਉਸ ਸਦਮੇ ਕਾਰਣ ਅਜਿਹੇ ਬੌਂਦਲ ਗਏ ਕਿ ਹੁਣ ਤਕ ਸੰਭਲ ਨਹੀਂ ਸਕੇ। ਉਨ੍ਹਾਂ ਦਿਨਾਂ ਵਿਚ ਚੌਧਰੀ ਉਨ੍ਹਾਂ ਸਾਥੀਆਂ ਕੋਲ ਰਹਿਣ ਆਪਣਾ ਮੈਸ ਛੱਡ ਕੇ ਮਿਸ਼ਨਰੀ ਹੋਸਟਲ ਵਿੱਚ ਆ ਗਏ ਸਨ। ਦੂਜੀ ਸੰਸਾਰ ਜੰਗ ਖ਼ਤਮ ਹੋ ਚੁੱਕੀ ਸੀ। ਹਾਲਾਤ ਅਜਿਹੇ ਬਣ ਰਹੇ ਸਨ ਕਿ ਭਾਰਤ ਦੀ ਆਜ਼ਾਦੀ ਦੀ ਸੰਭਾਵਨਾ ਸਾਫ਼ ਨਜ਼ਰ ਆਉਣ ਲੱਗ ਪਈ ਸੀ। ਉਂਜ ਇਸ ਪ੍ਰਸੰਗ ਵਿੱਚ ਵਾਪਰਨ ਵਾਲੀਆਂ ਵੱਡੀਆਂ-ਵੱਡੀਆਂ ਘਟਨਾਵਾਂ ਨੂੰ ਲੋਕ ਵੀ ਬਹੁਤੇ ਦਿਨਾਂ ਤਕ ਯਾਦ ਰਖ ਕੇ ਹੜਬੜਾਹਟ ਮਹਿਸੂਸ ਕਰਕੇ ਨਹੀ ਰਖ ਸਕਦੇ ਸਨ। ਕੁਝ ਦਿਨਾਂ ਮਗਰੋਂ ਲੋਕ ਆਮ ਜੀਵਨ ਗੁਜ਼ਾਰਨ ਲੱਗ ਪੈਂਦੇ ਸਨ' ਉਨ੍ਹਾਂ ਦਿਨਾਂ ਵਿੱਚ ਇੰਗਲੈਂਡ ਤੋਂ ਆਏ 'ਕਿਰਪਸ ਮਿਸ਼ਨ' ਦੀਆਂ ਗਤੀਵਿਧੀਆਂ ਜਾਣਨ ਦੀ ਬਜਾਏ ਲੋਕ ਆਸਟਰੇਲੀਆ ਤੋਂ ਆਈ ਕ੍ਰਿਕਟ ਟੀਮ ਨਾਲ ਖੇਡੇ ਜਾ ਰਹੇ ਕ੍ਰਿਕਟ ਮੈਚ ਦੀ ਚਰਚਾ ਵਿੱਚ ਵਧੇਰੇ ਡੁੱਬੇ ਰਹਿੰਦੇ ਸਨ।

ਕਦੇ-ਕਦੇ ਕਿਸੇ ਵਿਸ਼ੇਸ਼ ਘਟਨਾ ਕਾਰਣ ਉਤੇਜਨਾ ਫੈਲਣ ਤੇ ਲੋਕ ਜ਼ਰੂਰ ਉਤੇਜਿਤ ਹੋ ਜਾਂਦੇ ਸਨ। ਭਾਰਤੀ ਸਮੁੰਦਰੀ ਫੌਜ ਦੇ ਅਧਿਕਾਰੀਆਂ ਵਲੋਂ ਕੀਤੇ ਵਿਦਰੋਹ ਵਿਰੁੱਧ ਅੰਗਰੇਜ਼ ਸਰਕਾਰ ਜਿਸ ਤਰ੍ਹਾਂ ਮੁਕੱਦਮਾ ਚਲਾ ਕੇ ਸਜਾਵਾਂ ਦੇ ਰਹੀ ਸੀ, ਉਸ ਦੇ ਖਿਲਾਫ਼ ਜ਼ਰੂਰ ਵਿਰੋਧ ਹੋ ਰਿਹਾ ਸੀ। ਉਸ ਲਈ ਥਾਂ-ਥਾਂ ਸਭਾਵਾਂ ਹੋ ਰਹੀਆਂ ਸਨ। ਜਲੂਸ ਕੱਢੇ ਜਾ ਰਹੇ ਸਨ। ਜਲੂਸਾਂ ਉੱਤੇ ਪੁਲਿਸ ਵਾਰ ਕਰਦੀ, ਗੋਲੀਆਂ ਚਲਦੀਆਂ, ਲੋਕ ਮਾਰੇ ਜਾਂਦੇ। ਇਸ ਸਾਰੇ ਕਾਂਡ ਨੂੰ ਲੈ ਕੇ ਕਾਫ਼ੀ ਰੌਲਾ-ਰੱਪਾ ਪੈਂਦਾ, ਪਰ ਕੁਝ ਦਿਨਾਂ ਬਾਅਦ ਮੁੜ ਸਭ ਕੁਝ ਸ਼ਾਂਤ ਹੋ ਜਾਂਦਾ। ਜਦੋਂ ਵਿਰੋਧ ਦਾ ਮਾਹੌਲ ਬਣਦਾ ਤਾਂ ਅਜਿਹੇ ਦ੍ਰਿਸ਼ ਆਮ ਦ੍ਰਿਸ਼ਾਂ ਤੋਂ ਬਿਲਕੁਲ ਵੱਖਰੀ ਤਰ੍ਹਾਂ ਦੇ ਹੁੰਦੇ ਸਨ, ਪਰ ਛੇਤੀ ਹੀ ਸਭ ਕੁਝ ਸੁਭਾਵਿਕ ਹੋ ਜਾਂਦਾ, ਜ਼ਿੰਦਗੀ ਫਿਰ ਆਪਣੀ ਲੀਕ ਉਤੇ ਚਲਣ ਲੱਗ ਜਾਂਦੀ। ਅੱਡੇਬਾਜ਼ੀ ਕਰਨਾ, ਗੱਪਾਂ ਮਾਰਨਾ, ਫਿਲਮਾਂ ਵੇਖਣਾ, ਬਾਜ਼ਾਰ ਤੋਂ ਚੀਜ਼ਾਂ ਖਰੀਦਣਾ-ਵੇਚਣਾ, ਸਕੂਲ-ਕਾਲਜ, ਦਫ਼ਤਰ ਤੇ ਕਚਹਿਰੀ ਸਾਰੇ ਪਾਸੇ ਆਉਣਾ ਜਾਣਾ ਇਕਦਮ ਸੁਭਾਵਿਕ ਤੌਰ ਤੇ ਹੋਣ ਲੱਗਦਾ। ਉਸ ਵਿਚ ਫਿਰ 'ਕਿਰਪਸ ਮਿਸ਼ਨ',

ਸਮੁੰਦਰੀ ਫੌਜ ਵਿਦਰੋਹ ਆਦਿ ਸਾਰੀਆਂ ਉਤੇਜਿਕ ਘਟਨਾਵਾਂ ਦੱਬ ਜਾਂਦੀਆਂ ਸਨ। ਕਦੇ-ਕਦੇ ਕੁਝ ਦੇਰ ਲਈ ਇਕ ਲਹਿਰ ਉੱਠਦੀ ਜ਼ਰੂਰ ਸੀ, ਪਰ ਫਿਰ ਸਭ ਕੁਝ ਸ਼ਾਂਤ ਹੋ ਜਾਂਦਾ ਸੀ।

ਚੌਧਰੀ ਫਿਰ ਹੋਸਟਲ ਦੇ ਸਰਕਾਰ ਨਾਂ ਦੇ ਸਾਥੀ ਨਾਲ ਸ਼ਤਰੰਜ ਖੇਡਣ ਵਿੱਚ ਮਗਨ ਹੋ ਗਏ ਸਨ। ਕਾਲਜ ਵਿੱਚ ਪੜ੍ਹਾਈ ਦੀਆਂ ਜਮਾਤਾਂ ਤੋਂ ਭੱਜ ਕੇ ਗਲੋਬ ਸਿਨਮਾ ਹਾਲ ਵਿੱਚ ਦੁਪਹਿਰ ਵੇਲੇ ਰਿਆਇਤੀ ਟਿਕਟ ਲੈ ਕੇ ਪਿਕਚਰ ਵੇਖਦੇ ਸਨ। ਇਕਦਮ ਸ਼ਾਂਤ, ਸਥਿਰ ਜੀਵਨ, ਕਿੱਧਰੇ ਕੋਈ ਸਨਸਨੀ ਨਹੀਂ ਸੀ।

ਅਜਿਹੇ ਸਮੇਂ ਪਤਾ ਨਹੀਂ ਕਿੱਥੋਂ ਇਕ ਅਦ੍ਰਿਸ਼ ਧੂੰਆਂ ਕਿਸੇ ਗਲੀ ਤੋਂ ਕਿਵੇਂ ਆ ਗਿਆ ਕਿ ਵੇਖਦੇ ਹੀ ਵੇਖਦੇ ਕਾਲੇ ਬੱਦਲਾਂ ਵਾਂਗ ਕੋਲਕਾਤੇ ਦੀ ਹਰ ਗਲੀ ਨੂੰ ਇਸ ਨੇ ਘੇਰ ਲਿਆ। ਕੋਈ ਵਿਚਾਰਾ ਮਜ਼ਦੂਰ ਆਪਣੇ ਠੇਲੇ 'ਤੇ ਸਮਾਨ ਲੱਦੀ ਉਸ ਨੂੰ ਮਿਥੇ ਠਿਕਾਣੇ ਤੇ ਪਹੁੰਚਾਉਣ ਲਈ ਖਿੱਚ ਰਿਹਾ ਸੀ, ਕੋਈ ਸੜਕ ਕੰਢੇ ਬੈਠਾ ਧੂਫ਼-ਬੱਤੀ ਵੇਚ ਰਿਹਾ ਸੀ, ਕੋਈ ਆਪਣੇ-ਆਪ ਵਿੱਚ ਮਸਤ ਥੋੜ੍ਹਾ ਜਿਹਾ ਜਲਪਾਨ ਕਰਨ ਦੇ ਇਰਾਦੇ ਨਾਲ ਚਾਹ-ਪਾਣੀ ਪੀ ਰਿਹਾ ਸੀ ਕਿ ਅਚਾਨਕ ਹੀ ਸਾਰੇ ਇਕਦਮ ਭੁੱਲ ਕੇ ਭਿਅੰਕਰ ਹਿੰਸਾ ਭਾਵ ਨਾਲ ਗੁੱਸੇ ਹੋ ਕੇ ਇਕ-ਦੂਸਰੇ ਉੱਤੇ ਝਪਟ ਪਏ। ਬਿਲਕੁਲ ਇਸ ਤਰ੍ਹਾਂ ਜਿਵੇਂ ਜੰਗਲੀ ਜਾਨਵਰਾਂ ਵਾਂਗ ਖੂਨ ਦੇ ਪਿਆਸੇ ਹੋਣ।

ਕੋਲਕਾਤਾ ਵਿੱਚ ਉਨ੍ਹਾ ਦਿਨਾਂ ਵਿਚ ਜੋ ਸੰਪਰਦਾਇਕ ਦੰਗਾ ਹੋਇਆ, ਅਣਗਿਣਤ ਹੱਤਿਆਵਾਂ ਹੋਈਆਂ, ਉਹ ਕਿਸੇ ਵੀ ਦੇਸ਼ ਦੇ ਰਾਸ਼ਟਰੀ ਚਰਿੱਤਰ ਲਈ ਕਲੰਕ ਦੀ ਗੱਲ ਹੈ। ਉਹ ਇਤਿਹਾਸ ਵਿਚ ਪ੍ਰਮਾਣਿਤ ਕਰਦਾ ਹੈ ਕਿ ਸਾਡੀ ਸਭਿਅਤਾ ਦੀ ਵਿਸ਼ਾਲ ਇਮਾਰਤ ਦੀ ਨੀਂਹ ਕਿੰਨੀ ਕਮਜ਼ੋਰ ਹੈ। ਜ਼ਰਾ ਜਿਹੀ ਠੋਕਰ ਲੱਗਣ ਤੇ ਹੀ ਟੁਕੜੇ-ਟੁਕੜੇ ਹੋ ਕੇ ਧੂੜ-ਮਿੱਟੀ ਅਤੇ ਕੂੜੇ ਵਿੱਚ ਜਾ ਮਿਲੀ। ਹਨੇਰੀਆ ਖੱਡਾ ਵਿੱਚੋਂ ਦੈਂਤਾਂ ਵਾਂਗ ਕਾਲੇ ਡਰਾਉਣੇ ਪਰਛਾਵੇਂ ਨਿਕਲੇ। ਸੱਪਾਂ ਵਾਗ ਪਤਲੇ ਲਚਕੀਲੇ ਪਰਛਾਵੇਂ, ਪਰ ਸੱਪਾਂ ਤੋਂ ਵੀ ਵੱਧ ਭਿਆਨਕ।

ਉਸ ਵੇਲੇ ਦੀ ਗੱਲ ਯਾਦ ਆਉਣ ਤੇ ਭੂਦੇਵ ਚੌਧਰੀ ਦਾ ਸਰੀਰ ਹੁਣ ਵੀ ਕੰਬਣ ਲੱਗਦਾ ਹੈ। ਉਸ ਵੇਲੇ ਧਰਤੀ ਅਤੇ ਉਸ ਉੱਤੇ ਰਹਿਣ ਵਾਲੇ ਸਮਾਜ ਦਾ ਜਿਹੜਾ ਰੂਪ ਵਿਖਾਈ ਦਿੱਤਾ ਉਹ ਧਰਤੀ ਉੱਤੇ ਰਹਿਣ ਵਾਲਾ ਸੁਭਾਵਿਕ ਰੂਪ ਨਹੀਂ ਸੀ। ਪਹਿਲਾਂ ਦੀ ਜਾਣੀ-ਪਛਾਣੀ ਧਰਤੀ ਅਤੇ ਸਮਾਜ ਤਾ ਪਤਾ ਨਹੀ ਕਿੱਥੇ ਗੁਆਚ ਗਿਆ ਸੀ। ਇੰਜ ਲੱਗਾ ਜਿਵੇਂ ਸ਼ਹਿਰ ਦੇ ਕੋਨੇ ਵਿੱਚ ਰਹਿਣ ਵਾਲੇ ਸ਼ਮਸ਼ਾਨ ਨੇ ਇਕਦਮ ਆਪਣਾ ਆਕਾਰ ਏਨਾ ਵਧਾ ਲਿਆ ਕਿ ਉਸ ਨੇ ਸਾਰੇ ਕੋਲਕਾਤੇ ਸ਼ਹਿਰ ਨੂੰ ਹੀ ਆਪਣੇ ਘੇਰੇ ਵਿੱਚ ਲੈ ਲਿਆ। ਇਸ ਵਿਸ਼ਾਲ ਮਹਾਸ਼ਮਸ਼ਾਨ ਦੀ ਧਰਤੀ ਉੱਤੇ ਦੈਂਤਾਂ ਦਾ ਵਿਨਾਸ਼ਕਾਰੀ ਉਤਸ਼ਾਹ ਫੈਲ ਗਿਆ। ਇਕ ਪਾਸੇ ਤੋਂ "ਅੱਲਾ ਹੋ ਅਕਬਰ" ਦਾ ਨਾਅਰਾ ਬੁਲੰਦ ਹੋ ਰਿਹਾ ਸੀ ਤੇ ਦੂਜੇ ਪਾਸੇ ਤੋਂ 'ਵੰਦੇ ਮਾਤਰਮ' ਦਾ ਜੈਕਾਰ ਹੋ ਰਿਹਾ ਸੀ। ਏਨੇ ਸੋਹਣੇ ਸ਼ਬਦਾ ਦੀ ਕਿੰਨੀ ਅਪਮਾਨਜਨਕ ਦੁਰਵਰਤੋਂ ਹੋ ਰਹੀ ਸੀ।

ਚੌਧਰੀ ਸਮੇਤ ਹਰ ਹੋਸਟਲਵਾਸੀ ਉਸ ਹੋਸਟਲ ਦੀ ਚਾਰ-ਦਿਵਾਰੀ ਵਿਚ ਹੀ ਚਾਬੀ ਭਰੀ ਕੱਠਪੁਤਲੀ ਵਾਗ ਚੱਕਰ ਮਾਰਨ ਲੱਗ ਪਏ ਸਨ, ਬਿਲਕੁਲ ਲਾਚਾਰ ਅਤੇ

ਕੁਝ ਵੀ ਕਰਨ ਵਿੱਚ ਅਸਮਰਥ। ਭਿਆਨਕ ਡਰ ਦੇ ਆਤੰਕ ਨਾਲ ਅੱਖਾਂ ਫਟੀਆਂ ਦੀਆਂ ਫਟੀਆਂ ਰਹਿ ਗਈਆਂ। ਮਨ ਵਿਚ ਅਜਿਹਾ ਡਰ ਸਮਾਅ ਗਿਆ ਸੀ ਕਿ ਸਾਹ ਵੀ ਰੁਕਦਾ ਜਿਹਾ ਲੱਗਦਾ। ਸਾਰੀਆਂ ਆਸ਼ਾਵਾਂ 'ਤੇ ਪਾਣੀ ਫਿਰ ਗਿਆ। ਪਿਆਰ ਦੀ ਭਾਵਨਾ ਘਾਤਕ ਨਾਅਰਿਆਂ ਦੇ ਵਾਰ ਨਾਲ ਤੜਫਣ ਲੱਗ ਪਈ। ਸਾਰੇ ਹੋਸਟਲ ਵਿੱਚ ਦੱਬੀਆਂ ਹੋਈਆਂ ਚੀਕਾਂ ਸੁਣਾਈ ਦੇਣ ਲੱਗ ਪਈਆਂ ਸਨ। ਦਿਨ ਤਾਂ ਜਿਵੇਂ-ਕਿਵੇਂ ਬੀਤ ਜਾਂਦਾ ਸੀ ਪਰ ਰਾਤ ਕਿਸੇ ਤਰ੍ਹਾਂ ਕੱਟਦੀ ਹੀ ਨਹੀਂ ਸੀ। ਲੱਗਦਾ ਸੀ ਜਿਵੇਂ ਧਰਤੀ ਨੇ ਆਪਣੀ ਧੁਰੀ ਉੱਤੇ ਨਿਯਮਿਤ ਘੁੰਮਣਾ ਹੀ ਛੱਡ ਦਿੱਤਾ ਹੈ। ਹੋਸਟਲ ਦੇ ਚੁਫੇਰੇ ਬਹੁਤ ਉੱਚੀਆ-ਉੱਚੀਆਂ ਕੰਧਾਂ ਸਨ। ਉਸ ਉੱਚੀ ਘਿਰੀ ਚਾਰ-ਦਿਵਾਰੀ ਤੋਂ ਬਾਹਰ ਨਿਕਲਣ ਦੀ ਕੋਈ ਹਿੰਮਤ ਹੀ ਨਹੀਂ ਕਰ ਸਕਦਾ ਸੀ। ਸੂਰਜ ਦੇ ਛੁੱਪਦੇ ਹੀ, ਸ਼ਾਮ ਵੇਲੇ ਹੀ ਦਾਲ-ਭਾਤ ਖਾ ਕੇ ਹੇਠਲੇ ਕਮਰਿਆਂ ਵਿੱਚ ਰਹਿਣ ਵਾਲੇ ਕਮਰੇ ਬੰਦ ਕਰਕੇ ਛੱਤ ਉੱਤੇ ਚਲੇ ਜਾਂਦੇ। ਹੋਸਟਲ ਦੇ ਉਪਰਲੇ ਹਿੱਸੇ ਵਿੱਚ ਪੱਥਰ ਅਤੇ ਇੱਟਾਂ ਦੇ ਟੁੱਕੜਿਆਂ ਦਾ ਢੇਰ ਜਮ੍ਹਾ ਕੀਤਾ ਹੋਇਆ ਸੀ। ਹੋਸਟਲ ਦੇ ਵਾਰਡਨ ਪਾਦਰੀ ਵਿਲੀਅਮ ਸਾਹਿਬ ਦੇ ਸਾਮ੍ਹਣੇ ਹੀ ਹੋਸਟਲ ਦੀ ਇੱਟਾਂ ਨਾਲ ਬਣੀ ਪੌੜੀ ਨੂੰ ਤੋੜ ਕੇ ਟੁਕੜੇ-ਟੁਕੜੇ ਕਰ ਕੇ ਸਾਰੀਆਂ ਇੱਟਾਂ ਇਕੱਠੀਆਂ ਕਰ ਲਈਆਂ ਗਈਆਂ ਸਨ।

ਬੜਾ ਹੀ ਭਿਆਨਕ ਝਗੜਾ ਖੜਾ ਹੋ ਗਿਆ ਹੈ, ਇਸ ਗੱਲ ਦੀ ਭਿਣਕ ਵੀ ਹੋਸਟਲ ਦੇ ਮੁੰਡਿਆਂ ਨੂੰ ਨਹੀਂ ਲੱਗੀ। ਉਨ੍ਹਾਂ ਨੇ ਤਾਂ ਜਦੋਂ ਵਾਸੂਦੇਵ ਨੂੰ ਉਸ ਹਾਲਤ ਵਿੱਚ ਦੇਖਿਆ ਤਾਂ ਅੰਦਾਜ਼ਾ ਲਗਾਇਆ ਕਿ ਬਾਹਰ ਜ਼ਰੂਰ ਕੁਝ ਗੜਬੜ ਹੋਈ ਹੈ। ਸ਼ਾਮ ਦੇ ਚਾਰ ਕੁ ਵਜੇ ਆਪਣੇ ਮੋਢਿਆਂ ਥੱਲੇ ਸਕਾਚ ਵਿਸਕੀ ਦੀਆਂ ਦੋ ਬੋਤਲਾਂ ਦਬਾਈ ਪਰਮ ਬੜੇ ਆਰਾਮ ਨਾਲ ਕਦਮ ਵਧਾਉਂਦਾ ਹੋਇਆ ਹੋਸਟਲ ਅੰਦਰ ਆਇਆ। ਉਸ ਵੇਲੇ ਚੌਧਰੀ ਥੱਲੇ ਨਲਕੇ ਤੇ ਨਹਾ ਰਹੇ ਸਨ। ਚੌਧਰੀ ਨੂੰ ਵੇਖ ਕੇ ਵਾਸੂਦੇਵ ਉੱਚੀ ਉੱਚੀ ਹੱਸਣ ਲੱਗ ਪਿਆ। ਇੰਜ ਲੱਗਾ ਕਿ ਉਹ ਸਿਰਫ਼ ਬੰਦ ਸ਼ਰਾਬ ਦੀਆਂ ਬੋਤਲਾਂ ਲੈ ਕੇ ਹੀ ਨਹੀਂ ਆਇਆ, ਸਗੋਂ ਬਾਹਰੋਂ ਪੀ ਕੇ ਵੀ ਆਇਆ ਹੈ।

ਚੌਧਰੀ ਨੇ ਪੁੱਛ ਲਿਆ, "ਤੂੰ ਇਹ ਕਿੱਥੋਂ ਲਿਆਇਆ ਹੈਂ ? ਕਿੱਥੋਂ ਲਈਆਂ ਹਨ ਐਨੀਆਂ ਸਾਰੀਆਂ ਬੋਤਲਾਂ ?"

ਬਿਨਾਂ ਕਿਸੇ ਸੰਕੋਚ ਦੇ ਵਾਸੂਦੇਵ ਨੇ ਉੱਚੀ ਆਵਾਜ਼ ਵਿੱਚ ਕਿਹਾ, "ਪਾਰਕ ਸਟਰੀਟ ਮੁਹੱਲੇ ਦੀਆਂ ਦੁਕਾਨਾਂ ਉੱਤੇ ਲੁੱਟ ਮਚੀ ਹੋਈ ਹੈ। ਆਦਮੀਆਂ ਦੀ ਭੀੜ ਹੈ। ਲੋਕ ਤਾਂ ਸਮਾਨ ਨੂੰ ਤੋੜਦੇ-ਫੋੜਦੇ, ਸੁੱਟਦੇ-ਫੂਕਦੇ, ਨਸ਼ਟ ਕਰਦੇ ਜਾ ਰਹੇ ਹਨ। ਰੇਡੀਓ ਦੀ ਉਹ ਵੱਡੀ ਸਾਰੀ ਦੁਕਾਨ ਸੀ, ਉਸ ਦੇ ਸਾਰੇ ਰੇਡੀਓ ਲੋਕਾਂ ਨੇ ਚੁੱਕ-ਚੁੱਕ ਕੇ ਸੜਕ ਉੱਤੇ ਸੁੱਟ ਦਿੱਤੇ, ਸਭ ਬਰਬਾਦ ਕਰ ਦਿੱਤਾ। ਖੂਬਚੰਦ ਦੀ ਵੱਡੀ ਸਾਰੀ ਸ਼ਰਾਬ ਦੀ ਦੁਕਾਨ, ਉਸ ਦੀ ਦੁਕਾਨ ਦੀ ਏਨੀ ਵਧੀਆ ਕਿਸਮ ਦੀ ਸ਼ਰਾਬ ਲੋਕ ਸੁੱਟ-ਸੁੱਟ ਕੇ ਬਰਬਾਦ ਕਰ ਰਹੇ ਹਨ। ਅਜਿਹੀ ਬਰਬਾਦੀ ਵੇਖ ਕੇ ਮਨ ਨੂੰ ਬੜੀ ਠੇਸ ਲੱਗੀ। ਇਸੇ ਕਾਰਣ ਸਹੀ ਸਲਾਮਤ ਬੋਤਲਾਂ ਚੁੱਕ ਲਿਆਇਆ ਹਾਂ।"

"ਚੁੱਕ ਕੇ ਹੀ ਲਿਆਇਆ ਹੈਂ, ਜਾਂ ਪੀ ਕੇ ਵੀ ਆਇਆ ਹੈਂ।"

"ਬਿਲਕੁਲ ਨਹੀਂ ਸਾਹਿਬ, ਇਕਦਮ ਨਹੀਂ।" ਏਨਾ ਕਹਿ ਕੇ ਵਾਸੂਦੇਵ ਫਿਰ ਖੀ-

ਖੀ ਕਰਕੇ ਹੱਸਣ ਲੱਗ ਪਿਆ। ਅੱਜ ਬਹੁਤ ਖੁਸ਼ ਹਾਂ, ਖੁਸ਼ੀ ਸੰਭਾਲੀ ਨਹੀਂ ਜਾ ਰਹੀ। ਚਾਰ-ਦੀਵਾਰੀ ਦੇ ਨੇੜੇ ਵਾਲੀ ਆਪਣੀ ਝੌਂਪੜੀ ਵਿੱਚ ਉਨ੍ਹਾਂ ਬੋਤਲਾਂ ਨੂੰ ਛੁਪਾ ਕੇ ਉਹ ਬਾਹਰ ਨਿਕਲ ਗਿਆ।

ਉਸ ਤੋਂ ਥੋੜ੍ਹੀ ਹੀ ਦੇਰ ਬਾਅਦ ਭਿਆਨਕ ਰੌਲਾ ਪੈਣ ਲੱਗ ਪਿਆ। ਹੋਸਟਲ ਦੇ ਸਾਹਮਣੇ ਤੋਂ ਕੁਝ ਆਦਮੀਆਂ ਦਾ ਟੋਲਾ ਪਿੱਛੇ ਮੁੜ-ਮੁੜ ਕੇ ਵੇਖਦੇ ਹੋਏ ਬੜੀ ਤੇਜ਼ੀ ਨਾਲ ਭੱਜਣ ਲੱਗਾ। ਉਸੇ ਵੇਲੇ ਵਾਸੂਦੇਵ ਵੀ ਬੜੀ ਤੇਜ਼ੀ ਨਾਲ ਭੱਜਦਾ ਹੋਇਆ ਅੰਦਰ ਆ ਗਿਆ।

"ਓ, ਗਜ਼ਬ ਹੋ ਗਿਆ।"

"ਕਿਉਂ, ਕੀ ਹੋਇਆ ?"

ਫ਼ੌਜ ਆ ਗਈ ਹੈ। ਫ਼ੌਜੀ ਸਿਪਾਹੀ ਲਗਾਤਾਰ ਗੋਲੀ ਚਲਾ ਰਹੇ ਹਨ।"

ਬਾਹਰ ਸਥਿਤੀ ਏਨੀ ਭਿਅੰਕਰ ਹੋ ਚੁੱਕੀ ਹੈ, ਇਸ ਦਾ ਚੌਧਰੀ ਨੂੰ ਪਹਿਲਾਂ ਕੋਈ ਅੰਦਾਜ਼ਾ ਨਹੀਂ ਸੀ। ਅਚਾਨਕ ਹੋਸਟਲ ਦੇ ਵਾਰਡਨ ਪਾਦਰੀ ਵਿਲੀਅਮ ਸਾਹਿਬ ਵਾਹੋ-ਦਾਹੀ ਭੱਜਦੇ ਹੋਏ ਆਏ। ਉਹ ਘਾਬਰੇ ਹੋਏ ਦੌੜਦੇ-ਭੱਜਦੇ ਸਮਝਾ ਗਏ ਕਿ ਕੋਈ ਵੀ ਵਿਦਿਆਰਥੀ ਹੋਸਟਲ ਦੇ ਚੁਗਿਰਦੇ ਤੋਂ ਬਾਹਰ ਨਾ ਜਾਏ। ਇੱਥੋਂ ਤਕ ਕਿ ਉਨ੍ਹਾਂ ਨੇ ਆਪਣੇ ਕਮਰੇ ਤੋਂ ਬਾਹਰ ਨਿਕਲ ਕੇ ਤੁਰਨ ਤੋਂ ਵੀ ਮਨ੍ਹਾ ਕਰ ਦਿੱਤਾ। ਹੋਸਟਲ ਦੇ ਮੁਖ ਦਰਵਾਜ਼ੇ ਨੂੰ ਉਨ੍ਹਾਂ ਨੇ ਬੜੀ ਮਜ਼ਬੂਤੀ ਨਾਲ ਸਥਾਈ ਤੌਰ ਤੇ ਬੰਦ ਕਰਵਾ ਦਿੱਤਾ। ਉਸ ਰਾਤ ਫਿਰ ਸਾਰੇ ਚੰਗੀ ਤਰ੍ਹਾਂ ਸਮਝ ਗਏ ਕਿ ਸਥਿਤੀ ਕਿੰਨੀ ਭਿਆਨਕ ਹੋ ਗਈ ਹੈ। ਬਾਹਰ ਨਰਕ ਵਰਗਾ ਮਾਹੌਲ ਸੀ। ਰਹਿ-ਰਹਿ ਕੇ ਨਾਅਰੇ ਗੂੰਜਦੇ — "ਅੱਲਾ ਹੋ ਅਕਬਰ — ਵੰਦੇ ਮਾਤਰਮ।" ਹੋਸਟਲ ਦੇ ਅੰਦਰ ਹੋਣ ਕਾਰਣ ਇਨ੍ਹਾਂ ਭਿਅੰਕਰ ਆਵਾਜ਼ਾਂ ਦਾ ਸਿਰਫ਼ ਰੌਲਾ ਹੀ ਸੁਣਾਈ ਦਿੰਦਾ ਸੀ, ਸਪਸ਼ਟ ਤੌਰ ਤੇ ਕੁਝ ਵਿਖਾਈ ਨਹੀਂ ਦੇ ਰਿਹਾ ਸੀ। ਕਿਸੇ ਵੇਲੇ ਅਸਮਾਨ ਉੱਤੇ ਬਿਜਲੀ ਦੀ ਚਮਕ ਵਿਖਾਈ ਦਿੰਦੀ ਪਰ ਸਾਫ਼ ਤੌਰ ਤੇ ਕੁਝ ਨਜ਼ਰ ਨਹੀਂ ਆ ਰਿਹਾ ਸੀ। ਧੁੰਦਲਾ ਦ੍ਰਿਸ਼, ਅਬੁੱਝ, ਅਸਪਸ਼ਟ ਰੌਲਾ ਮਚਿਆ ਹੋਇਆ ਸੀ। ਕਾਲਾ ਧੂੰਆਂ, ਜਿਸ ਵਿੱਚ ਕੁਝ ਦਿਖਾਈ ਨਹੀਂ ਦੇਂਦਾ, ਪਰ ਜਿਸ ਦੇ ਡਰ ਕਾਰਣ ਕਲੇਜਾ ਕੰਬ ਜਾਂਦਾ ਹੈ। ਹੋਸਟਲ ਦੀ ਛੱਤ 'ਤੇ ਖੜੇ ਹੋ ਕੇ ਸਾਰੇ ਬਾਹਰ ਹੀ ਦੇਖ ਰਹੇ ਸਨ।

ਦਹਿਸ਼ਤ ਕਾਰਣ ਕਲੇਜਾ ਕੰਬਦਾ ਜਾ ਰਿਹਾ ਸੀ। ਜਿਵੇਂ-ਕਿਵੇਂ ਦਿਨ ਬੀਤ ਰਹੇ ਸਨ, ਆਤੰਕ ਦਾ ਘੇਰਾ ਵਧਦਾ ਜਾ ਰਿਹਾ ਸੀ। ਲਗਾਤਾਰ ਇਹ ਡਰ ਲੱਗ ਰਿਹਾ ਸੀ ਕਿ ਅਤਿਆਚਾਰੀਆਂ ਦਾ ਕੋਈ ਦਲ ਹੋਸਟਲ 'ਤੇ ਵੀ ਹਮਲਾ ਨਾ ਕਰ ਦੇਵੇ। ਉਸ ਡਰ ਵਿੱਚ ਸਹਿਮੇ ਹੋਏ ਹੁਣ ਸਾਰੇ ਸੋਚ ਰਹੇ ਸਨ ਕਿ ਜੇ ਇਨ੍ਹਾਂ ਦੰਗਾਈਆਂ ਨੇ ਹੋਸਟਲ 'ਤੇ ਧਾਵਾ ਬੋਲਣਾ ਹੀ ਹੈ ਤਾਂ ਫਿਰ ਦੇਰ ਕਿਹੜੀ ਗੱਲ ਦੀ ? ਜਿੰਨੀ ਛੇਤੀ ਹੋ ਸਕੇ ਉਹ ਧਾਵਾ ਬੋਲ ਦੇਣ। ਜੋ ਕੁਝ ਹੋਣਾ ਹੋਏਗਾ, ਉਸ ਦਾ ਅੰਤਿਮ ਫ਼ੈਸਲਾ ਛੇਤੀ ਹੀ ਹੋ ਜਾਏ, ਤਾਂ ਚੰਗਾ ਹੈ।

ਇਸ ਤਰ੍ਹਾਂ ਦੀ ਬੁਰੀ ਚਿੰਤਾ ਵਿੱਚ ਜਿਵੇਂ-ਕਿਵੇਂ ਰਾਤ ਕੱਟੀ। ਦੂਜੇ ਦਿਨ ਸਵੇਰ ਹੋਣ 'ਤੇ ਰੋਸ਼ਨੀ ਵਧਣ ਤੇ ਦੰਗਾਈਆਂ ਦੀ ਦਹਿਸ਼ਤ ਦਾ ਡਰ ਕੁਝ ਘਟ ਜਾਂਦਾ ਸੀ।

ਦਿਨ ਵੇਲੇ ਹਮਲਾ ਕਰਨ ਤੇ ਘੱਟੋ-ਘੱਟ ਦੰਗਾਈਆਂ ਨੂੰ ਵੇਖਿਆ ਤਾਂ ਜਾ ਸਕੇਗਾ। ਉਨ੍ਹਾਂ ਦੇ ਅਤਿਆਚਾਰੀ ਚਿਹਰਿਆਂ ਦੇ ਭਾਵ ਅਤੇ ਉਨ੍ਹਾਂ ਦੀਆਂ ਵਹਿਸ਼ੀ ਨਜ਼ਰਾਂ ਨੂੰ ਪਛਾਣ ਤਾਂ ਸਕਾਂਗੇ।

ਤੀਜੇ ਦਿਨ ਰਾਤ ਵੇਲੇ ਤਿੰਨ ਵੱਡੇ ਟਰੱਕਾਂ ਵਿੱਚ ਗੁੰਡਿਆਂ ਦਾ ਇਕ ਭਾਰੀ ਦਲ ਹੋਸਟਲ ਸਾਹਮਣੇ ਆ ਪਹੁੰਚਿਆ ਅਤੇ ਸ਼ੋਰ-ਸ਼ਰਾਬਾ ਪਾਉਣ ਲੱਗ ਪਿਆ। ਅੰਗਰੇਜ਼ ਮਿਸ਼ਨਰੀ ਦੇ ਪਾਦਰੀ ਦੀ ਵਰਦੀ ਪਾ ਕੇ ਫਾਦਰ ਵਿਲੀਅਮ ਸਾਹਿਬ ਝੱਟ ਹੀ ਹੋਸਟਲ ਦੇ ਮੁਖ ਦਰਵਾਜ਼ੇ 'ਤੇ ਜਾ ਪਹੁੰਚੇ। ਉਨ੍ਹਾਂ ਨੇ ਗੁਆਂਢ ਦੇ ਪ੍ਰਸਿੱਧ ਨਾਗਰਿਕ ਸ੍ਰੀ ਮਲਿਕ ਸਾਹਿਬ ਨੂੰ ਵੀ ਬੁਲਾ ਲਿਆ। ਮਲਿਕ ਸਾਹਿਬ ਦਾ ਉਸ ਪੂਰੇ ਇਲਾਕੇ ਵਿੱਚ ਬੜਾ ਹੀ ਮਾਨ-ਸਨਮਾਨ ਸੀ। ਵੇਖਣ ਵਿੱਚ ਵੀ ਉਹ ਬੜੇ ਪਤਵੰਤੇ ਜਾਪਦੇ ਸਨ। ਲੰਬਾ-ਚੌੜਾ ਸੁੰਦਰ ਕੱਦ-ਕਾਠ ਤੇ ਚਿਹਰੇ ਉੱਤੇ ਕਰੁਣਾਮਈ ਭਾਵ ਵੇਖ ਕੇ ਉਨ੍ਹਾਂ ਪ੍ਰਤੀ ਆਪਣੇ-ਆਪ ਹੀ ਸ਼ਰਧਾ ਦਾ ਭਾਵ ਪੈਦਾ ਹੋ ਜਾਂਦਾ ਸੀ। ਟਰੱਕਾਂ ਵਿੱਚ ਭਰ ਕੇ ਆਏ ਉਨ੍ਹਾਂ ਦੰਗਾਈਆਂ ਨੂੰ ਮਲਿਕ ਸਾਹਿਬ ਨੇ ਕਸਮਾਂ ਖਾ ਕੇ ਯਕੀਨ ਦੁਆਇਆ ਕਿ ਇਹ ਤਾਂ ਪੂਰੀ ਤਰ੍ਹਾਂ ਇਸਾਈ ਹੋਸਟਲ ਹੈ। ਇੱਥੇ ਸਿਰਫ਼ ਇਸਾਈ ਧਰਮ ਨੂੰ ਮੰਨਣ ਵਾਲੇ ਹੀ ਵਿਦਿਆਰਥੀ ਰਹਿੰਦੇ ਹਨ। ਉਨ੍ਹਾਂ ਦੀ ਗੱਲ ਉੱਤੇ ਯਕੀਨ ਕਰਕੇ ਹਮਲਾਵਰ ਦੰਗਾਈਆਂ ਸਮੇਤ ਸਾਰੇ ਟਰੱਕ ਇਕ-ਇਕ ਕਰਦੇ ਉੱਥੋਂ ਲੈ ਗਏ। ਮਲਿਕ ਸਾਹਿਬ ਨੇ ਅੱਲ੍ਹਾ ਦੇ ਨਾਂ ਦੀ ਕਸਮ ਖਾ ਕੇ ਉਨ੍ਹਾਂ ਆਦਮੀਆਂ ਨੂੰ ਯਕੀਨ ਦਿਵਾ ਦਿੱਤਾ ਸੀ ਕਿ ਉਹ ਇਕ ਇਸਾਈ ਹੋਸਟਲ ਹੈ, ਜਿੱਥੇ ਸਿਰਫ਼ ਇਸਾਈ ਵਿਦਿਆਰਥੀ ਹੀ ਰਹਿੰਦੇ ਹਨ। ਪਾਦਰੀ ਵਿਲੀਅਮ ਅਤੇ ਮਲਿਕ ਸਾਹਿਬ — ਇਕ ਇਸਾਈ ਅਤੇ ਇਕ ਮੁਸਲਮਾਨ। ਮੁਸਲਿਮ ਆਬਾਦੀ ਵਾਲੇ ਉਸ ਇਲਾਕੇ ਵਿੱਚ ਦੋਵਾਂ ਮਹਾਂਪੁਰਖਾਂ ਨੇ ਦੰਗਾਈਆਂ ਦੀ ਉਸ ਵਿਨਾਸ਼ਕਾਰੀ ਭੀੜ ਤੋਂ ਹਿੰਦੂ ਵਿਦਿਆਰਥੀਆਂ ਦੀ ਰੱਖਿਆ ਕੀਤੀ। ਅਜਿਹੇ ਦੰਗਾਈ ਮਾਹੌਲ ਵਿੱਚ ਮਲਿਕ ਸਾਹਿਬ ਨੇ ਪਤਾ ਨਹੀ ਕਿੰਨੇ ਖ਼ਤਰੇ ਮੁੱਲ ਲੈ ਕੇ ਵੀ ਹੋਸਟਲ ਦੇ ਅਨੇਕ ਵਿਦਿਆਰਥੀਆਂ ਲਈ ਖਾਣ-ਪੀਣ ਦੀਆਂ ਚੀਜ਼ਾਂ ਦਾ ਪ੍ਰਬੰਧ ਕੀਤਾ ਸੀ।

ਸ਼ੁੱਧ ਭਾਵ ਨਾਲ ਕੀਤੇ ਗਏ ਇਸ ਕਾਰਨਾਮੇ ਨੂੰ ਭਲਾਈ ਨਹੀ ਤਾਂ ਹੋਰ ਕੀ ਕਹਾਂਗੇ ? ਆਪਣੀ ਜਾਨ ਦੀ ਪਰਵਾਹ ਕੀਤੇ ਬਗ਼ੈਰ ਦੂਸਰਿਆਂ ਦੀ ਰੱਖਿਆ ਕਰਨ ਦੀ ਪਰਉਪਕਾਰੀ ਭਾਵਨਾ ਦੇ ਕਾਰਣ ਹੀ ਅਜਿਹਾ ਕੀਤਾ, ਨਹੀ ਤਾਂ ਇਸ ਦੀ ਲੋੜ ਹੀ ਕੀ ਸੀ ? ਹੋਰ ਕੋਈ ਖ਼ਥਰ ਲੈ ਕੇ ਵੀ ਕੀ ਕਰ ਸਕਦਾ ਸੀ ? ਅਜਿਹੀ ਭਿਆਨਕ ਸੰਕਟ ਦੀ ਸਥਿਤੀ ਵਿੱਚ ਜਾਣ-ਬੁੱਝ ਕੇ ਆਪਣਾ ਆਪ ਸਮਰਪਿਤ ਕਰਨ ਦੀ ਭਲਾ ਲੋੜ ਹੀ ਕੀ ਸੀ ? ਇਹ ਸੋਚ-ਸਮਝ ਕੇ ਕੀਤਾ ਗਿਆ ਉਪਾਅ ਨਹੀ ਸੀ, ਸਗੋਂ ਸਹਿਜ ਸੁਭਾਵਿਕ ਹੀ ਸੀ। ਨਹੀ ਤਾਂ ਅਜਿਹੀ ਮਾਰੂ ਸਥਿਤੀ ਵਿੱਚ ਉਨ੍ਹਾਂ ਨੇ ਜੋ ਕੀਤਾ, ਉਸ ਲਈ ਕੋਈ ਹੋਰ ਤਰਕ ਲੱਭਣਾ ਮੁਸ਼ਕਲ ਹੀ ਹੈ। ਉਸ ਵੇਲੇ ਕੀਤੀ ਗਈ ਕਾਰਵਾਈ ਨੂੰ ਯਾਦ ਕਰਦੇ ਹੀ ਭੂਦੇਵ ਚੌਧਰੀ ਦਾ ਦਿਲ ਕੰਬਣ ਲੱਗਦਾ ਹੈ। ਫਿਰ ਉਨ੍ਹਾਂ ਦੀ ਨਾਸਮਝੀ ਨੂੰ ਯਾਦ ਕਰਕੇ ਉਨ੍ਹਾਂ ਉੱਤੇ ਬਹੁਤ ਗੁੱਸਾ ਵੀ ਆ ਜਾਂਦਾ ਹੈ। ਉਨ੍ਹਾਂ ਦੀ ਉਹ ਕਰਤੂਤ ਸਿਰਫ ਇਕ ਅਸਫਲ ਆਵੇਗ ਦਾ ਹੀ ਨਤੀਜਾ ਸੀ। ਆਪਣੀ ਇਸ

ਨਾਸਮਝੀ ਅਤੇ ਹਿਰਦੇ ਵਿੱਚ ਉੱਠੇ ਆਵੇਗ ਦੇ ਵੱਸ ਹੋ ਕੇ ਸੰਕਟ ਵਿੱਚ ਕੁੱਦਣ ਕਰਕੇ ਹੀ ਉਹ ਮਰੇ ਸਨ।

ਸ਼ਾਮ ਹੋਣ ਤੋਂ ਥੋੜ੍ਹੀ ਦੇਰ ਪਹਿਲਾਂ ਹੀ ਹੋਸਟਲ ਦੇ ਮੁਖ ਦਰਵਾਜ਼ੇ ਸਾਮ੍ਹਣੇ ਰੌਲਾ ਪੈ ਪਿਆ। ਤੇਜ਼ ਚੀਕ-ਚਿਹਾੜੇ ਵਿੱਚਕਾਰ ਪਤਾ ਲੱਗਾ ਕਿ ਹੋਸਟਲ ਦੇ ਮੁਖ ਦਰਵਾਜੇ ਦੇ ਠੀਕ ਸਾਮ੍ਹਣੇ ਹੀ ਦੋ ਨੌਜਵਾਨਾਂ ਨੂੰ ਛੁਰਾ ਖੋਭ ਦਿੱਤਾ ਗਿਆ। ਪਾਦਰੀ ਵਿਲੀਅਮ ਸਾਹਿਬ ਆਪਣਾ ਮਕਾਨ ਛੱਡ ਕੇ ਦਿਨ-ਰਾਤ ਹੋਸਟਲ ਵਿੱਚ ਹੀ ਹਾਜ਼ਰ ਰਹਿੰਦੇ ਸਨ। ਖ਼ਬਰ ਮਿਲਦੇ ਸਾਰ ਹੀ ਭੱਜੇ ਆਏ। ਹੋਸਟਲ ਦੇ ਸਾਰੇ ਵਿਦਿਆਰਥੀ ਉਦੋਂ ਕੰਧਾਂ ਦੀਆਂ ਮੋਰੀਆਂ ਵਿੱਚੋਂ ਡਰੇ ਹੋਏ ਬਾਹਰ ਦਾ ਦ੍ਰਿਸ਼ ਵੇਖਣ ਦੀ ਕੋਸ਼ਿਸ਼ ਕਰ ਰਹੇ ਸਨ। ਉਸੇ ਦੌਰਾਨ ਚੌਧਰੀ ਨੇ ਬਾਹਰ ਦਾ ਦ੍ਰਿਸ਼ ਵੇਖਿਆ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਮਹਿਸੂਸ ਕੀਤਾ ਜਿਵੇਂ ਸਿਰ ਤੋਂ ਪੈਰਾਂ ਤਕ ਬਿਜਲੀ ਦਾ ਤੇਜ਼ ਝਟਕਾ ਲੱਗਾ ਹੋਵੇ।

ਜਿਨ੍ਹਾਂ ਦੋ ਨੌਜਵਾਨਾਂ ਨੂੰ ਛੁਰਾ ਖੋਭਿਆ ਗਿਆ ਸੀ, ਉਹ ਅਘੋਰ ਅਤੇ ਦਿਵਾਕਰ ਹੀ ਸਨ। ਦੋਵਾਂ ਨੂੰ ਚੁੱਕ ਕੇ ਹੋਸਟਲ ਅੰਦਰ ਲਿਜਾਇਆ ਗਿਆ। ਪਰ ਐਨੀ ਦੇਰ ਵਿੱਚ ਤਾਂ ਅਘੋਰ ਵਿਸ਼ਵਾਸ ਮਰ ਗਿਆ ਸੀ। ਦਿਵਾਕਰ ਅਜੇ ਜਿਉਂਦਾ ਸੀ। ਉਸ ਦੀ ਚੋਟ ਭਿਆਨਕ ਨਹੀਂ ਸੀ।

ਕੁਝ ਨਾ ਕਰ ਸਕਣ ਦੀ ਸਥਿਤੀ ਵਿੱਚ ਹੋਣ ਕਾਰਣ ਚੌਧਰੀ ਉਨ੍ਹਾਂ ਉੱਤੇ ਗੁੱਸੇ ਨਾਲ ਚੀਕ ਪਿਆ, "ਇਸ ਸੰਕਟ ਵਿੱਚ ਤੁਸੀ ਦੋਵੇਂ ਬਾਹਰ ਗਏ ਹੀ ਕਿਉਂ ? ਤਾਂ ਦਿਵਾਕਰ ਨੇ ਲਾਚਾਰ ਹੋ ਕੇ ਕਿਸੇ ਤਰ੍ਹਾਂ ਦੱਸਿਆ ਕਿ, "ਅਘੋਰ ਨੇ ਹੀ ਕਿਹਾ ਸੀ ਕਿ ਭੂਦੇਵ ਚੌਧਰੀ ਵਿਚਾਰਾ ਬੜੇ ਭੈੜੇ ਇਲਾਕੇ ਵਿੱਚ ਰਹਿੰਦਾ ਹੈ। ਉਸ ਉੱਤੇ ਕੀ ਬੀਤ ਰਹੀ ਹੈ ? ਉਸ ਦੀ ਕੋਈ ਖੋਜ-ਖ਼ਬਰ ਵੀ ਤਾਂ ਲੈਣੀ ਚਾਹੀਦੀ ਹੈ। ਜੇ ਹੋ ਸਕਿਆ ਤਾਂ ਉਸ ਨੂੰ ਉੱਥੋ ਕੱਢ ਲਿਆਵਾਂਗੇ।"

ਕੁਝ ਦਿਨਾਂ ਬਾਅਦ ਹਥਿਆਰਬੰਦ ਪੁਲਿਸ ਦੇ ਪਹਿਰੇ ਵਿੱਚ ਹੋਸਟਲ ਦੇ ਵਿਦਿਆਰਥੀਆਂ ਨੂੰ ਹੋਸਟਲ ਵਿਚੋਂ ਕੱਢ ਕੇ ਉਨ੍ਹਾਂ ਨੂੰ ਆਪਣੇ-ਆਪਣੇ ਘਰ ਲੈ ਜਾਣ ਲਈ ਬਾਹਰ ਲਿਆਂਦਾ ਗਿਆ। ਚੌਧਰੀ ਨੂੰ ਸਿਆਲਦਾ ਸਟੇਸ਼ਨ ਤੇ ਲਿਆਂਦਾ ਗਿਆ। ਅਜੇ ਉਸ ਵੇਲੇ ਤਕ ਵੀ ਕੋਲਕਾਤਾ ਦੀਆਂ ਗਲੀਆਂ-ਸੜਕਾਂ ਉੱਤੇ ਮਰੇ ਹੋਏ ਲੋਕਾਂ ਦੀਆਂ ਲਾਸ਼ਾਂ ਥਾਂ-ਥਾਂ 'ਤੇ ਪਈਆਂ ਹੋਈਆਂ ਸਨ। ਐਨੀਆਂ ਲਾਸ਼ਾਂ ਦਾ ਸਸਕਾਰ ਕਰਨਾ ਵੀ ਸੰਭਵ ਨਹੀਂ ਸੀ। ਉਨ੍ਹਾਂ ਉੱਤੇ ਚੂਨਾ ਛਿੜਕ ਦੇ ਮਹਾਂਮਾਰੀ ਫੈਲਣ ਤੋਂ ਰੋਕਣ ਦੀ ਸਿਰਫ਼ ਕੋਸ਼ਿਸ਼ ਕੀਤੀ ਜਾ ਰਹੀ ਸੀ, ਬਾਕੀ ਉਹ ਜਿਵੇਂ ਪਈਆਂ ਸਨ ਉਵੇਂ ਹੀ ਪਈਆਂ ਸਨ। ਏਨੀ ਭੈੜੀ ਬਦਬੂ ਫੈਲ ਰਹੀ ਸੀ ਕਿ ਸਹਿਣ ਕਰਨੀ ਮੁਸ਼ਕਲ ਸੀ। ਰੇਲਵੇ ਸਟੇਸ਼ਨ ਵੱਲ ਜਾਂਦੇ ਹੋਏ ਕੋਈ ਕੁਝ ਨਾ ਬੋਲਿਆ ਜਿਵੇਂ ਕਹਿਣ ਲਈ ਕੁਝ ਬਾਕੀ ਹੀ ਨਹੀਂ ਰਿਹਾ ਸੀ।

ਕੋਈ ਬੌਲਦ ਝੌਂਪੜੀ ਵਿੱਚ ਬੰਨ੍ਹਿਆ ਹੋਵੇ ਤੇ ਉਸ ਨੂੰ ਅੱਗ ਲੱਗ ਜਾਵੇ ਅਤੇ ਜਿਵੇਂ-ਕਿਵੇਂ ਉਸ ਦੀ ਜਾਨ ਬਚ ਗਈ ਹੋਵੇ। ਅਜਿਹਾ ਬੌਲਦ ਜੇ ਫਿਰ ਕਦੇ ਅਸਮਾਨ ਵਿੱਚ ਲਾਲ ਸੰਧੂਰੀ ਰੰਗ ਦਾ ਬੱਦਲ ਵੇਖ ਲਵੇ ਤਾਂ ਡਰਦੇ ਮਾਰੇ ਘਬਰਾ ਜਾਏਗਾ। ਠੀਕ ਇਸੇ ਤਰ੍ਹਾਂ ਸੰਪਰਦਾਇਕ ਦੰਗਿਆਂ ਦੀ ਗੱਲ ਕਰਦਿਆਂ ਹੀ ਚੌਧਰੀ ਦਾ ਦਿਲ

ਵੀ ਆਪਣੇ ਆਪ ਕੰਬਣ ਲੱਗਦਾ ਹੈ। ਮਨੁੱਖ ਦੇ ਹਿਰਦੇ ਵਿੱਚ, ਅਵਚੇਤਨ ਵਿੱਚ ਘਰ ਕਰਕੇ ਬੈਠੀ ਘ੍ਰਿਣਾ ਦਾ ਇਕਦਮ ਬਾਹਰ ਉੱਭਰ ਆਉਣਾ, ਬੇਰਹਿਮੀ ਅਤੇ ਬੇਸ਼ਰਮੀ ਦਾ ਬੇਖੌਫ਼ ਹੋਣਾ। ਬ੍ਰਿਧ, ਅਬਲਾ ਨਾਰੀ, ਨਾਦਾਨ ਬੱਚਿਆਂ ਦੀ ਬੇਰਹਿਮੀ ਨਾਲ ਹੱਤਿਆ ਕਰਕੇ ਉਸ ਨੂੰ ਸੁੱਟ ਦੇਣਾ। ਹਰ ਦੁਰਬਲ ਅਤੇ ਕਮਜ਼ੋਰ ਉੱਤੇ ਧਾਵਾ ਬੋਲ ਦੇਣਾ। ਮਨੁੱਖ ਨੇ ਜਿਨ੍ਹਾਂ ਆਦਿਮ ਦੁਸ਼ਪ੍ਰਵਿਰਤੀਆਂ ਨੂੰ ਠੇਲ-ਠੇਲ ਕੇ ਹੇਠਾਂ ਦਬਾ ਦੇਣ ਵਿੱਚ ਹਜ਼ਾਰਾਂ ਵਰ੍ਹੇ ਲਗਾ ਦਿੱਤੇ ਸਨ ਕੀ ਉਹ ਦੱਬ ਸਕੀਆਂ ਸਨ ? ਕੀ ਮਾਨਵ ਸਭਿਅਤਾ ਦਾ ਵਿਕਾਸ ਹੋਇਆ ਸੀ ? ਇਸ ਤਰ੍ਹਾਂ ਦੇ ਸੰਪਰਦਾਇਕ ਦੰਗਿਆਂ ਵਿੱਚ ਹੀ ਉਹ ਦੁਸ਼ਪ੍ਰਵਿਰਤੀਆਂ ਪਲ ਵਿੱਚ ਹੀ ਸਾਰੇ ਦਬਾਵਾਂ ਨੂੰ ਮਧੋਲ ਕੇ ਬਾਹਰ ਨਿਕਲ ਆਉਂਦੀਆਂ ਹਨ। ਇਸ ਭੈੜੀ ਪ੍ਰਵਿਰਤੀ ਦੇ ਪ੍ਰਭਾਵ ਤੋਂ ਛੁਟਕਾਰਾ ਪਾਉਣਾ ਬਹੁਤ ਕਠਿਨ ਹੈ। ਭਾਵੇਂ ਕੋਈ ਪੜ੍ਹਿਆ-ਲਿਖਿਆ ਆਦਮੀ ਹੋਵੇ ਜਾਂ ਅਨਪੜ੍ਹ ਗਵਾਰ, ਇਸ ਦੇ ਦਬਾਅ ਤੋਂ ਕੋਈ ਬਚ ਨਹੀਂ ਸਕਦਾ। ਇੱਥੋਂ ਤਕ ਕਿ 'ਅਨਿਆਂ' ਦਾ ਨਾਂ ਵੀ ਬਦਲ ਜਾਂਦਾ ਹੈ। ਸਮਝਾਇਆ ਜਾਂਦਾ ਹੈ ਕਿ ਸਾਰੇ ਖੇਤਰਾਂ ਵਿੱਚ ਹੱਤਿਆ ਕਰਨਾ ਗੁਨਾਹ ਨਹੀਂ। ਸਿਰਫ਼ ਆਪਣੇ ਸੰਪਰਦਾਇ ਦੇ ਆਦਮੀ ਦੀ ਹੱਤਿਆ ਕਰਨਾ ਹੀ ਦੂਸਰੇ ਸੰਪਰਦਾਇ ਦੇ ਆਦਮੀ ਲਈ ਅਨਿਆਂ ਹੈ। ਦੂਸਰੇ ਸੰਪਰਦਾਇ ਦੇ ਹਜ਼ਾਰਾਂ ਆਦਮੀਆਂ ਦਾ ਕਤਲ ਕਰਨਾ ਵੀ ਕਿਸੇ ਨੂੰ ਵਿਖਾਈ ਨਹੀਂ ਦੇਂਦਾ। ਉਸ ਦੇ ਮਨ ਵਿੱਚ ਕੋਈ ਅਪਰਾਧ-ਭਾਵ ਨਹੀਂ ਜਾਗਦਾ, ਕੋਈ ਦੁੱਖ ਪੈਦਾ ਨਹੀ ਹੁੰਦਾ। ਧਾਰਮਿਕ ਗ੍ਰੰਥ ਬਾਈਬਲ ਵਿੱਚ ਦਿੱਤੇ ਗਏ ਆਦਰਸ਼ ਅਨੁਸ਼ਾਸਨਾਂ ਦਾ ਅਰਥ ਬਿਲਕੁਲ ਦੂਸਰੀ ਤਰ੍ਹਾਂ ਦਾ ਹੋ ਜਾਂਦਾ ਹੈ। ਸਮਝਾਇਆ ਇਹ ਜਾਂਦਾ ਹੈ ਕਿ ਇਹ ਅਨੁਸ਼ਾਸਨ ਅਤੇ ਉਪਦੇਸ਼ ਤਾਂ ਸਿਰਫ਼ ਆਪਣੇ ਸੰਪਰਦਾਇ ਦੇ ਆਦਮੀਆਂ ਬਾਰੇ ਹੀ ਲਾਗੂ ਹੁੰਦੇ ਹਨ।

ਉਨ੍ਹਾਂ ਦਿਨਾਂ ਦੀ ਯਾਦ ਆਉਂਦੇ ਹੀ ਭੂਦੇਵ ਚੌਧਰੀ ਅਜੇ ਵੀ ਉਤੇਜਿਤ ਹੋ ਜਾਂਦੇ ਹਨ।

## 8

ਭੂਦੇਵ ਚੌਧਰੀ ਨੇ ਹੁਣ ਤਕ ਆਪਣੇ ਜੀਵਨ ਵਿੱਚ ਜਦੋਂ ਚਾਹਿਆ ਕਿਸੇ ਵੀ ਨਵੀਂ ਵਿਚਾਰਧਾਰਾ ਨੂੰ ਸਹਿਜਤਾ ਨਾਲ ਸਵੀਕਾਰ ਕਰ ਲਿਆ ਤੇ ਕੁਝ ਸਮੇਂ ਬਾਅਦ ਜ਼ਰੂਰਤ ਸਮਝੀ ਤਾਂ ਓਨੀ ਹੀ ਸਰਲਤਾ ਨਾਲ ਉਸ ਦਾ ਤਿਆਗ ਵੀ ਕਰ ਦਿੱਤਾ। ਸੱਚ ਬੜਾ ਹੀ ਭੁਲੇਖੇ ਵਾਲਾ ਹੁੰਦਾ ਹੈ। ਕੋਈ ਇਕ ਤੱਥ ਇਕ ਆਦਮੀ ਲਈ ਸੱਚ ਹੈ ਤਾਂ ਦੂਸਰੇ ਲਈ ਵੀ ਉਹ ਓਨਾ ਹੀ ਸੱਚ ਹੋਏਗਾ, ਇਹ ਨਹੀਂ ਕਿਹਾ ਜਾ ਸਕਦਾ। ਦੁਨੀਆ ਵਿੱਚ ਜਿੰਨੀਆਂ ਵੀ ਵਿਚਾਰਧਾਰਾਵਾਂ, ਆਦਰਸ਼ ਹਨ ਉਨ੍ਹਾਂ ਵਿਚੋਂ ਹਰੇਕ ਵਿਚਾਰਧਾਰਾ ਨੂੰ ਕੁਝ ਲੋਕ ਦਿਲੋਂ-ਦਿਮਾਗ਼ ਨਾਲ ਮੰਨਦੇ ਹਨ, ਉਨ੍ਹਾਂ ਦੀ ਹਮਾਇਤ ਕਰਦੇ ਹਨ। ਜਦ ਕਿ ਉੱਥੇ ਹੀ ਕੁਝ ਦੂਸਰੇ ਲੋਕਾਂ ਦਾ ਸਮੂਹ, ਉਨ੍ਹਾਂ ਨੂੰ ਨਹੀ ਮੰਨਦਾ, ਉਨ੍ਹਾਂ ਦਾ ਵਿਰੋਧ ਕਰਦਾ ਹੈ। ਹਾਈਫਾਂਗ ਬੰਦਰਗਾਹ ਉੱਤੇ ਬਾਰੂਦੀ ਸੁਰੰਗਾਂ ਵਿਛਾਉਣ ਦੇ ਸੰਬੰਧ ਵਿੱਚ

'ਟਾਈਮਸ' ਪਤ੍ਰਿਕਾ ਦੇ ਇਕ ਹੀ ਕਾਲਮ ਵਿੱਚ ਹੇਠ ਲਿਖੇ ਦੋ ਪੱਤਰ ਪ੍ਰਕਾਸ਼ਿਤ ਹੋਏ ਸਨ।

1. ਭ੍ਰਿਸ਼ਟਾਚਾਰੀ ਸ਼ਾਸਕ ਦਾ ਉੱਦਾਰ ਕਰਨ ਲਈ ਸਾਡੀ ਸਰਕਾਰ ਸਾਨੂੰ ਤੀਜੀ ਸੰਸਾਰ ਜੰਗ ਦੇ ਨੇੜੇ ਲੈ ਆਈ ਹੈ।
2. ਅਖ਼ੀਰ ਸਾਡੇ ਰਾਸ਼ਟਰਪਤੀ ਨੇ ਉੱਤਮ ਅਗਵਾਈ ਦਾ ਪਰਿਚੈ ਦਿੱਤਾ ਹੈ। ਸਾਰੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਉਨ੍ਹਾਂ ਦੀ ਹਮਾਇਤ ਕਰਨ। ਹਨੋਈ ਅਤੇ ਹਾਈਫਾਂਗ ਨੂੰ ਮਲੀਆਮੇਟ ਕਰ ਦੇਣਾ ਹੀ ਅਮਰੀਕਾ ਲਈ ਸਭ ਤੋਂ ਉਚਿਤ ਕਦਮ ਹੈ।

ਹੁਣ ਤਾਂ ਚੋਧਰੀ ਨੂੰ ਠੀਕ ਤਰ੍ਹਾਂ ਯਾਦ ਵੀ ਨਹੀ ਰਿਹਾ ਕਿ ਕੀ ਕਿੱਥੇ ਪੜ੍ਹਿਆ ਸੀ, ਪਰੰਤੂ ਉਹ ਆਦਰਸ਼ ਵਚਨ ਅਜੇ ਵੀ ਯਾਦ ਹੈ : "ਮਨੁੱਖ ਜੋ ਵਿਸ਼ਵਾਸ ਕਰਨਾ ਚਾਹੁੰਦਾ ਹੈ, ਉਸ ਦੇ ਲਈ ਉਹੀ ਸੱਚ ਹੈ।"

ਸਚਮੁੱਚ ਇਹ ਬੜੀ ਵਧੀਆ ਤੁਕ ਹੈ। ਸੰਪਰਦਾਇਕ ਦੰਗਿਆਂ ਦੇ ਸਮੇਂ ਤਾਂ ਖ਼ਾਸ ਤੌਰ ਤੇ ਸੱਚ ਦਾ ਨਾਂ ਬਦਲ ਜਾਂਦਾ ਹੈ। 1946 ਵਿੱਚ ਕੋਲਕਾਤੇ ਵਿੱਚ ਹੋਏ ਸੰਪਰਦਾਇਕ ਦੰਗਿਆਂ ਬਾਰੇ ਸੋਚਦੇ ਹੋਏ, ਇਸ ਤੁਕ ਦੀ ਸਚਾਈ ਬਾਰੇ ਕੋਈ ਸੰਦੇਹ ਬਾਕੀ ਨਹੀ ਰਹਿ ਜਾਂਦਾ। ਭਾਵੇਂ ਕਿੰਨੀ ਵੀ ਅਣਹੋਣੀ ਅਤੇ ਭੈੜੀ ਘਟਨਾ ਕਿਉਂ ਨਾ ਹੋਵੇ, ਇਕ ਸੰਪਰਦਾਇ ਵਿਰੁੱਧ ਫੈਲਾਈ ਗਈ ਅਫ਼ਵਾਹ ਨੂੰ ਦੂਸਰੇ ਸੰਪਰਦਾਇ ਦੇ ਲੋਕ, ਬਿਨਾਂ ਸੋਚੇ- ਸਮਝੇ ਝੱਟ ਯਕੀਨ ਕਰ ਲੈਂਦੇ ਹਨ। ਸਚਮੁੱਚ ਹੀ ਸੱਚ ਦਾ ਕੋਈ ਨਿੱਜੀ ਸਰੂਪ ਨਹੀ ਹੈ। ਅਸੀ ਜੋ ਰੂਪ ਉਸ ਨੂੰ ਦੇ ਦਿੰਦੇ ਹਾਂ, ਉਹੀ ਉਸ ਦਾ ਸਰੂਪ ਬਣ ਜਾਂਦਾ ਹੈ।

ਇਕ ਹੀ ਸਮੇਂ ਕਿਸੇ ਸਿੱਕੇ ਦੇ ਦੋਵਾਂ ਪਹਿਲੂਆਂ ਨੂੰ ਇਕੱਠੇ ਵੇਖਣਾ ਕੋਈ ਸੁਖਦਾਈ ਅਨੁਭੂਤੀ ਨਹੀ। ਜੇ ਅਜਿਹਾ ਹੋਵੇ ਤਾਂ ਮਨੁੱਖਾਂ ਦੇ ਕੰਮ-ਕਾਜ ਵਿੱਚ ਭਾਰੀ ਰੁਕਾਵਟਾਂ ਪੈਦਾ ਹੋ ਜਾਂਦੀਆਂ ਹਨ।

ਐਮ. ਏ. ਦੀ ਜਮਾਤ ਵਿੱਚ ਦਾਖ਼ਲਾ ਲੈਣ ਵਿੱਚ ਭੂਦੇਵ ਚੌਧਰੀ ਨੂੰ ਬੜੀ ਦੇਰ ਹੋ ਗਈ। ਇਸ ਦਾ ਨਤੀਜਾ ਇਹ ਹੋਇਆ ਕਿ ਵਿਸ਼ਵਵਿਦਿਆਲੇ ਦੇ ਹੋਸਟਲਾਂ ਵਿੱਚ ਉਨ੍ਹਾਂ ਨੂੰ ਕਿਤੇ ਵੀ ਜਗ੍ਹਾ ਨਾ ਮਿਲੀ। ਕੋਲਕਾਤੇ ਵਿੱਚ ਰਹਿ ਕੇ ਪੜ੍ਹਾਈ ਕਰਨ ਕਾਰਣ ਉਨ੍ਹਾਂ ਨੂੰ ਮਜਬੂਰ ਹੋ ਕੇ ਇਕ ਹੋਟਲ ਵਿੱਚ ਠਹਿਰਨਾ ਪਿਆ। ਪਰ ਹੋਟਲ ਵਿੱਚ ਰਹਿ ਕੇ ਪੜ੍ਹਿਆ ਨਹੀ ਜਾ ਸਕਦਾ। ਇਸ ਲਈ ਕਿੱਧਰੇ ਹੋਰ ਠੌਰ-ਠਿਕਾਣਾ ਲੱਭਣ ਦੀ ਕੋਸ਼ਿਸ਼ ਆਰੰਭ ਕੀਤੀ। ਚੋਧਰੀ ਦੇ ਆਪਣੇ ਦੇਸ਼, ਪਿੰਡ, ਇਲਾਕੇ ਦੇ ਕੁਝ ਵਿਦਿਆਰਥੀ ਹੈਰੀਸਨ ਰੋਡ ਦੇ ਇਕ ਪ੍ਰਾਈਵੇਟ ਲੱਜ ਵਿੱਚ ਟਿਕ ਕੇ ਪੜ੍ਹਾਈ ਕਰ ਰਹੇ ਸਨ। ਅਘੋਰ ਵਿਸ਼ਵਾਸ ਅਤੇ ਸਤੇਇਨ ਸਰਕਾਰ ਨਾਂ ਦੇ ਦੋ ਜਾਣੇ-ਪਛਾਣੇ ਵਿਦਿਆਰਥੀ ਆਪਣੇ ਉਸ ਪ੍ਰਾਈਵੇਟ ਲੱਜ ਵਿੱਚ, ਠਹਿਰਾਉਣ ਲਈ ਚੋਧਰੀ ਨੂੰ ਵੀ ਨਾਲ ਲੈ ਗਏ।

ਚੋਧਰੀ ਨੇ ਪੁੱਛਿਆ, "ਮੇਰੇ ਲਈ ਵੱਖਰੀ ਕੋਈ ਥਾਂ ਵੀ ਹੈ ? " ਅਘੋਰ ਨੇ ਪੂਰੇ ਵਿਸ਼ਵਾਸ ਨਾਲ ਕਿਹਾ, "ਹੋ ਜਾਏਗੀ, ਕਿਸੇ ਨਾ ਕਿਸੇ ਤਰ੍ਹਾਂ।" ਖੈਰ, ਹੋਣ ਵਿੱਚ ਕੋਈ ਕਠਿਨਾਈ ਨਹੀਂ ਸੀ। ਦੂਜੀ ਮੰਜ਼ਿਲ ਦੇ ਬਾਰਾਂ ਨੰਬਰ ਦੇ ਇਕ ਕਮਰੇ ਵਿੱਚ ਅਘੋਰ

ਅਤੇ ਉਸ ਦੇ ਸਾਥੀ ਰਹਿੰਦੇ ਹਨ। ਚੌਧਰੀ ਦੇ ਉੱਥੇ ਪਹੁੰਚਣ ਤੋਂ ਪਹਿਲਾਂ ਹੀ ਉੱਥੇ ਅੱਠ ਵਿਦਿਆਰਥੀ ਰਹਿ ਰਹੇ ਸਨ। ਜੇ ਉਸ ਵਿੱਚ ਇਕ ਹੋਰ ਵਿਦਿਆਰਥੀ ਵਧ ਜਾਂਦਾ ਤਾਂ ਵੀ ਕੋਈ ਪਰੇਸ਼ਾਨੀ ਨਹੀਂ ਸੀ। ਉਸ ਕਮਰੇ ਵਿੱਚ ਇਕ ਵੀ ਚੌਕੀ ਜਾਂ ਮੰਜੀ ਨਹੀ ਸੀ। ਸਾਰੇ ਹੀ ਕਮਰੇ ਦੇ ਫਰਸ਼ ਉੱਤੇ ਸੌਂਦੇ ਸਨ। ਸਵੇਰ ਹੁੰਦੇ ਹੀ ਬਿਸਤਰੇ ਲਪੇਟ ਕੇ ਕੰਧ ਕੋਲ ਰੱਖ ਦਿੱਤੇ ਜਾਂਦੇ। ਰਾਤ ਵੇਲੇ ਉਹ ਹੀ ਫੈਲਾਅ ਕੇ ਸੌਣ ਦਾ ਕੰਮ ਚਲ ਜਾਂਦਾ ਸੀ। ਕੌਣ ਕਿਸ ਦੇ ਬਿਸਤਰੇ 'ਤੇ ਜਾ ਸੌਂਦਾ ਹੈ, ਇਸ ਦਾ ਕਿਸੇ ਨੂੰ ਕੋਈ ਪਤਾ ਨਹੀਂ, ਨਾ ਹੀ ਇਸ ਦੀ ਕੋਈ ਚਿੰਤਾ ਸੀ। ਦੇਰ ਨਾਲ ਆਉਣ ਤੇ ਕੋਈ ਵੀ ਆਪਣੇ ਨਿੱਜੀ ਬਿਸਤਰੇ ਉੱਤੇ ਸੌਂ ਸਕਣ ਵਿੱਚ ਕਾਮਯਾਬ ਨਹੀਂ ਹੋ ਸਕਦਾ ਸੀ।

ਉਸ ਕਮਰੇ ਵਿੱਚ ਰਹਿਣ ਵਾਲੇ ਸਾਰੇ ਹੀ ਮੁੰਡੇ ਚੌਧਰੀ ਦੇ ਆਪਣੇ ਹੀ ਇਲਾਕੇ ਦੇ ਹਨ। ਅਘੋਰ ਅਤੇ ਸਤੇਇਨ ਤਾਂ ਉਸ ਦੇ ਬਚਪਨ ਦੇ ਪ੍ਰਾਇਮਰੀ ਸਕੂਲ ਦੇ ਦਿਨਾਂ ਦੇ ਸਾਥੀ ਸਨ। ਦਿਵਾਕਰ, ਸਤਯ ਅਤੇ ਹੋਰ ਵਿਦਿਆਰਥੀ ਭਾਵੇਂ ਉਨ੍ਹਾਂ ਦੇ ਆਪਣੇ ਖੇਤਰ ਵੱਲ ਦੇ ਹੀ ਹਨ, ਪਰ ਚੌਧਰੀ ਦੀ ਇਨ੍ਹਾਂ ਨਾਲ ਪਹਿਲਾ ਕੋਈ ਪਛਾਣ ਨਹੀ ਸੀ। ਇਥੇ ਇਕੱਠੇ ਹੋਣ ਬਾਅਦ ਹੀ ਪਛਾਣ ਹੋਈ ਸੀ। ਉਂਜ ਤਾਂ ਸਾਰੇ ਹੀ ਮੁੰਡੇ ਵੱਖ-ਵੱਖ ਸਕੂਲਾਂ/ਕਾਲਜਾਂ ਵਿੱਚ ਪੜ੍ਹਨ ਵਾਲੇ ਵਿਦਿਆਰਥੀ ਸਨ, ਪਰ ਅਸਲ ਵਿੱਚ ਉਹ ਸਾਰੇ ਨਾ-ਮਾਤਰ ਦੇ ਹੀ ਵਿਦਿਆਰਥੀ ਸਨ। ਕੋਈ ਵੀ ਆਪਣੀ ਜਮਾਤ ਵਿੱਚ ਪੜ੍ਹਨ ਨਹੀਂ ਜਾਂਦਾ ਸੀ। ਕਿਸੇ ਕੋਲ ਵੀ ਕਿਤਾਬਾਂ ਜਾਂ ਕਾਪੀਆਂ ਨਹੀਂ ਸਨ। ਜੇ ਕੋਈ ਕਦੇ ਐਵੇਂ ਹੀ ਆਪਣੀ ਜਮਾਤ ਵਿੱਚ ਜਾਂਦਾ ਵੀ ਤਾਂ ਇਕ ਕਿਤਾਬ ਆਪਣੀ ਜੇਬ ਵਿੱਚ ਰਖ ਕੇ ਹੀ ਪਹੁੰਚ ਜਾਂਦਾ। ਜਮਾਤ ਵਿੱਚ ਪਹੁੰਚ ਕੇ ਵੀ ਉੱਥੇ ਬੈਠ ਕੇ ਪੜ੍ਹਨ ਦਾ ਸਮਾਂ ਕਿਸੇ ਕੋਲ ਨਹੀ ਸੀ। ਘਰੋਂ ਆਉਣ ਵਾਲੇ ਰੁਪਏ-ਪੈਸਿਆਂ ਦੇ ਭਰੋਸੇ ਆਪਣਾ ਖਰਚਾ ਚਲਾਉਣਾ ਵੀ ਕਿਸੇ ਲਈ ਪੱਕਾ ਨਹੀਂ। ਹਰ ਕਿਸੇ ਨੂੰ ਆਪਣੇ ਖ਼ਰਚੇ ਦਾ ਪ੍ਰਬੰਧ ਆਪ ਹੀ ਕਰਨਾ ਪੈਂਦਾ ਹੈ। ਦਿਵਾਕਰ ਟਿਊਸ਼ਨ ਪੜ੍ਹਾਉਂਦਾ ਹੈ, ਅਘੋਰ ਕਿਸੇ ਗੈਰ-ਸਰਕਾਰੀ ਕਾਰਖ਼ਾਨੇ ਵਿੱਚ ਕੰਮ ਕਰਦਾ ਹੈ, ਸਤੇਇਨ ਮੁੰਡਿਆਂ-ਕੁੜੀਆਂ ਨੂੰ ਗਾਉਣਾ ਸਿਖਾਉਂਦਾ ਹੈ।

ਜਿਵੇਂ-ਕਿਵੇਂ ਸਭ ਕੁਝ ਚਲਦਾ ਹੈ, ਪਰ ਉਨ੍ਹਾਂ ਦੇ ਕਮਰੇ ਨੂੰ ਇਕ ਤਰ੍ਹਾਂ ਦੀ ਧਰਮਸ਼ਾਲਾ ਹੀ ਕਿਹਾ ਜਾ ਸਕਦਾ ਹੈ। ਉਨ੍ਹਾਂ ਦੇ ਪਿੰਡੋਂ, ਜ਼ਿਲ੍ਹੇ ਅਤੇ ਇਲਾਕੇ ਤੋਂ ਦੂਰ-ਦੂਰ ਦੇ ਲੋਕ ਵੀ ਜਦੋਂ ਆਪਣੇ ਕੰਮ ਤੋਂ ਕੋਲਕਾਤਾ ਆਉਂਦੇ ਹਨ ਤਾਂ ਬੋਰੀਆ-ਬਿਸਤਰਾ ਚੁੱਕੀ ਸਿੱਧਾ ਉਨ੍ਹਾਂ ਕੋਲ ਆ ਧਮਕਦੇ। ਇਕ-ਅੱਧ ਬੰਦਾ ਹੋਵੇ ਤਾਂ ਕੋਈ ਗੱਲ ਸੀ, ਉੱਥੇ ਤਾਂ ਬੰਦਿਆਂ ਦਾ ਮੇਲਾ ਹੀ ਲੱਗਾ ਰਹਿੰਦਾ ਹੈ। ਕੋਲਕਾਤਾ ਹੈ ਹੀ ਏਨੀ ਮਹੱਤਵਪੂਰਣ ਜਗ੍ਹਾ ਕਿ ਅਨੇਕ ਕਾਰਣਾਂ ਕਰਕੇ ਲੋਕ ਇੱਥੇ ਆਉਂਦੇ ਹੀ ਹਨ। ਹਾਈਕੋਰਟ ਵਿੱਚ ਕਈਆਂ ਦੇ ਕਈ ਤਰ੍ਹਾਂ ਕੰਮ ਅਟਕੇ ਹੋਏ ਹਨ। ਵਿਸਵਵਿਦਿਆਲੇ ਵਿੱਚ ਬਹੁਤ ਸਾਰੇ ਕੰਮ ਹਨ। ਕਿਸੇ ਦੀ ਬਿਮਾਰੀ ਜਦੋ ਹੱਦੋਂ ਬਾਹਰੀ ਹੋ ਜਾਂਦੀ ਹੈ ਤਾਂ ਉਸ ਨੂੰ ਵਿਸ਼ੇਸ਼ ਇਲਾਜ ਲਈ ਕੋਲਕਾਤਾ ਲੈ ਕੇ ਆਉਂਦੇ ਹਨ। ਵਪਾਰੀ/ਦੁਕਾਨਦਾਰ ਆਪਣਾ ਮਾਲ ਖਰੀਦਣ ਕੋਲਕਾਤਾ ਆਉਂਦੇ ਹੀ ਰਹਿੰਦੇ ਹਨ। ਕੁਝ ਲੋਕ ਬਸ ਕੋਲਕਾਤਾ ਦੀ ਸੈਰ ਕਰਨ ਦੇ ਉਦੇਸ਼ ਨਾਲ ਵੀ ਕੋਲਕਾਤਾ ਆਉਂਦੇ ਰਹਿੰਦੇ ਹਨ।

ਅਜਿਹੇ ਸਾਰੇ ਹੀ ਲੋਕ ਹੁਣ ਜਾਣ ਗਏ ਕਿ ਕੋਲਕਾਤਾ ਜਾਣ ਵਿੱਚ ਕੋਈ ਪਰੇਸ਼ਾਨੀ ਨਹੀ ਹੈ। ਹੈਰੀਸਨ ਰੋਡ ਦੇ ਉਸ ਪ੍ਰਾਈਵੇਟ ਲੌਜ ਵਿੱਚ ਜਿੱਥੇ ਆਪਣੇ ਇਲਾਕੇ ਦੇ ਮੁੰਡੇ ਰਹਿੰਦੇ ਹਨ, ਉੱਥੇ ਪਹੁੰਚ ਜਾਣ ਤੇ ਸਾਰੀਆਂ ਦਿੱਕਤਾਂ ਆਪੇ ਹੀ ਦੂਰ ਹੋ ਜਾਣਗੀਆਂ। ਇਹ ਨਹੀ ਕਿ ਉੱਥੇ ਸਿਰਫ਼ ਠਹਿਰਨ ਦੀ ਹੀ ਸਹੂਲਤ ਮਿਲੇਗੀ, ਸਗੋਂ ਉੱਥੋਂ ਦੇ ਸਾਰੇ ਹੀ ਮੁੰਡੇ ਬੜੇ ਭਲੇ ਹਨ। ਸਾਰੇ ਹਰ ਤਰ੍ਹਾਂ ਦੀ ਸਹਾਇਤਾ ਕਰਦੇ ਹਨ। ਉਂਜ ਕੋਲਕਾਤਾ ਸ਼ਹਿਰ ਤਾਂ ਇਕ ਅਜਿਹਾ ਸ਼ਹਿਰ ਹੈ ਜਿਥੇ ਕੋਈ ਜਾਣ-ਪਛਾਣ ਨਾ ਹੋਵੇ ਤਾਂ ਦੁਪਹਿਰ ਦੇ ਤੇਜ਼ ਉਜਾਲੇ ਵਿੱਚ ਵੀ ਭਿਆਨਕ ਹਨੇਰਾ ਮਹਿਸੂਸ ਹੁੰਦਾ ਹੈ। ਕਿਸੇ ਨੂੰ ਕਿਸੇ ਵਿਸ਼ੇਸ਼—ਪ੍ਰਸਿੱਧ ਡਾਕਟਰ ਨੂੰ ਮਿਲਣ ਦੀ ਲੋੜ ਹੈ, ਕਿਸੇ ਨੇ ਕਿਸੇ ਨਾਮੀ-ਗਰਾਮੀ ਵਕੀਲ ਨੂੰ ਜ਼ਰੂਰੀ ਮਿਲਣਾ ਹੈ, ਪਤਾ ਨਹੀ ਕਿਵੇਂ, ਕਿੰਨੇ ਲੋਕਾਂ ਦੇ ਕਿੰਨੇ ਹੀ ਕੰਮ ਅਟਕੇ ਰਹਿੰਦੇ ਹਨ। ਹੁਣ ਬੰਦੇ ਦੇ ਨਾਲ ਜਾਣ-ਪਛਾਣ ਨਾ ਹੋਣ ਤੇ ਕੌਣ, ਕਿੱਥੇ, ਕਿਸ ਚੀਜ਼ ਦਾ ਪਤਾ ਲਗਾਏਗਾ ? ਜੋ ਸਿਰਫ਼ ਮੌਜ਼-ਮਸਤੀ ਨੂੰ ਮੁਖ ਰੱਖ ਕੇ ਕੋਲਕਾਤਾ ਦੀ ਸੈਰ ਕਰਨ ਦੇ ਇਰਾਦੇ ਨਾਲ ਆਉਂਦੇ ਹਨ ਉਨ੍ਹਾਂ ਨੂੰ ਵੀ ਚਿੜੀਆ-ਘਰ, ਅਜਾਇਬ-ਘਰ, ਜਾਦੂ-ਘਰ, ਹਾਈਕੋਰਟ ਭਵਨ ਆਦਿ ਲੈ ਜਾ ਕੇ ਵਿਖਾਉਣਾ ਪੈਂਦਾ ਹੈ। ਜੇ ਕੋਈ ਕੋਲਕਾਤਾ ਆਏ ਤੇ ਉਸ ਨੇ ਰੰਗਮੰਚ ਵਿੱਚ ਜਾ ਕੇ ਨਾਟਕ-ਨਾਚ ਆਦਿ ਨਹੀ ਦੇਖਿਆ, ਤਾਂ ਭਲਾ ਕਿਵੇਂ ਚਲੇਗਾ ? ਧਰਮ ਵਿੱਚ ਵਿਸ਼ਵਾਸ ਰੱਖਣ ਵਾਲੇ ਲੋਕਾਂ ਨੂੰ ਕਾਲੀਘਾਟ ਲੈ ਜਾਂ ਕੇ ਮਾਂ ਕਾਲੀ ਦੇ ਦਰਸ਼ਨ ਕਰਵਾਉਣੇ ਹੀ ਪੈਣਗੇ। ਇਸ ਲਈ ਕੰਮ ਕੋਈ ਵੀ ਹੋਵੇ, ਇਹ ਮੁੰਡੇ ਹਰ ਦ੍ਰਿਸ਼ਟੀ ਤੋਂ ਬੜੇ ਹੀ ਸਮਝਦਾਰ ਅਤੇ ਸੁਲਝੇ ਹੋਏ ਹਨ। ਕੋਲਕਾਤਾ ਸ਼ਹਿਰ ਦੇ ਗਲੀ-ਮੁਹੱਲੇ, ਹਰ ਸਥਾਨ ਤੋਂ ਚੰਗੀ ਤਰ੍ਹਾਂ ਜਾਣੂ ਹਨ। ਉਨ੍ਹਾਂ ਦੇ ਹੁੰਦਿਆਂ ਸਭ ਸਹਿਜ ਅਤੇ ਸਪਸ਼ਟ ਦਿਖਾਈ ਦਿੰਦਾ ਹੈ। ਹਰ ਚੀਜ਼ ਦੀ ਪੂਰੀ ਅਤੇ ਸਹੀ ਜਾਣਕਾਰੀ ਉਨ੍ਹਾਂ ਨੂੰ ਹੈ। ਕੋਲਕਾਤੇ ਦੀ ਕਿਹੜੀ ਚੀਜ਼ ਕਿਸ ਇਲਾਕੇ ਵਿੱਚ ਸਸਤੀ ਮਿਲਦੀ ਹੈ, ਉਹ ਇਹ ਵੀ ਚੰਗੀ ਤਰ੍ਹਾਂ ਜਾਣਦੇ ਹਨ। ਚਲਾਕ ਦੁਕਾਨਦਾਰ ਵੀ ਉਨ੍ਹਾਂ ਨੂੰ ਆਪਣੇ ਨਾਲ ਲੈ ਕੇ ਜਾਂਦੇ ਹਨ ਤੇ ਆਪਣੀ ਉਮੀਦ ਤੋਂ ਵੀ ਜ਼ਿਆਦਾ ਸਸਤੇ ਵਿੱਚ ਸਮਾਨ ਲੈ ਕੇ ਬੇਹੱਦ ਖੁਸ਼ ਹੋ ਜਾਂਦੇ ਹਨ। ਉਨ੍ਹਾ ਦੇ ਆਪਣੇ ਇਲਾਕੇ ਤੋਂ ਆਏ ਪ੍ਰਸਿੱਧ ਵਪਾਰੀ ਵ੍ਰਿੰਦਾਵਨ ਮਹਾਜਨ ਤਾਂ ਇਨ੍ਹਾਂ ਮੁੰਡਿਆਂ ਦੇ ਸੰਪਰਕ ਵਿੱਚ ਆ ਕੇ ਪ੍ਰਸੰਨ ਹੋ ਗਏ। ਰਾਤ ਵੇਲੇ ਥੋੜ੍ਹੀ ਜਿਹੀ ਸ਼ਰਾਬ ਪੀ ਲੈਣ ਮਗਰੋਂ ਮੁੰਡਿਆਂ ਨੂੰ ਫੜ੍ਹ ਕੇ ਉਨ੍ਹਾਂ ਨੂੰ ਜਬਰਦਸਤੀ ਇਕ ਬੰਡਲ ਰੁਪਿਆ ਦੇਣ ਲਈ ਜ਼ਿੱਦ ਕਰਨ ਲੱਗ ਪਏ ਜਿਸ ਕਾਰਣ ਧੱਕਾ-ਮੁੱਕਾ ਹੋਣ ਲੱਗ ਪਿਆ। ਉਨ੍ਹਾਂ ਦਾ ਤਰਕ ਇਹ ਸੀ ਕਿ ਇਨ੍ਹਾਂ ਮੁੰਡਿਆਂ ਦੀ ਮਦਦ ਨਾਲ ਉਨ੍ਹਾਂ ਨੇ ਜਿਹੜਾ ਸਮਾਨ ਖਰੀਦਿਆ ਹੈ, ਉਸ ਤੋਂ ਉਨ੍ਹਾਂ ਨੂੰ ਘੱਟੋ-ਘੱਟ ਦਸ ਹਜ਼ਾਰ ਰੁਪਏ ਦਾ ਵਾਧੂ ਲਾਭ ਹੋਏਗਾ। ਬੜੇ ਭਲੇ ਮੁੰਡੇ ਹਨ ਇਹ। ਉਨ੍ਹਾਂ ਨੂੰ ਨਾਲ ਲੈ ਕੇ ਕੋਲਕਾਤਾ ਦੇ ਬਾਜ਼ਾਰਾਂ ਵਿੱਚ ਦਿਨ-ਰਾਤ ਦੌੜ-ਭੱਜ ਕਰਦੇ ਰਹੇ। ਏਨਾ ਸਭ ਕੁਝ ਸਾਰਿਆਂ ਨਾਲ ਕਰਨ ਤੇ ਵੀ ਏਨਾ ਕਸ਼ਟ ਝੱਲ ਕੇ ਅਜਿਹੀ ਜਗ੍ਹਾ ਜਿਵੇਂ-ਕਿਵੇਂ ਗੁਜ਼ਾਰਾ ਕਰਦੇ ਹਨ। ਮਹਾਜਨ ਇਸ ਲਈ ਜ਼ਿੱਦ ਕਰ ਰਹੇ ਸਨ ਕਿ ਘੱਟੋ-ਘੱਟ ਇਕ ਹਜ਼ਾਰ ਰੁਪਿਆ ਤਾਂ ਉਨ੍ਹਾਂ ਨੂੰ ਲੈਣਾ ਹੀ ਪਵੇਗਾ। ਉਹ ਦਲੀਲ ਵੀ ਦੇ ਰਹੇ ਸਨ ਕਿ, "ਮੈਂ ਕੋਈ ਐਵੇਂ ਤਾਂ ਨਹੀ ਦੇ ਰਿਹਾ ਹਾਂ। ਮੈਨੂੰ ਵਾਧੂ ਲਾਭ ਹੋਏਗਾ,

ਇਸੇ ਲਈ ਉਸ ਵਿੱਚੋਂ ਥੋੜ੍ਹਾ ਜਿਹਾ ਹਿੱਸਾ ਦੇਣਾ ਚਾਹੁੰਦਾ ਹਾਂ, ਜੋ ਉਨ੍ਹਾਂ ਦਾ ਹੱਕ ਹੈ।" ਪਰ ਲੜਕੇ ਆਪਣੀ ਜ਼ਿੱਦ ਤੇ ਹੀ ਅੜੇ ਰਹੇ ਕਿ ਨਹੀ, ਉਹ ਇਕ ਵੀ ਪੈਸਾ ਨਹੀਂ ਲੈਣਗੇ। ਮੁੰਡਿਆਂ ਨੇ ਜਦੋਂ ਕਿਸੇ ਵੀ ਤਰ੍ਹਾਂ ਉਨ੍ਹਾਂ ਤੋਂ ਪੈਸੇ ਨਾ ਲਏ ਤਾਂ ਦੁੱਖ ਕਾਰਣ ਮਹਾਜਨ ਵਿਚਾਰੇ ਜ਼ੋਰ-ਜ਼ੋਰ ਦੀ ਰੋਣ ਲੱਗ ਪਏ।

ਅਘੋਰ ਅਤੇ ਉਸ ਦੇ ਸਾਥੀਆਂ ਨੇ ਦੋ ਹਫ਼ਤਿਆਂ ਵਿੱਚ ਹੀ ਭੂਦੇਵ ਚੌਧਰੀ ਨੂੰ ਕੋਲਕਾਤਾ ਤੋਂ ਚੰਗੀ ਤਰ੍ਹਾਂ ਜਾਣੂ ਕਰਵਾ ਦਿੱਤਾ ਸੀ। ਹੁਣ ਉਨ੍ਹਾਂ ਨੂੰ ਏਨੀ ਚੰਗੀ ਤਰ੍ਹਾਂ ਪਤਾ ਲੱਗ ਗਿਆ ਸੀ ਕਿ ਇਕੱਲੇ ਹੀ ਸਿਆਮ ਬਾਜ਼ਾਰ ਇਲਾਕੇ ਦੀ ਗਲੀ ਅੰਦਰ ਮਕਾਨ ਨੂੰ ਲੱਭ ਲੈਂਦੇ ਸਨ। ਇਸ ਦੌਰਾਨ ਉਨ੍ਹਾਂ ਨੇ ਬਹੁਤ ਸਾਰੀਆਂ ਜ਼ਰੂਰੀ ਅਤੇ ਉਪਯੋਗੀ ਗੱਲਾਂ ਵੀ ਜਾਣ ਲਈਆਂ ਸਨ। ਜਿਵੇਂ ਕਿ ਆਮਹਾਸਰਟ ਸਟਰੀਟ ਦੇ ਲੋਟਸ ਹੋਟਲ ਵਿੱਚ ਸਿਰਫ਼ ਪੰਜ ਆਨੇ ਵਿੱਚ ਮੁਲਾਇਮ ਪੂੜੀ ਅਤੇ ਛੋਲਿਆਂ ਦੀ ਦਾਲ ਦੀ ਸਬਜ਼ੀ ਏਨੀ ਮਿਲਦੀ ਹੈ ਕਿ ਖਾਣ ਤੇ ਢਿੱਡ ਭਰ ਜਾਂਦਾ ਹੈ। ਬੈਠਕਖ਼ਾਨੇ ਮਾਰਗ ਦੇ ਨੇੜੇ ਹੀ ਗਲੀ ਅੰਦਰ ਨੀਮ ਹਨੇਰੇ ਵਿੱਚ ਲਾਲਟੈਣ ਦੀ ਰੋਸ਼ਨੀ ਵਿੱਚ ਦਰਖ਼ਤ ਥੱਲੇ ਟੁੱਟੀਆਂ ਬੈਂਚਾਂ ਉੱਤੇ ਬੈਠ ਕੇ ਬਹੁਤ ਸਸਤੇ ਵਿੱਚ ਮੁਗਲਈ ਪਰੌਂਠਾ ਅਤੇ ਮੁਰਗਾ ਖਾ ਸਕਦੇ ਹਨ। ਜਿਸ ਲੌਂਜ ਵਿੱਚ ਉਹ ਸਾਰੇ ਰਹਿੰਦੇ ਹਨ, ਉਸ ਦੇ ਨੇੜੇ ਭਾਈ ਸਾਹਿਬ ਦੀ ਚਾਹ ਦੀ ਦੁਕਾਨ ਹੈ, ਪਰੰਤੂ ਇਹ ਕਦੋਂ ਖੁੱਲ੍ਹਦੀ ਹੈ, ਇਸ ਦਾ ਕੋਈ ਨਿਸ਼ਚਿਤ ਸਮਾਂ ਨਹੀਂ ਹੈ। ਜਦੋਂ ਉਨ੍ਹਾਂ ਦੀ ਮਰਜ਼ੀ ਹੁੰਦੀ ਹੈ, ਦੁਕਾਨ ਉਦੋਂ ਹੀ ਖੁੱਲ੍ਹਦੀ ਹੈ। ਕਦੇ -ਕਦੇ ਤਾਂ ਸਾਰਾ ਦਿਨ ਹੀ ਦੁਕਾਨ ਬੰਦ ਰਹਿੰਦੀ ਹੈ। ਕਦੇ ਭਰੀ ਦੁਪਹਿਰ ਵੇਲੇ ਖੁੱਲ੍ਹਦੀ ਹੈ ਤਾਂ ਕਦੀ ਦੇਰ ਰਾਤ ਤਕ ਵੀ ਖੁੱਲ੍ਹੀ ਰਹਿੰਦੀ ਹੈ। ਉਨ੍ਹਾਂ ਦੀ ਦੁਕਾਨ ਖੁੱਲ੍ਹਦੇ ਵੇਖ ਕੇ ਲੋਕ ਉਸ ਵੱਲ ਦੌੜ ਪੈਂਦੇ ਹਨ। ਉਂਜ ਉਨ੍ਹਾਂ ਦੀ ਦੁਕਾਨ ਵਿੱਚ ਚਾਹ ਅਤੇ ਬਿਸਕੁਟ ਤੋਂ ਇਲਾਵਾ ਹੋਰ ਕੁਝ ਹੁੰਦਾ ਹੀ ਨਹੀ। ਪਰੰਤੂ ਉਨ੍ਹਾਂ ਦੀ ਚਾਹ ? ਵਾਹ ਪਈ ! ਅਦਭੁੱਤ ਸੁਆਦਲੀ ਚਾਹ ਹੁੰਦੀ ਹੈ। ਅਤੇ ਭਾਈ ਸਾਹਬ ਦੀ ਦੁਕਾਨ ਦੀ ਚਾਹ ਦੀ ਸੁਗੰਧ ਅਤੇ ਸੁਆਦ ਦੀ ਯਾਦ ਭੂਦੇਵ ਚੌਧਰੀ ਨੂੰ ਅਜੇ ਵੀ ਨਹੀ ਭੁੱਲੀ।

ਜਿੱਥੋਂ ਤਕ ਪੜ੍ਹਾਈ-ਲਿਖਾਈ ਦਾ ਸਵਾਲ ਹੈ, ਉਨ੍ਹਾਂ ਮੁੰਡਿਆਂ ਵਿੱਚੋਂ ਕਿਸੇ ਦੀ ਵੀ ਨਹੀਂ ਹੁੰਦੀ ਸੀ। ਪਰ ਉਸ ਲਈ ਕਿਸੇ ਦੇ ਮਨ ਵਿੱਚ ਕੋਈ ਚਿੰਤਾ-ਫ਼ਿਕਰ ਵੀ ਨਹੀਂ। ਉਸ ਲੌਂਜ ਵਿੱਚ ਰਹਿਣ ਵਾਲੇ ਉਨ੍ਹਾਂ ਮੁੰਡਿਆਂ ਦੇ ਰਹਿਣ-ਸਹਿਣ, ਉਨ੍ਹਾਂ ਦੀ ਜੀਵਨ-ਸ਼ੈਲੀ ਨਾਲ ਭੂਦੇਵ ਚੌਧਰੀ ਦੀ ਜੀਵਨ-ਸ਼ੈਲੀ ਕੁਝ ਹੀ ਦਿਨਾਂ ਵਿੱਚ ਪੂਰੀ ਤਰ੍ਹਾਂ ਮਿਲ ਗਈ। ਉਹ ਵੀ ਬਿਲਕੁਲ ਉਨ੍ਹਾਂ ਵਾਂਗ ਹੀ ਦਿਨ ਗੁਜ਼ਾਰਨ ਲੱਗ ਪਏ। ਉਨ੍ਹਾਂ ਵਰਗੇ ਕੰਮਾਂ ਵਿੱਚ ਰੁੱਝ ਜਾਣ ਨਾਲ ਸਵੇਰ ਹੋਣ ਤੋਂ ਲੈ ਕੇ ਅੱਧੀ ਰਾਤ ਤਕ ਉਨ੍ਹਾਂ ਨੂੰ ਜ਼ਰਾ ਵੀ ਆਰਾਮ ਕਰਨ ਦੀ ਵਿਹਲ ਨਹੀ ਮਿਲਦੀ ਸੀ।

ਇਕ ਦਿਨ ਅਘੋਰ ਨੇ ਕਿਹਾ, "ਭੂਦੇਵ ! ਹੁਣ ਤਾਂ ਤੂੰ ਵੀ ਬੜਾ ਪੱਕਾ ਹੋ ਗਿਆ ਹੈ। ਇਸ ਲਈ ਸ਼ਰਤ ਭਾਈ ਸਾਹਿਬ ਦੀਆਂ ਅੱਖਾਂ ਵਿਖਾਉਣ ਦਾ ਪ੍ਰਬੰਧ ਹੁਣ ਤੂੰ ਹੀ ਕਰ। ਅੱਜ ਤੂੰ ਵ੍ਰਿੰਦਾਵਨ ਮਹਾਜਨ ਸਾਹਿਬ ਨੂੰ ਹਾਵੜਾ ਦੇ ਬਾਜ਼ਾਰ ਲੈ ਕੇ ਜਾਣਾ ਹੈ। ਇਸ ਲਈ ਅੱਜ ਤੂੰ ਇਕ ਕੰਮ ਕਰ। ਰਘੂ ਨੂੰ ਨਾਲ ਲੈ ਕੇ ਉਨ੍ਹਾਂ ਨੂੰ ਡਾ. ਸਾਮੰਤ ਨੂੰ ਵਿਖਾ ਲਿਆਉਣ ਦਾ ਪ੍ਰਬੰਧ ਕਰ।"

ਰਘੂ ਮਧੂਪੁਰ ਇਲਾਕੇ ਦਾ ਹੀ ਵਿਦਿਆਰਥੀ ਹੈ। ਉਹ ਕੋਲਕਾਤਾ ਦੇ ਕੈਮਬੇਲ ਮੈਡੀਕਲ ਕਾਲਜ ਵਿੱਚ ਪੜ੍ਹਦਾ ਹੈ। ਡਾ. ਸਾਮੰਤ ਉਸੇ ਕੈਮਬੇਲ ਮੈਡੀਕਲ ਕਾਲਜ ਵਿੱਚ ਪੜ੍ਹਾਉਂਦੇ ਹਨ।

ਕਿਸੇ ਕੋਲ ਵੀ ਸਮਾਂ ਨਹੀ ਹੈ। ਆਰਾਮ ਕਰਨ ਦੀ ਵਿਹਲ ਨਹੀ। ਸਾਰੇ ਹੀ ਹਮੇਸ਼ਾ ਬੜੇ ਹੀ ਰੁਝੇਵਿਆਂ ਵਿੱਚ ਲੱਗੇ ਰਹਿੰਦੇ ਹਨ। ਪੜ੍ਹਨ-ਲਿਖਣ ਸੰਬੰਧੀ ਸੋਚ-ਵਿਚਾਰ ਕਰਨ ਲਈ ਕਿਸੇ ਕੋਲ ਕੋਈ ਸਮਾਂ ਨਹੀਂ। ਅਘੋਰ ਅਤੇ ਉਸ ਦੇ ਸਾਥੀਆਂ ਦੀ ਅਜਿਹੀ ਜੀਵਨ-ਸ਼ੈਲੀ ਨਾਲ ਭੂਦੇਵ ਚੌਧਰੀ ਦੀ ਜੀਵਨ ਸ਼ੈਲੀ ਵੀ ਮਿਲ ਕੇ ਇਕਮਿਕ ਹੋ ਗਈ। ਇਸ ਦੌਰਾਨ ਅਘੋਰ ਨੇ ਚੌਧਰੀ ਲਈ ਦੋ ਟਿਊਸ਼ਨਾਂ ਦਾ ਵੀ ਬੰਦੋਬਸਤ ਕਰ ਦਿੱਤਾ ਸੀ। ਸਮਾਂ ਕੱਢ ਸਕੋ ਤਾਂ ਟਿਊਸ਼ਨ ਪੜ੍ਹਾ ਲਵੋ। ਆਲੇ-ਦੁਆਲੇ ਦੇ ਬਹੁਤ ਸਾਰੇ ਲੋਕਾਂ ਨਾਲ ਇਸ ਲੱਜ ਵਿੱਚ ਰਹਿਣ ਵਾਲੇ ਇਨ੍ਹਾਂ ਮੁੰਡਿਆਂ ਨਾਲ ਬੜਾ ਹੀ ਨੇੜਲਾ ਸੰਬੰਧ ਸਥਾਪਿਤ ਹੋ ਗਿਆ ਸੀ।

ਅਚਾਨਕ ਹੀ ਕੋਈ ਆਪਣੀ ਮੋਟਰ-ਗੱਡੀ ਲੈ ਕੇ ਆ ਪਹੁੰਚਦਾ ਹੈ। ਬੜਾ ਹੀ ਸੁਸ਼ੀਲ ਅਤੇ ਪ੍ਰਭਾਵਮਈ ਚਿਹਰਾ। ਸਤੇਇਨ ਜਦੋਂ ਹੀ ਉਨ੍ਹਾਂ ਕੇ ਕੋਲ ਪਹੁੰਚਦਾ ਹੈ ਉਹ ਉਸ ਨੂੰ ਡਾਂਟਣ ਲੱਗਦੇ ਹਨ, "ਕਿਉਂ ਵੇ, ਕੀ ਗੱਲ ਹੋ ਗਈ ? ਏਨੇ ਦਿਨਾਂ ਤੋਂ ਤੂੰ ਆਇਆ ਹੀ ਨਹੀਂ। ਤੇਰੀ ਮਾਸੀ ਗੁੱਸੇ ਵਿੱਚ ਉਬਲ ਰਹੀ ਹੈ। ਤੇਰਾ ਕੋਈ ਪਤਾ-ਥਹੁ ਹੀ ਨਹੀਂ। ਤੇਰੇ ਨਾ ਆਉਣ ਕਰਕੇ ਬੜੀ ਨਾਰਾਜ਼ ਹੈ। ਇਸ ਲਈ ਕੱਲ੍ਹ ਦੁਪਹਿਰ ਵੇਲੇ ਤੁਸੀ ਸਾਰੇ ਮੇਰੇ ਘਰ ਭੋਜਨ ਕਰਨ ਆਓਗੇ। ਬਿਲਕੁਲ ਪੱਕਾ ਹੈ। ਇਸ ਵਾਰ ਤੁਹਾਡੀ ਬਹਾਨੇਬਾਜ਼ੀ ਨਹੀਂ ਚਲੇਗੀ, ਸੁਣਿਆ।" ਕੋਈ ਸੁਲੱਖੀ ਇਸਤਰੀ ਮਾਸੀ, ਕੋਈ ਭਾਬੀ ਤੇ ਕੋਈ ਵੱਡੀ ਭੈਣ ਹੈ। ਪਰ ਨਾਤਾ ਕੋਈ ਵੀ ਹੋਵੇ, ਕੋਈ ਵੀ ਬੰਧਨ ਇਨ੍ਹਾਂ ਮੁੰਡਿਆਂ ਨੂੰ ਬੰਨ੍ਹ ਕੇ ਨਹੀ ਰੱਖ ਸਕਦਾ। ਮਨਭਾਉਂਦਾ ਖਾਣਾ, ਮਨਭਾਉਂਦਾ ਪਾਉਣਾ, ਫਿਰ ਵੀ ਕਿਸੇ ਕਸ਼ਟ ਨੂੰ ਕਸ਼ਟ ਵਾਂਗ ਨਾ ਜਾਣਨਾ। ਬਗ਼ੈਰ ਕਿਸੇ ਸਵਾਰਥ ਦੇ, ਕਿਸੇ ਲੋਭ-ਲਾਲਚ ਦੇ ਕੰਮ ਕਰਦੇ ਜਾਣਾ, ਇਕਦਮ ਸਾਧੂਆਂ ਵਾਂਗ। ਕਿਸੇ ਪ੍ਰਤੀ ਕੋਈ ਸ਼ਿਕਵਾ-ਸ਼ਿਕਾਇਤ ਨਹੀ, ਕਿਸੇ ਨਾਲ ਘ੍ਰਿਣਾ ਨਹੀ, ਨਾ ਹੀ ਕੋਈ ਬਦਲੇ ਦੀ ਭਾਵਨਾ, ਨਾ ਈਰਖਾ ਨਾ ਸਾੜਾ। ਅੱਜ ਦੇ ਜ਼ਮਾਨੇ ਦੇ ਪ੍ਰਚਲਿਤ ਮਾਪਦੰਡਾਂ ਅਨੁਸਾਰ ਵੇਖਣ ਤੇ ਕਿਸੇ ਵੀ ਮੁੰਡੇ ਨੂੰ ਕਿਸੇ ਤਰ੍ਹਾਂ ਵੀ ਵੱਡਾ ਆਦਮੀ ਨਹੀ ਕਹਿ ਸਕਦੇ। ਪੜ੍ਹਾਈ-ਲਿਖਾਈ ਵਿੱਚ ਵੀ ਕੋਈ ਬਹੁਤ ਅੱਗੇ ਨਹੀ, ਰੁਪਏ-ਪੈਸੇ ਵਲੋਂ ਵੀ ਉਨ੍ਹਾਂ ਦੀ ਸਥਿਤੀ ਪਤਲੀ ਹੀ ਹੈ। ਉਨ੍ਹਾਂ ਦਾ ਗਿਆਨ ਅਤੇ ਬੌਧਿਕ ਪ੍ਰਤਿਭਾ ਵੀ ਸੀਮਿਤ ਹੈ। ਉਨ੍ਹਾਂ ਦਾ ਸੁਭਾਅ ਅਤੇ ਚਰਿੱਤਰ ਬੜਾ ਹੀ ਨਿਰਮਲ ਹੈ, ਉਂਜ ਇਹ ਗੱਲ ਏਨੇ ਯਕੀਨ ਨਾਲ ਨਹੀਂ ਕਹੀ ਜਾ ਸਕਦੀ। ਅਘੋਰ ਛੁੱਪ ਕੇ ਸ਼ਰਾਬ ਪੀਂਦਾ ਹੈ। ਦਿਵਾਕਰ ਜੂਆ ਖੇਡ ਕੇ ਰੁਪਏ ਕਮਾਉਂਦਾ ਹੈ। ਉਨ੍ਹਾਂ ਵਿੱਚੋਂ ਅਤੁਲ ਭਾਈ ਸਾਹਿਬ ਉਮਰ ਵਿੱਚ ਸਭ ਤੋਂ ਵੱਡੇ ਸਨ। ਕਿਸੇ ਦਿਨ ਰਾਤ ਵੇਲੇ ਉਹ ਗਾਇਬ ਹੋ ਜਾਂਦੇ ਸਨ। ਜਦੋਂ ਕਾਫੀ ਰਾਤ ਬੀਤ ਜਾਣ ਤੇ ਵੀ ਉਹ ਡੇਰੇ ਉੱਤੇ ਵਾਪਸ ਨਾ ਆਉਂਦੇ ਤਾਂ ਕੋਈ-ਕੋਈ ਫੁਲਝੜੀ ਛੱਡਦਾ, "ਇਸ ਦਾ ਮਤਲਬ ਹੈ ਕਿ ਅਤੁਲ ਭਾਈ ਸਾਹਿਬ ਅੱਜ ਸਹੁਰੇ ਗਏ ਹੋਏ ਹਨ।" ਅਰਥਾਤ ਅਜਿਹੀ ਥਾਂ ਗਏ ਹਨ, ਜਿੱਥੇ ਭਲੇ ਆਦਮੀਆਂ ਦਾ ਜਾਣਾ ਮਨ੍ਹਾ ਹੈ।

ਆਪਣੇ ਇਸ ਜੀਵਨ ਵਿੱਚ ਚੌਧਰੀ ਨੂੰ ਅਨੇਕ ਵੱਡੇ ਆਦਮੀਆਂ ਦਾ ਸਾਥ ਮਿਲਿਆ। ਵਿੱ ਆ-ਸਿੱਖਿਆ ਵਲੋਂ ਵੱਡੇ ਆਦਮੀ, ਅਹੁਦੇ-ਮਰਯਾਦਾ, ਉੱਚ ਅਧਿਕਾਰੀ, ਦੇਸ਼ ਦੇ ਵੱਡੇ ਨੇਤਾ ਅਤੇ ਅਜਿਹੇ ਲੋਕ ਜਿਨ੍ਹਾਂ ਨੂੰ ਲੋਕ ਪੂਜਦੇ ਸਨ। ਉਨ੍ਹਾਂ ਲੋਕਾਂ ਨਾਲ ਤੁਲਨਾ ਕਰਕੇ ਵੇਖੀਏ ਤਾਂ ਇਸ ਲਾੱਜ ਦੇ ਨਿਵਾਸੀ ਮੁੰਡਿਆਂ ਵਿੱਚ ਉਨ੍ਹਾਂ ਦੇ ਮੁਕਾਬਲੇ ਤੇ ਕੋਈ ਵੀ ਨਹੀ ਸੀ। ਹਰ ਪੱਖੋਂ ਅਧੂਰੇ ਹੀ ਲੱਗਦੇ ਸਨ। ਇਸ ਦੇ ਬਾਵਜੂਦ ਇਹ ਅਭਾਗੇ ਮੁੰਡੇ ਹੀ ਭੂਦੇਵ ਚੌਧਰੀ ਦੇ ਮਨ ਦੇ ਆਕਾਸ਼ ਵਿੱਚ ਹੁਣ ਤਕ ਸਭ ਤੋਂ ਵਧ ਚਮਕਦੇ ਤਾਰੇ ਦੀ ਤਰ੍ਹਾਂ ਚਮਕ ਰਹੇ ਹਨ।

# 9

ਹੈਰੀਸਨ ਮਾਰਗ ਦੇ ਉਸ ਪ੍ਰਾਈਵੇਟ ਲਾੱਜ ਨੂੰ ਛੱਡ ਕੇ ਜੇ ਉਹ ਦੂਸਰੀ ਜਗ੍ਹਾ ਨਾ ਚਲੇ ਗਏ ਹੁੰਦੇ, ਤਾਂ ਭੂਦੇਵ ਚੌਧਰੀ ਦੀ ਕੀ ਹਾਲਤ ਹੋਈ ਹੁੰਦੀ ? ਇਹ ਸੋਚਦੇ ਹੀ ਭੂਦੇਵ ਚੌਧਰੀ ਦੀ ਦੇਹ ਕੰਬਣ ਲੱਗਦੀ ਹੈ। ਅਘੋਰ ਨੇ ਆਪਣੀ ਜਾਨ ਅਜਾਈਂ ਹੀ ਗੁਆ ਦਿੱਤੀ। ਉਸ ਦੀ ਮੌਤ ਨੂੰ ਆਤਮਹੱਤਿਆ ਵੀ ਕਿਹਾ ਜਾ ਸਕਦਾ ਹੈ। ਉਹ ਤਾਂ ਉਸ ਦੰਗੇ ਦੀ ਬਲੀ ਚੜ੍ਹ ਗਿਆ। ਸਤੇਇਨ ਸਰਕਾਰ ਮਧੂਪੁਰ ਵਿੱਚ ਕਰਿਆਨੇ ਦੀ ਇਕ ਦੁਕਾਨ ਚਲਾਉਂਦਾ ਹੈ। ਉਂਜ ਕੋਈ ਖ਼ਾਸ ਕੰਮ-ਕਾਜ ਨਹੀਂ ਹੈ। ਬੱਚਿਆਂ ਦੇ ਇਕ ਵੱਡੇ ਪਰਿਵਾਰ ਨਾਲ ਬੜੀ ਕਸ਼ਟ ਦੀ ਜ਼ਿੰਦਗੀ ਗੁਜ਼ਾਰ ਰਿਹਾ ਹੈ। ਦਿਵਾਕਰ ਦਾਸ ਨੇ ਉਸ ਦੰਗੇ ਵਿੱਚ ਜੋ ਚੋਟ ਖਾਧੀ, ਉਸ ਸਦਮੇ ਨੂੰ ਅੱਜ ਤਕ ਭੁੱਲ ਨਹੀਂ ਸਕੇ। ਉਨ੍ਹਾਂ ਨੂੰ ਕੁਝ ਕਹੋ ਤਾਂ ਕੁਝ ਸਮਾਂ ਗੱਲ ਕਰਨ ਵਾਲੇ ਵੱਲ ਇਕਟਕ ਵੇਖਦੇ ਹੀ ਰਹਿੰਦੇ ਹਨ। ਇੰਜ ਲੱਗਦਾ ਹੈ ਜਿਵੇਂ ਉਨ੍ਹਾਂ ਨੂੰ ਗੱਲ ਦੀ ਸਮਝ ਨਾ ਆਈ ਹੋਵੇ। ਗੱਲ ਕਰਦੇ ਹੋਏ ਜਿਵੇਂ ਉਸ ਦਾ ਧਿਆਨ ਕਿੱਧਰੇ ਹੋਰ ਹੀ ਸੀ, ਬਸ ਹੁਣ ਹੀ ਵਾਪਸ ਪਰਤਿਆ ਹੈ, ਇਸ ਤਰ੍ਹਾਂ ਲੱਗਦਾ ਹੈ।

ਉਂਜ ਅੱਜਕੱਲ੍ਹ ਦਿਵਾਕਰ ਦਾਸ 'ਸਾਧਨਾ ਪੁਸਤਕ ਭੰਡਾਰ' ਨਾਂਅ ਦੀ ਇਕ ਦੁਕਾਨ ਉੱਤੇ ਕੰਮ ਕਰਦਾ ਹੈ। ਦੁਕਾਨ ਉੱਤੇ ਕੈਸ਼-ਬਾਕਸ ਦੀ ਦੇਖ-ਭਾਲ ਕਰਦਾ ਹੈ। ਅਸਲ ਵਿੱਚ ਉਹ ਆਪਣੀ ਨੌਕਰੀ ਤੋਂ ਛੁੱਟੀ ਪ੍ਰਾਪਤ ਕਰ ਚੁੱਕਾ ਹੈ। ਸਰੋਜ ਦੱਤ ਨੇ ਜ਼ਬਰਦਸਤੀ ਖਿਚ ਕੇ ਉਸ ਨੂੰ ਦੁਕਾਨ ਦੀ ਤਿਜੋਰੀ ਦੀ ਦੇਖ-ਭਾਲ ਸੌਂਪ ਦਿੱਤੀ। ਉਸ ਦੀ ਦੁਕਾਨ ਉੱਤੇ ਦਿਨ ਵਿੱਚ ਹਜ਼ਾਰਾਂ ਰੁਪਿਆਂ ਦੀ ਵਿਕਰੀ ਹੁੰਦੀ ਹੈ। ਖਰੀਦ ਦਾ ਸਾਰਾ ਕੰਮ ਨਕਦ ਰੁਪਿਆਂ ਵਿੱਚ ਹੁੰਦਾ ਹੈ। ਦੁਕਾਨ ਵਿੱਚ ਏਨੇ ਸਾਰੇ ਕਰਮਚਾਰੀ ਹਨ, ਕੌਣ, ਕੀ ਕਰ ਬੈਠੇ, ਕੀ ਭਰੋਸਾ ਹੈ। ਇਸ ਲਈ ਦਿਵਾਕਰ ਦਾਸ ਨੂੰ ਰੁਪਏ-ਪੈਸੇ ਦੀ ਜ਼ਿੰਮੇਵਾਰੀ ਸੌਂਪ ਕੇ ਸਰੋਜ ਦੱਤ ਨਿਸ਼ਚਿੰਤ ਹੋ ਗਿਆ ਹੈ।

ਸਰੋਜ ਦੱਤ ਦੇ ਪਿਤਾ ਘਨਸ਼ਾਮ ਦੱਤ ਉਸ ਪੁਰਾਣੇ ਜ਼ਮਾਨੇ ਵਿੱਚ ਹੀ ਬੀ.ਏ. ਪਾਸ ਕਰਕੇ ਕੁਝ ਦਿਨਾਂ ਤਕ ਆਸਾਮ ਦੀ ਤਤਕਾਲੀਨ ਰਾਜਧਾਨੀ ਸਿਲਾਂਗ ਵਿੱਚ ਰੁਕ ਕੇ

ਕਿਸੇ ਚੰਗੀ ਨੌਕਰੀ ਲਈ ਦੌੜ-ਭੱਜ ਕਰਦੇ ਹਨ, ਫਿਰ ਵੀ ਕੋਈ ਜੁਗਾੜ ਨਾ ਬਣ ਸਕਿਆ। ਗੋਹਾਟੀ ਨਗਰ ਵਿੱਚ ਪਾਨ ਬਾਜ਼ਾਰ ਮੁਹੱਲੇ ਦੇ ਨਿਵਾਸੀ ਆਪਣੇ ਭਣਵਈਏ ਦੀ ਸਲਾਹ ਮੰਨ ਕੇ ਉਨ੍ਹਾਂ ਨੇ ਫਿਰ ਵਪਾਰ ਕਰਨਾ ਸ਼ੁਰੂ ਕੀਤਾ। ਉਸ ਇਲਾਕੇ ਵਿੱਚ ਕਿਤਾਬਾਂ ਦੀ ਕੋਈ ਦੁਕਾਨ ਨਹੀਂ ਸੀ, ਇਸ ਲਈ ਉਨ੍ਹਾਂ ਨੇ ਧੁਬਰੀ ਦੇ ਇਕ ਇਲਾਕੇ ਵਿੱਚ ਕਿਤਾਬਾਂ ਦੀ ਦੁਕਾਨ ਖੋਲ੍ਹਣ ਦਾ ਫੈਸਲਾ ਕੀਤਾ। ਉਨ੍ਹਾਂ ਦੇ ਇਸ ਫੈਸਲੇ ਵਿੱਚ ਦਿਵਾਕਰ ਨੇ ਉਨ੍ਹਾਂ ਦੀ ਭਰਪੂਰ ਮਦਦ ਕੀਤੀ। ਕੋਲਕਾਤੇ ਦੇ ਗਲੀਆਂ-ਮੁਹੱਲਿਆਂ ਤੋਂ ਉਹ ਲੋਕ ਚੰਗੀ ਤਰ੍ਹਾਂ ਜਾਣੂ ਸਨ। ਸਕੂਲਾਂ-ਕਾਲਜਾਂ ਵਿੱਚ ਲੱਗਣ ਵਾਲੀਆਂ ਪਾਠ-ਪੁਸਤਕਾਂ ਤੋਂ ਇਲਾਵਾ ਹੋਰ ਕਈ ਤਰ੍ਹਾਂ ਦੀਆਂ ਪੁਸਤਕਾਂ। ਅਜਿਹੀਆਂ ਪੁਸਤਕਾਂ ਜਿਨ੍ਹਾਂ ਵਿੱਚ ਮਾੜੀ-ਮੋਟੀ ਖ਼ਰਾਬੀ ਆ ਜਾਣ ਕਾਰਣ ਉਨ੍ਹਾਂ ਨੂੰ ਬੇਕਾਰ ਸਮਝ ਕੇ ਸੁੱਟ ਦਿੱਤਾ ਸੀ, ਸਲੇਟ ਅਤੇ ਕਾਪੀਆਂ ਆਦਿ ਬਸ ਨਾਮਾਤਰ ਦੇ ਮੁੱਲ ਤੇ ਉਨ੍ਹਾਂ ਨੂੰ ਖਰੀਦਵਾ ਦਿੱਤੀਆਂ ਸੀ। ਲੱਛਮੀ ਮਹਾਤਮ ਦੀ ਕਥਾ, ਸਤਿਨਾਰਾਇਣ ਕਥਾ, ਬਟਤਲਾ ਤੋਂ ਪ੍ਰਕਾਸ਼ਿਤ ਸਾਧਾਰਣ ਪੱਧਰ ਦੇ ਨਾਵਲ ਆਦਿ ਅਜਿਹੀਆਂ ਪੁਸਤਕਾਂ ਤਾਂ ਕੌਡੇ ਤੇ ਤੋਲ ਕੇ ਬਹੁਤ ਸਸਤੀ ਕੀਮਤ 'ਤੇ ਉਸ ਨੇ ਲੈ ਦਿੱਤੀਆਂ। ਇਸ ਤਰ੍ਹਾਂ 'ਸਾਧਨਾ ਪੁਸਤਕ ਭੰਡਾਰ' ਦਾ ਆਰੰਭ ਹੋਇਆ। ਘਨਸ਼ਾਮ ਦੱਤ ਦੀ ਕਿਸਮਤ ਬਹੁਤ ਚੰਗੀ ਸੀ। ਫਲਸਰੂਪ ਦੁਕਾਨ ਤੇ ਚੰਗੀ ਵਿਕਰੀ ਹੋਣ ਕਰਕੇ ਬਹੁਤ ਲਾਭ ਹੋਣ ਲੱਗ ਪਿਆ। ਉਨ੍ਹਾਂ ਦੇ ਸਿੱਧੇ ਸਰਲ ਸੁਭਾਅ ਦੇ ਕਾਰਣ ਵੀ ਲੋਕ ਉਨ੍ਹਾਂ ਨੂੰ ਚਾਹੁੰਦੇ ਸਨ, ਇਸ ਤਰ੍ਹਾਂ ਵਪਾਰ ਜ਼ੋਰ-ਸ਼ੋਰ ਨਾਲ ਚਲ ਪਿਆ।

ਘਨਸ਼ਾਮ ਦੱਤ ਵਿੱਚ ਸਾਹਸ ਅਤੇ ਕੰਮ ਕਰਨ ਦੀ ਅਣਥੱਕ ਪ੍ਰਤਿਭਾ ਸੀ। ਧੁਬਰੀ ਜਿਹੀ ਜਗ੍ਹਾ ਉੱਤੇ ਦੁਕਾਨ ਚਲਾ ਕੇ ਚੰਗੀ ਤਰ੍ਹਾਂ ਖਾਂਦੇ-ਪੀਂਦੇ ਹੋਏ ਕੋਈ ਬਹੁਤ ਵੱਡੀ ਤਰੱਕੀ ਕਰ ਲੈਣ ਦੀ ਕੋਈ ਵੱਡੀ ਸੰਭਾਵਨਾ ਨਹੀ ਸੀ। ਇਸ ਲਈ ਖ਼ਤਰਾ ਮੁੱਲ ਲੈ ਕੇ ਉਨ੍ਹਾਂ ਨੇ ਧੁਬਰੀ ਦੀ ਦੁਕਾਨ ਉੱਥੋਂ ਬੰਦ ਕਰਕੇ ਉਸ ਦੇ ਬਦਲੇ ਆਪਣੇ ਭਣਵਈਏ ਦੇ ਪਾਨ ਬਾਜ਼ਾਰ ਸਥਿਤ ਉਨ੍ਹਾਂ ਦੇ ਘਰ ਦੇ ਅਗਲੇ ਹਿੱਸੇ ਦੇ ਕਮਰੇ ਵਿੱਚ ਨਵੀਂ ਦੁਕਾਨ ਸ਼ੁਰੂ ਕੀਤੀ। ਉਨ੍ਹਾਂ ਦੇ ਇਸ ਪਾਗਲਪਨ ਨੂੰ ਦੇਖ ਕੇ ਉਨ੍ਹਾਂ ਦੇ ਚਾਹੁਣ ਵਾਲੇ ਉਨ੍ਹਾਂ ਤੋਂ ਬਹੁਤ ਨਾਰਾਜ਼ ਹੋਏ। ਸਾਰਿਆਂ ਨੇ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ, "ਇਹ ਪਾਗਲਪਨ ਕਿਉਂ ਕਰ ਰਹੇ ਹੋ ?" ਇਸ ਤੋਂ ਤਾਂ ਚੰਗਾ ਹੈ ਕਿ ਕਿਸੇ ਪ੍ਰਾਇਮਰੀ ਪਾਠਸ਼ਾਲਾ ਆਦਿ ਵਿਚ ਕੋਸ਼ਿਸ਼ ਕਰਕੇ ਲੱਗ ਜਾਓ। ਸੁਣਿਆ ਹੈ, ਜ਼ਿਲ੍ਹਾ ਅਧਿਕਾਰੀ ਦਫ਼ਤਰ ਵਿੱਚ ਕੁਝ ਲੋਕਾਂ ਨੂੰ ਨੌਕਰੀ ਦੇਣ ਦੀ ਗੱਲ ਹੋ ਰਹੀ ਹੈ। ਉਸ ਲਈ ਕੋਸ਼ਿਸ਼ ਕਿਉਂ ਨਹੀ ਕਰਦੇ ? ਜੇ ਕਹੋ ਤਾਂ ਮੈਂ ਵੀ ਕੁਝ ਕੋਸ਼ਿਸ਼ ਕਰ ਸਕਦਾ ਹਾਂ।"

ਸ਼ੁਰੂ ਵਿੱਚ ਖਾਣ-ਪੀਣ, ਰਹਿਣ ਲਈ ਭੈਣ ਦੇ ਘਰ ਚਲਾ ਜਾਂਦਾ ਸੀ, ਤਾਂ ਕਿ ਦੁਕਾਨ ਦਾ ਕੰਮ ਚਲ ਸਕੇ। ਘਨਸ਼ਾਮ ਦੱਤ ਦਾ ਲੋਕਾਂ ਦੇ ਪ੍ਰਤੀ ਵਿਵਹਾਰ ਬਹੁਤ ਹੀ ਚੰਗਾ ਸੀ। ਸਾਰੇ ਲੋਕ ਉਨ੍ਹਾਂ ਨੂੰ ਪਿਆਰ ਕਰਦੇ ਸਨ, ਉਨ੍ਹਾਂ ਦਾ ਭਲਾ ਚਾਹੁੰਦੇ ਸਨ। ਇਸ ਕਾਰਣ ਵਿਕਰੀ ਵਿੱਚ ਤੇਜ਼ੀ ਆ ਗਈ। ਹੌਲੀ-ਹੌਲੀ ਉਨ੍ਹਾਂ ਨੇ ਹੋਰ ਵੀ ਕੰਮ ਫੈਲਾਅ ਲਿਆ ਅਤੇ ਆਸਾਮੀ ਭਾਸ਼ਾ ਦੀਆਂ ਪਾਠ-ਪੁਸਤਕਾਂ ਪ੍ਰਕਾਸ਼ਿਤ ਕਰਨ ਲੱਗ

ਪਏ। ਨਾਂ ਰੱਖਿਆ —'ਸਾਧਨਾ ਪ੍ਰਕਾਸ਼ਿਨੀ।' ਪਰ ਸਿਰਫ਼ ਨਾਂ ਮਾਤਰ ਦੀ ਹੀ ਪ੍ਰਕਾਸ਼ਿਨੀ ਸੀ। ਉਨ੍ਹਾਂ ਦੀ ਆਪਣੀ ਕੋਈ ਦੁਕਾਨ ਜਾਂ ਛਾਪਾਖਾਨਾ ਨਹੀ ਸੀ। ਛਪਾਈ ਦਾ ਸਾਰਾ ਕੰਮ ਕੋਲਕਾਤਾ ਵਿੱਚ ਹੀ ਹੁੰਦਾ ਸੀ ਅਤੇ ਕੋਲਕਾਤਾ ਵਿੱਚ ਉਨ੍ਹਾਂ ਦਾ ਕੰਮ ਦਿਵਾਕਰ ਦਾਸ ਹੀ ਸੰਭਾਲਦੇ ਸਨ। ਛੋਟੇ-ਛੋਟੇ ਪ੍ਰੈੱਸਾਂ ਦਾ ਪਤਾ ਕਰਕੇ ਉੱਥੋਂ ਘੱਟ ਮੁੱਲ ਤੇ ਕੰਪੋਜ਼ਿੰਗ ਕਰਵਾਉਣ, ਪਰੂਫ਼ ਦੇਖਣ, ਫਿਰ ਉਸ ਨੂੰ ਕਿਸੇ ਦੂਸਰੇ ਪ੍ਰੈੱਸ ਤੇ ਲੈ ਜਾ ਕੇ ਛਪਵਾਉਣ ਦਾ ਪ੍ਰਬੰਧ ਕਰਨ, ਬੈਠਕਖ਼ਾਨੇ ਵਿੱਚ ਪਹੁੰਚਾ ਕੇ ਉੱਥੋਂ ਦੇ ਜਿਲਦਸਾਜ਼ਾਂ ਤੋਂ ਪੁਸਤਕ ਰੂਪ ਵਿੱਚ ਬੰਨ੍ਹਵਾਉਣ ਜਿਹੇ ਸਾਰੇ ਕੰਮਾਂ ਨੂੰ ਕਰਵਾਉਣ ਦੀ ਜ਼ਿੰਮੇਵਾਰੀ ਦਿਵਾਕਰ ਦਾਸ ਉੱਤੇ ਹੀ ਸੀ। ਦਿਵਾਕਰ ਦਾਸ ਦੀ ਵਿਸ਼ੇਸ਼ਤਾ ਸੀ ਕਿ ਉਹ ਜੋ ਵੀ ਕੰਮ ਕਰਦੇ ਉਸ ਨੂੰ ਪੂਰੀ ਨਿਸ਼ਠਾ ਅਤੇ ਇਮਾਨਦਾਰੀ ਨਾਲ ਕਰਦੇ ਸਨ। ਉਹ ਸਾਰੇ ਹੀ ਕੰਮ ਬੜੀ ਪ੍ਰਬੀਨਤਾ ਨਾਲ ਕਰਦੇ ਸਨ। ਅਸਲ ਵਿੱਚ ਉਹ 'ਸਾਧਨਾ ਪ੍ਰਕਾਸ਼ਿਨੀ' ਦੇ ਸ਼ੁਰੂ ਤੋਂ ਹੀ ਉਸ ਨਾਲ ਬੜੇ ਡੂੰਘੇ ਜੁੜੇ ਹੋਏ ਸਨ।

ਘਨਸ਼ਾਮ ਦੱਤ ਨੇ ਫਿਰ ਕੁਝ ਪੁਰਾਣੀਆਂ ਮਸ਼ੀਨਾਂ ਅਤੇ ਪੁਰਜ਼ੇ ਖਰੀਦ ਕੇ ਇੱਥੇ (ਗੋਹਾਟੀ ਵਿੱਚ) ਇਕ ਛਾਪਾਖ਼ਾਨਾ ਖੋਲ੍ਹਿਆ। ਫਿਰ ਜ਼ੋਰ ਦੇ ਕੇ ਦਿਵਾਕਰ ਦਾਸ ਨੂੰ ਇੱਥੇ ਖਿੱਚ ਲਿਆਇਆ ਅਤੇ ਛਾਪੇਖ਼ਾਨੇ ਦੇ ਕੰਮ ਵਿੱਚ ਲਗਾ ਦਿੱਤਾ। ਹੁਣ ਭਾਵੇਂ ਉਨ੍ਹਾਂ ਨੂੰ ਛਾਪੇਖ਼ਾਨੇ ਦਾ ਪ੍ਰਬੰਧਕ ਕਹਿ ਲਵੋ, ਭਾਵੇਂ ਛਪੇ ਹੋਏ ਫਰਮਿਆਂ ਦਾ ਪਰੂਫ਼-ਰੀਡਰ ਕਹੋ, ਛਾਪੇਖ਼ਾਨੇ ਦੇ ਅੰਦਰਲੇ ਸਾਰੇ ਕੰਮ ਉਹ ਹੀ ਵੇਖਦੇ ਸਨ।

ਘਨਸ਼ਾਮ ਦੱਤ ਦੀ ਅੱਜ ਦੀ ਹਾਲਤ ਵੇਖ ਕੇ ਕੋਈ ਵੀ ਆਦਮੀ ਇਹ ਅਨੁਮਾਨ ਨਹੀ ਲਗਾ ਸਕੇਗਾ ਕਿ ਆਰੰਭ ਵਿੱਚ ਘਨਸ਼ਾਮ ਦੱਤ ਨੇ ਆਪਣਾ ਵਪਾਰ ਕਿਸ ਹਾਲਤ ਵਿੱਚ ਸ਼ੁਰੂ ਕੀਤਾ ਸੀ। ਵੀਹ-ਪੰਝੀ ਵਰ੍ਹਿਆਂ ਦੇ ਅੰਦਰ ਹੀ ਉਹ ਕਿੱਥੋਂ ਤੋਂ ਕਿੱਥੇ ਜਾ ਪਹੁੰਚੇ। ਇਕ ਤਰ੍ਹਾਂ ਦਾ ਜਾਦੂ ਹੀ ਸਮਝੋ। ਉਨ੍ਹਾਂ ਦੇ ਮਹਿਲ ਵਰਗੇ ਭਵਨ ਸਾਮ੍ਹਣਿਓਂ ਲੰਘਦੇ ਹੋਏ ਵੇਖਣ ਵਾਲੇ ਦੇ ਮਨ ਵਿੱਚ ਆਪਣੇ ਆਪ ਹੀ ਇਹ ਉਤਸੁਕਤਾ ਜਾਗ ਪੈਂਦੀ — 'ਭਈ ਵਾਹ ! ਇਹ ਮਹਿਲ ਵਰਗਾ ਭਵਨ ਕਿਸ ਦਾ ਹੈ ? ਦੱਤ ਪਰਿਵਾਰ ਦੀ ਜਾਇਦਾਦ ਦਾ ਅਨੁਮਾਨ ਲਗਾਉਣਾ ਵੀ ਬਹੁਤ ਮੁਸ਼ਕਲ ਹੈ। ਇਕਦਮ ਆਧੁਨਿਕ ਕਿਸਮ ਦਾ ਛਾਪਾਖ਼ਾਨਾ, ਪੁਸਤਕਾਂ ਦੀ ਵਿਸ਼ਾਲ ਦੁਕਾਨ ਨੂੰ ਵੇਖਦੇ ਹੀ ਰਹਿ ਜਾਓਗੇ। ਉਂਜ ਹੁਣ ਘਨਸ਼ਾਮ ਦੱਤ ਆਪ ਹੁਸ਼ਿਆਰੀ ਨਾਲ ਕੰਮ ਦੀ ਦੇਖ-ਭਾਲ ਨਹੀਂ ਕਰ ਸਕਦੇ। ਫਿਰ ਵੀ ਉਹ ਘਰ ਬੈਠੇ ਹਰ ਗੱਲ ਦੀ ਖੋਜ-ਖ਼ਬਰ ਰੱਖਦੇ ਹਨ।

ਘਨਸ਼ਾਮ ਦੱਤ ਦੇ ਤਿੰਨ ਪੁੱਤਰ ਹਨ — ਤਿੰਨੋਂ ਹੀ ਪੜ੍ਹੇ-ਲਿਖੇ, ਨਿਮਰ ਵਿਵਹਾਰ ਵਾਲੇ ਅਤੇ ਕੰਮ-ਕਾਜ ਵਿੱਚ ਨਿਪੁੰਨ। ਸਭ ਤੋਂ ਵੱਡਾ ਪੁੱਤਰ ਅਨੁਪਮ ਦੱਤ ਇਕ ਪ੍ਰਸਿੱਧ ਸਮੁਦਾਇਕ ਸੰਸਥਾਨ ਵਿੱਚ ਉੱਚ ਅਧਿਕਾਰੀ ਹੈ। ਸਭ ਤੋਂ ਛੋਟਾ (ਵਿਦੇਸ਼ ਵਿਚ) ਲੋਈਵਿਲ ਵਿਸ਼ਵਵਿਦਿਆਲੇ ਵਿੱਚ ਪ੍ਰੋਫ਼ੈਸਰ ਹੈ। ਵਿਚਕਾਰਲਾ ਪੁੱਤਰ ਸਰੋਜ ਹੀ ਉਨ੍ਹਾਂ ਦੇ ਸਾਰੇ ਵਪਾਰ ਦਾ ਸੰਚਾਲਨ ਕਰਦਾ ਹੈ। ਘਨਸ਼ਾਮ ਦੱਤ ਉਂਜ ਤਾਂ ਭਜਨ-ਕੀਰਤਨ ਵਿਚ ਲੱਗੇ ਰਹਿੰਦੇ, ਫਿਰ ਵੀ ਸਾਰੇ ਕੰਮ ਉੱਤੇ ਤਿੱਖੀ ਨਜ਼ਰ ਰੱਖਦੇ ਹਨ। ਸਰੋਜ ਦੱਤ ਨੇ ਉਸ ਦਿਨ ਗੱਲ ਕਹੀ ਤਾਂ ਕਿਹਾ, "ਅੱਛਾ ! ਇਹ ਗੱਲ ਹੈ ਕੀ ?" ਉਨ੍ਹਾਂ ਨੇ ਜਿਸ ਸੁਰ ਵਿਚ ਪੁੱਛਿਆ ਤਾਂ ਸਰੋਜ ਕੁਝ ਘਬਰਾ ਜਿਹਾ ਗਿਆ।

"ਦਰਅਸਲ ਗੱਲ ਇਹ ਹੈ ਕਿ ਪ੍ਰੈੱਸ ਦਾ ਕੰਮ ਹੀ ਐਨਾ ਫੈਲ ਗਿਆ ਹੈ ਕਿ ਕਿਤਾਬਾਂ ਦੀ ਦੁਕਾਨ 'ਤੇ ਨਜ਼ਰ ਰਖ ਸਕਣਾ ਮੁਸ਼ਕਲ ਹੋ ਗਿਆ ਹੈ। ਇਸ ਲਈ ਮੈਂ ਸੋਚਦਾ ਹਾਂ ਕਿ ਦੁਕਾਨ 'ਤੇ ਦਾ ਕੰਮ ਬੰਦ ਹੀ ਕਰ ਦਿੱਤਾ ਜਾਵੇ ਅਤੇ ਸਾਰਾ ਧਿਆਨ ਇਸ ਪਾਸੇ ਵੱਲ ਲਗਾ ਕੇ ਕੰਮ ਕਰੀਏ ਤਾਂ ਠੀਕ ਹੋਏਗਾ।

"ਅੱਛਾ ਤਾਂ ਇਹ ਗੱਲ ਹੈ ?"

"ਹੁਣ ਵੇਖੋ ਨਾ, ਏਨੀ ਵੱਡੀ ਦੁਕਾਨ ਹੈ। ਵਿਕਰੀ ਵੀ ਬਹੁਤ ਚੰਗੀ ਹੁੰਦੀ ਹੈ। ਪਰੰਤੂ ਉਸ ਅਨੁਪਾਤ ਵਿੱਚ ਕੁਝ ਵੀ ਲਾਭ ਨਹੀ ਹੁੰਦਾ।"

"ਹੋਏਗਾ ਵੀ ਕਿਵੇਂ ? ਨਕਦ ਪੈਸੇ ਦਾ ਕਾਰੋਬਾਰ ਹੈ। ਜਦੋਂ ਤਕ ਕੋਈ ਆਪਣਾ ਭਰੋਸੇਮੰਦ ਭਲਾ ਆਦਮੀ ਨਾ ਹੋਵੇ ਤਾਂ ਲਾਭ ਹੋਵੇਗਾ ਵੀ ਕਿਵੇਂ ?"

"ਪਰ ਅੱਜਕੱਲ੍ਹ ਦੇ ਜ਼ਮਾਨੇ ਵਿੱਚ ਕੋਈ ਭਰੋਸੇਮੰਦ ਭਲਾ ਆਦਮੀ ਇਕਦਮ ਕਿੱਥੋਂ ਮਿਲੇਗਾ ?"

"ਲੋੜ ਪਈ ਤਾਂ ਮੈਂ ਆਪ ਵੀ ਦੁਕਾਨ ਤੇ ਬੈਠ ਸਕਦਾ ਹਾਂ।"

"ਇਹ ਤੁਸੀ ਕੀ ਕਹਿ ਰਹੇ ਹੋ ?"

"ਵੇਖ ਪੁੱਤਰ ! ਮੈਂ ਜਦੋਂ ਤਕ ਜਿਉਂਦਾ ਹਾਂ, 'ਸਾਧਨਾ ਪੁਸਤਕ ਭੰਡਾਰ' ਵੀ ਉਦੋਂ ਤਕ ਬਣਿਆ ਰਹੇਗਾ। ਹਾਂ, ਮੇਰੇ ਮਰਨ ਬਾਅਦ ਤੁਹਾਡਾ ਜੋ ਜੀ ਚਾਹੇ ਉਹ ਕਰਨਾ।"

ਸਰੋਜ ਕੁਝ ਦੇਰ ਚੁੱਪ ਬੈਠਾ ਰਿਹਾ।

ਉਦੋਂ ਘਨਸ਼ਾਮ ਦੱਤ ਨੇ ਇਕਦਮ ਕਿਹਾ, "ਇਕ ਕੰਮ ਕਰਨਾ। ਦਿਵਾਕਰ ਨੂੰ ਬੁਲਾ ਕੇ ਦੁਕਾਨ ਦਾ ਕੈਸ਼ ਬਾਕਸ, ਖਰੀਦ-ਵਿਕਰੀ ਦੇ ਸਾਰੇ ਹਿਸਾਬ-ਕਿਤਾਬ ਦੀ ਦੇਖ-ਭਾਲ ਦਾ ਸਾਰਾ ਕੰਮ ਸੰਭਾਲ ਦੇ।"

"ਤੁਹਾਡਾ ਕੀ ਖ਼ਿਆਲ ਹੈ ? ਉਹ ਇਸ ਤਰ੍ਹਾਂ ਬੁਲਾਉਣ ਤੇ ਆਉਣਗੇ ?"

"ਹਾਂ। ਤੂੰ ਬਸ ਉਸ ਨੂੰ ਇਹ ਕਹਿਣਾ ਕਿ ਮੈਂ ਕਿਹਾ ਹੈ। ਮੈਂ ਆਪ ਉਸ ਨੂੰ ਬੇਨਤੀ ਕੀਤੀ ਹੈ, ਇਸ ਗੱਲ ਦਾ ਵਿਸ਼ਵਾਸ ਦਿਵਾਉਣਾ। ਕਹਿਣਾ ਕਿ ਕੁਝ ਦਿਨਾਂ ਤਕ ਉੱਥੇ ਰਹਿ ਕੇ ਉਸ ਨੂੰ ਸਹੀ ਰਾਹ ਉੱਤੇ ਚਲਾ ਕੇ, ਉਸ ਦੀ ਸਦਗਤੀ ਕਰਕੇ ਫਿਰ ਉਹ ਭਾਵੇਂ ਚਾਹੇ ਤਾਂ ਮੁੜ ਜਾਏ।"

ਹੈਰੀਸਨ ਰੋਡ (ਕੋਲਕਾਤੇ ਦੀ) ਦੇ ਉਸ ਪ੍ਰਾਈਵੇਟ ਲੌਜ ਦੇ ਅਸ਼ੁਭ ਪ੍ਰਭਾਵ ਤੋਂ ਬਚ ਕੇ ਜੇ ਉਹ ਦੂਰ ਨਾ ਚਲੇ ਗਏ ਹੁੰਦੇ, ਤਾਂ ਫਿਰ ਉਨ੍ਹਾਂ ਦੇ ਜੀਵਨ ਦੀ ਕੀ ਹਾਲਤ ਹੋਈ ਹੁੰਦੀ ? ਇਹ ਗੱਲ ਸੋਚਦੇ ਹੋਏ ਵੀ ਹੁਣ ਭੂਦੇਵ ਚੌਧਰੀ ਕੰਬਣ ਲੱਗ ਪੈਂਦੇ ਹਨ। ਤਮੋਲੀ ਨਾਂ ਦਾ ਵਿਦਿਆਰਥੀ ਉਨ੍ਹਾਂ ਨੂੰ ਜ਼ੋਰ-ਜਬਰਦਸਤੀ ਖਿੱਚ ਕੇ ਉਸ ਸਥਾਨ ਤੋਂ ਦੂਰ ਮਿਸ਼ਨਰੀ ਹੋਸਟਲ ਵਿੱਚ ਲੈ ਗਿਆ ਸੀ। ਹਾਲਾਂ ਕਿ ਉਸ ਪ੍ਰਾਈਵੇਟ ਲੌਜ ਵਿੱਚ ਰਹਿਣ ਵਾਲੇ ਵਿਦਿਆਰਥੀਆਂ ਦੀ ਮਾਨਸਿਕ ਅਵਸਥਾ ਨਾਲ ਚੌਧਰੀ ਦਾ ਤਾਲਮੇਲ ਬੈਠ ਗਿਆ ਸੀ ਅਤੇ ਮਿਸ਼ਨਰੀ ਹੋਸਟਲ ਵਿੱਚ ਸਥਾਨ ਮਿਲਣ ਤੇ ਵੀ ਉਹ ਉੱਥੇ ਜਾਣ ਤੋਂ ਹਿਚਕਿਚਾ ਰਹੇ ਸਨ। ਜਿਵੇਂ-ਕਿਵੇਂ ਬਚ ਕੇ ਉਸੇ ਪੁਰਾਣੇ ਲੌਜ ਵਿੱਚ ਹੀ ਟਿਕੇ

ਰਹਿਣਾ ਚਾਹੁੰਦੇ ਸਨ। ਪਰੰਤੂ ਦਿਵਾਕਰ ਅਤੇ ਉਸ ਦੇ ਸਾਥੀਆਂ ਨੇ ਵੀ ਜ਼ੋਰ ਦੇ ਕੇ ਉਨ੍ਹਾਂ ਨੂੰ ਉਸ ਲੌਂਜ ਤੋਂ ਦੂਰ ਕੀਤਾ ਸੀ। "ਜਾਓ ਇੱਥੋਂ, ਜਿੰਨੀ ਛੇਤੀ ਹੋ ਸਕੇ ਦੂਰ ਹੋ ਜਾਓ। ਇੱਥੇ ਪੜ੍ਹਨਾ-ਲਿਖਣਾ ਕੁਝ ਨਹੀਂ ਹੋ ਸਕੇਗਾ। ਇੱਥੇ ਪੜ੍ਹਾਈ ਦਾ ਮਾਹੌਲ ਹੀ ਨਹੀਂ ਹੈ। ਆਪ ਹੀ ਸੋਚ, ਮੈਂ ਕਿੰਨੇ ਸਾਲਾਂ ਤੋਂ ਅਜੇ ਬੀ.ਕਾਮ. ਵੀ ਨਹੀਂ ਕਰ ਸਕਿਆ। ਮਨ ਵਿੱਚ ਪੜ੍ਹਨ ਦੀ ਚਾਹ ਹੁੰਦੇ ਹੋਏ ਵੀ ਇੱਥੇ ਰਹਿ ਕੇ ਪੜ੍ਹਾਈ ਕਰ ਸਕਣਾ ਸੰਭਵ ਨਹੀਂ। ਅਸਲ ਵਿੱਚ ਇਹ ਜਗ੍ਹਾ ਇਕ ਬਾਜ਼ਾਰ ਹੈ। ਕੋਈ ਹੋਸਟਲ ਤਾਂ ਹੈ ਨਹੀਂ। ਇਸ ਲਈ ਇੱਥੋਂ ਦੂਰ ਜਾਣ ਦਾ ਜੋ ਚੰਗਾ ਮੌਕਾ ਤੈਨੂੰ ਮਿਲਿਆ ਹੈ, ਉਸ ਨੂੰ ਨਾ ਗੁਆ। ਇਕਦਮ ਚਲਾ ਜਾਹ।"

"ਪਰ ਮੇਰੀ ਗੱਲ ਤਾਂ ਸੁਣੋ।"

"ਕੋਈ ਲੋੜ ਨਹੀਂ। ਇਸ ਦੇ ਇਲਾਵਾ ਇਸ ਲੌਂਜ ਦੀ ਸੰਭਾਲ ਕਰਨ ਵਾਲਾ ਪ੍ਰਬੰਧਕ ਵੀ ਲਗਾਤਾਰ ਇਤਰਾਜ਼ ਕਰਦਾ ਰਹਿੰਦਾ ਹੈ। ਉਸ ਦਾ ਇਤਰਾਜ਼ ਸਹੀ ਵੀ ਹੈ। ਇਸ ਕਮਰੇ ਵਿੱਚ ਨਿਯਮ ਅਨੁਸਾਰ ਚਾਰ ਵਿਦਿਆਰਥੀਆਂ ਦੇ ਰਹਿਣ ਦੀ ਥਾਂ ਹੈ। ਇਸ ਤੋਂ ਇਲਾਵਾ ਇਕ-ਦੋ ਦਿਨ ਲਈ ਕੋਈ ਮਹਿਮਾਨ ਹੋਰ ਆ ਜਾਵੇ ਤਾਂ ਉਹ ਉਸ ਦਾ ਬੁਰਾ ਨਹੀਂ ਮਨਾਉਂਦੇ। ਇਸ ਤਰ੍ਹਾਂ ਉਸ ਨੂੰ ਕੁਝ ਵਾਧੂ ਪੈਸੇ ਮਿਲ ਜਾਂਦੇ ਹਨ। ਰਸੋਈ ਤੋਂ ਮਿਲਣ ਵਾਲੇ ਕੁਝ ਪੈਸਿਆਂ ਦਾ ਉਸ ਨੂੰ ਲਾਲਚ ਰਹਿੰਦਾ ਹੈ। ਪਰ ਏਨੇ ਸਾਰੇ ਲੋਕਾਂ ਦਾ ਵਿਦਿਆਰਥੀਆਂ ਵਾਂਗ ਲਗਾਤਾਰ ਹੀ ਟਿਕੇ ਰਹਿਣਾ ? ਨਾ ਬਾਬਾ ਨਾ। ਬੜਾ ਚੰਗਾ ਮੌਕਾ ਮਿਲ ਗਿਆ ਹੈ। ਸੱਚ ਭਈ, ਤੂੰ ਇੱਥੋਂ ਚਲਾ ਜਾ। ਇੱਥੋਂ ਨਾ ਜਾਣ ਦਾ ਤਾਂ ਕੋਈ ਅਰਥ ਨਹੀਂ ਹੈ।"

ਇਸਾਈ ਮਿਸ਼ਨਰੀ ਹੋਸਟਲ ਦਾ ਮਾਹੌਲ ਬਿਲਕੁਲ ਵੱਖਰੀ ਤਰ੍ਹਾਂ ਦਾ ਹੈ। ਇੱਥੇ ਰਹਿਣ ਵਾਲੇ ਸਾਰੇ ਹੀ ਵਿਦਿਆਰਥੀ ਆਮ ਤੌਰ ਤੇ ਰੱਜੇ-ਪੁੱਜੇ ਪਰਿਵਾਰਾਂ ਦੇ ਮੁੰਡੇ ਹਨ। ਪੜ੍ਹਾਈ-ਲਿਖਾਈ ਵਿੱਚ ਹੀ ਰੁਚੀ ਰਖਣ ਵਾਲੇ, ਇਸ ਲਈ ਪੜ੍ਹਾਈ ਕਰਨ ਵਿੱਚ ਚੰਗੇ ਹਨ। ਰੱਜੇ-ਪੁੱਜੇ ਪਰਿਵਾਰਾਂ ਦੇ ਹੋਣ ਕਾਰਣ ਪੜ੍ਹਾਈ ਤੋਂ ਇਲਾਵਾ ਉਨ੍ਹਾਂ ਨੂੰ ਕਿਸੇ ਹੋਰ ਚੀਜ਼ ਦੀ ਪ੍ਰਵਾਹ ਨਹੀਂ। ਬਾਹਰੀ ਗੱਲਾਂ ਵਿੱਚ ਬਿਲਕੁਲ ਰੁਚੀ ਨਹੀਂ ਰੱਖਦੇ। ਉਨ੍ਹਾਂ ਨੂੰ ਲੈ ਕੇ ਕੋਈ ਹੱਲਾ-ਗੁੱਲਾ ਵੀ ਨਹੀਂ ਕਰਦੇ। ਨਾ ਕਿਸੇ ਨਾਲ ਭੈੜਾ ਸਲੂਕ ਕਰਦੇ ਹਨ ਤੇ ਨਾ ਹੀ ਕਿਸੇ ਨੂੰ ਸਿਰ ਚੜ੍ਹਾ ਕੇ ਨੱਚਣ ਜਾਂਦੇ ਹਨ। ਉਨ੍ਹਾਂ ਦੇ ਮਾਤਾ-ਪਿਤਾ, ਜ਼ਿੰਮੇਵਾਰ ਉਨ੍ਹਾਂ ਦੇ ਸੰਬੰਧ ਵਿੱਚ ਨਿਸ਼ਚਿੰਤ ਰਹਿ ਸਕਦੇ ਹਨ। ਇਹ ਮੁੰਡੇ ਬੜੇ ਬੁੱਧੀਮਾਨ ਅਤੇ ਸੁਚੇਤ ਹਨ। ਬਗ਼ੈਰ ਸੋਚੇ-ਸਮਝੇ ਕਿਸੇ ਵੀ ਲਹਿਰ ਵਿੱਚ ਨਹੀਂ ਕੁੱਦ ਪੈਂਦੇ। ਕਿਸੇ ਵੀ ਵਿਚਾਰਧਾਰਾ ਨੂੰ ਨਵੀਂ ਹੋਣ ਕਾਰਣ ਸਵੀਕਾਰ ਨਹੀਂ ਕਰ ਲੈਂਦੇ। ਉਹ ਸਮਾਜ ਦੇ ਮਜ਼ਬੂਤ ਥੰਮ੍ਹ ਹਨ।

ਪਰੇਸ਼ ਸੇਨ ਨਾਂ ਦੇ ਵਿਦਿਆਰਥੀ ਵਲੋਂ ਪ੍ਰਗਟ ਕੀਤੇ ਵਿਚਾਰਾਂ ਤੋਂ ਇਹ ਗੱਲ ਚੰਗੀ ਤਰ੍ਹਾਂ ਸਮਝੀ ਜਾ ਸਕਦੀ ਹੈ। ਜਿਵੇਂ ਕਿ ਹੋਸਟਲਾਂ ਵਿੱਚ ਹੁੰਦਾ ਹੈ, ਪਰਮਾਤਮਾ ਅਤੇ ਹੋਰ ਦੇਵੀ-ਦੇਵਤਿਆਂ ਦੀ ਹੋਂਦ ਅਤੇ ਭਰਮ ਸੰਬੰਧੀ ਹੋਸਟਲ ਦੇ ਬਰਾਂਡੇ ਵਿੱਚ ਕੁਝ ਵਿਦਿਆਰਥੀਆਂ ਵਲੋਂ ਬੜੀ ਬਹਿਸ ਹੋ ਰਹੀ ਸੀ। ਪਰੇਸ਼ ਸੇਨ ਉੱਚਾ ਲੰਮਾ, ਗੱਠਿਆ ਸਰੀਰ, ਸੁਡੌਲ, ਚੰਗਾ ਕੱਦ-ਕਾਠ ਅਤੇ ਗੰਭੀਰ ਕਿਸਮ ਦਾ ਵਿਦਿਆਰਥੀ ਹੈ। ਉਸ

ਤੋਂ ਵੱਡੀਆਂ ਜਮਾਤਾਂ ਵਿੱਚ ਪੜ੍ਹਨ ਵਾਲੇ ਵਿੱਦਿਆਰਥੀ ਵੀ ਬੜੇ ਸਨਮਾਨ ਨਾਲ 'ਪਰੇਸ਼ ਭਾਜੀ ਪਰੇਸ਼ ਭਾਜੀ' ਕਹਿ ਕੇ ਬੁਲਾਉਂਦੇ ਹਨ। ਜਦੋਂ ਵਿਦਿਆਰਥੀ ਆਪਸ ਵਿੱਚ ਬਹਿਸ ਕਰ ਰਹੇ ਸਨ ਤਾਂ ਪਰੇਸ਼ ਚੁੱਪਚਾਪ ਉਨ੍ਹਾਂ ਦੀਆਂ ਗੱਲਾਂ ਸੁਣ ਰਿਹਾ ਸੀ। ਬਿਰਾਜ ਨੇ ਆਪਣੀ ਗੱਲ ਦਾ ਹੁੰਗਾਰਾ ਕਰਵਾਉਣ ਦੇ ਇਰਾਦੇ ਨਾਲ ਅਚਾਨਕ ਕਿਹਾ, "ਪਰੇਸ਼ ਭਾਜੀ ? ਤੁਸੀ ਤਾਂ ਇਕਦਮ ਮੋਨ ਧਾਰ ਕੇ ਬੈਠੇ ਹੋ। ਤੁਸੀਂ ਵੀ ਆਪਣੇ ਵਿਚਾਰ ਦੱਸੋ ? ਅਸੀ ਲੋਕ ਜੋ ਕਈ ਪ੍ਰਕਾਰ ਦੇ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਾਂ, ਕੀ ਸਚਮੁੱਚ ਇਨ੍ਹਾਂ ਦੇਵੀ-ਦੇਵਤਿਆਂ ਦੀ ਕੋਈ ਹੋਂਦ ਹੈ ਵੀ ਕਿ ਨਹੀਂ ? ਕੀ ਇਹ ਸਭ ਮਨੁੱਖਾਂ ਦੀ ਹੀ ਉਪਜ ਹਨ ?"

ਅਚਾਨਕ ਉਨ੍ਹਾਂ ਨੂੰ ਬਹਿਸ ਵਿੱਚ ਜ਼ਬਰਦਸਤੀ ਸ਼ਾਮਲ ਕਰ ਲੈਣ ਕਾਰਣ ਪਰੇਸ਼ ਨੂੰ ਕੁਝ ਪਰੇਸ਼ਾਨੀ ਮਹਿਸੂਸ ਹੋਈ। ਕੁਝ ਦੇਰ ਚੁੱਪ ਰਹਿਣ ਮਗਰੋਂ ਉਸ ਨੇ ਗੰਭੀਰ ਢੰਗ ਨਾਲ ਕਿਹਾ, "ਵੇਖੋ ਬਿਰਾਜ ! ਇਸ ਬਾਰੇ ਕੁਝ ਨਾ ਕਹਿਣਾ ਹੀ ਠੀਕ ਹੈ। ਹੁਣ ਮਾਂ ਕਾਲੀ ਨੂੰ ਹੀ ਲਵੋ। ਜੇ ਉਨ੍ਹਾਂ ਦੀ ਕੋਈ ਹੋਂਦ ਨਹੀ ਹੈ, ਤਾਂ ਠੀਕ ਹੈ ਕਿ ਉਹ ਨਹੀਂ ਹਨ। ਪਰ ਜੇ ਉਹ ਹਨ, ਤਾਂ ? ਕੀ ਹੋਏਗਾ ਫਿਰ ? ਜੇ ਅਸੀ ਕਹੀਏ ਕਿ ਉਹ ਨਹੀਂ ਹਨ, ਤਾਂ ਕੀ ਉਹ ਗੁੱਸੇ ਵਿੱਚ ਨਹੀਂ ਆ ਜਾਣਗੇ ? ਤਾਂ ਕੀ ਉਹ ਸਾਨੂੰ ਐਵੇਂ ਹੀ ਛੱਡ ਦੇਵੇਗੀ ? ਇਸ ਲਈ ਭਾਈ, ਇਨ੍ਹਾ ਗੱਲਾਂ ਬਾਰੇ ਬਹਿਸ ਕਰਨਾ ਹੀ ਬੇਕਾਰ ਹੈ।"

ਪਰੇਸ਼ ਭਾਜੀ ਸਾਰਿਆਂ ਨੂੰ ਹੀ 'ਤੂੰ' ਕਹਿ ਕੇ ਬੁਲਾਉਂਦੇ ਸਨ। ਇਹ ਕੋਈ ਖ਼ਾਸ ਗੱਲ ਨਹੀ ਸੀ। ਸਗੋਂ ਜਿਹੜੀ ਵੀ ਗੱਲ ਪਰੇਸ਼ ਭਾਜੀ ਦੇ ਮੂੰਹੋਂ ਨਿਕਲੀ ਹੋਵੇ ਉਹ ਬੜੀ ਮੁੱਲਵਾਨ ਹੁੰਦੀ ਸੀ। ਆਪਣੇ ਆਪ ਉੱਤੇ ਕੋਈ ਬਿਪਤਾ ਨਾ ਆ ਜਾਵੇ, ਹਰ ਤਰ੍ਹਾਂ ਨਾਲ ਸੰਭਾਵਿਤ ਬਿਪਤਾ ਤੋਂ ਆਪਣੇ ਆਪ ਨੂੰ ਬਚਾ ਕੇ ਰੱਖਣਾ ਹੀ ਸਭ ਤੋਂ ਮਹੱਤਵਪੂਰਣ ਗੱਲ ਹੈ।

ਮਿਸ਼ਨਰੀ ਹੋਸਟਲ ਵਿੱਚ ਰਹਿਣ ਕਾਰਣ ਉਸ ਵੇਲੇ ਭੂਦੇਵ ਚੌਧਰੀ ਬਾਕੀ ਸਾਰੀਆਂ ਗੱਲਾਂ ਤੋਂ ਪੂਰੀ ਤਰ੍ਹਾਂ ਬੇਫ਼ਿਕਰ ਸਨ। ਰਾਜਨੀਤਿਕ, ਸਮਾਜਿਕ — ਸਾਰੀਆਂ ਸਮੱਸਿਆਵਾਂ ਤੋਂ ਬਹੁਤ ਦੂਰ। ਬਿਲਕੁਲ ਬੇਲਾਗ ਜਿਹੇ। ਇਹ ਸੰਸਾਰ, ਇਹ ਧਰਤੀ ਜਿਹੋ ਜਿਹੀ ਹੈ, ਉਸ ਨੂੰ ਠੀਕ ਉਸੇ ਰੂਪ ਵਿੱਚ ਗ੍ਰਹਿਣ ਕਰਨ ਦੀ ਭਾਵਨਾ ਉਨ੍ਹਾਂ ਵਿੱਚ ਪੈਦਾ ਹੋ ਗਈ ਸੀ। ਉਂਜ ਦੇਖੀਏ ਤਾਂ ਇਹ ਧਰਤੀ ਕੀ ਬੁਰੀ ਹੈ ? ਇੱਥੇ ਤਾਂ ਉਨ੍ਹਾਂ ਲਈ ਵੀ ਥਾਂ ਹੈ। ਚੰਗੀ ਤਰ੍ਹਾਂ ਪੜ੍ਹਾਈ-ਲਿਖਾਈ ਕਰਕੇ, ਚੰਗੀ ਸ਼੍ਰੇਣੀ ਵਿਚ ਪ੍ਰੀਖਿਆ ਪਾਸ ਕਰਕੇ ਜੀਵਨ ਨੂੰ ਚੰਗੀ ਤਰ੍ਹਾਂ ਗੁਜ਼ਾਰਿਆ ਜਾ ਸਕਦਾ ਹੈ। ਉਨ੍ਹਾਂ ਦੀਆਂ ਆਸ਼ਾਵਾਂ ਦਾ ਦਾਇਰਾ ਸੀਮਿਤ ਸੀ। ਇਹ ਸਹਿਜ ਤੇ ਚੰਗਾ ਜੀਵਨ ਹੀ ਸੁੰਦਰ ਹੈ।

ਇਥੇ ਹੋਸਟਲ ਵਿੱਚ ਰਹਿੰਦੇ ਹੋਏ ਹੀ ਭੂਦੇਵ ਚੌਧਰੀ ਨੇ ਸ਼ਤਰੰਜ ਖੇਡਣਾ ਸਿੱਖਿਆ। ਉਸ ਹੋਸਟਲ ਦੇ ਪ੍ਰਬੰਧਕ ਸ੍ਰੀ ਸਰਕਾਰ ਨੇ ਹੀ ਉਨ੍ਹਾਂ ਨੂੰ ਸ਼ਤਰੰਜ ਖੇਡਣਾ ਸਿਖਾਇਆ। ਸ਼ਤਰੰਜ ਇਕ ਅਜਿਹੀ ਖੇਡ ਹੈ ਜਿਸ ਨੂੰ ਖੇਡਦੇ ਹੋਏ ਬੰਦਾ ਉਸ ਵਿੱਚ ਅਜਿਹਾ ਰਮ ਜਾਂਦਾ ਹੈ ਕਿ ਕੋਈ ਵੀ ਚਿੰਤਾ-ਪਰੇਸ਼ਾਨੀ ਬਾਕੀ ਨਹੀਂ ਰਹਿੰਦੀ। ਉਨ੍ਹਾਂ ਨੂੰ ਅਜਿਹਾ ਅਭਿਆਸ ਹੋ ਗਿਆ ਤੇ ਹਰ ਸ਼ਾਮ ਉਹ ਸ੍ਰੀ ਸਰਕਾਰ ਨਾਲ ਖੇਡਣ ਲੱਗ

ਪੈਂਦੇ। ਖੇਡਦੇ-ਖੇਡਦੇ ਜੇ ਚਾਲ ਖੇਡਦੇ ਹੋਏ ਉਹ ਕੋਈ ਗਲਤੀ ਕਰ ਬੈਠਦੇ ਤਾਂ ਸ੍ਰੀ ਸਰਕਾਰ ਗੁੱਸੇ ਵਿੱਚ ਚੀਕ ਪੈਂਦੇ, "ਇਹ ਤੂੰ ਕੀ ਕੀਤਾ। ਘੋੜੇ ਸਾਹਮਣੇ ਹਾਥੀ ਨੂੰ ਕਿਉਂ ਲਿਆ ਖੜਾ ਕੀਤਾ ? ਰਹਿਣ ਦੇ, ਤੇਰੇ ਤੋਂ ਕੁਝ ਨਹੀਂ ਹੋਏਗਾ। ਜਾਹ ਭੱਜ ਜਾ। ਤੂੰ ਸ਼ਤਰੰਜ਼ ਖੇਡਣਾ ਛੱਡ ਦੇ। ਜਾਹ, ਜਾ ਕੇ ਬੀ.ਏ. ਕਰਨ ਆਏ ਨਵੇਂ ਵਿਦਿਆਰਥੀਆਂ ਨਾਲ ਲੁਡੋ ਖੇਲਣਾ ਸ਼ੁਰੂ ਕਰ ਦੇ।"

ਦਿਵਾਕਰ ਦਾਸ ਤੋਂ ਬੀ. ਕਾਮ. ਦੀ ਪ੍ਰੀਖਿਆ ਪਾਸ ਕਰਨੀ ਸੰਭਵ ਨਾ ਹੋਈ। ਕੋਲਕਾਤਾ ਦੇ ਉਸ ਸੰਪਰਦਾਇਕ ਦੰਗੇ ਵਿੱਚ ਜੋ ਘਾਤਕ ਚੋਟ ਉਸ ਨੂੰ ਲੱਗੀ ਸੀ, ਉਸ ਤੋਂ ਬਾਅਦ ਉਹ ਪਤਾ ਨਹੀਂ ਕਿਵੇਂ ਬਹੁਤ ਹੀ ਅੰਤਰਮੁਖੀ ਜਿਹੇ ਹੋ ਗਏ। ਕਿਸੇ ਕੰਮ ਲਈ ਕੋਈ ਉਤਸ਼ਾਹ ਨਾ ਵਿਖਾਉਂਦੇ। ਜ਼ਿਆਦਾ ਗੱਲਬਾਤ ਵੀ ਨਾ ਕਰਦੇ। ਇਕਦਮ ਚੁੱਪਚਾਪ, ਆਲਸੀ ਜਿਹੇ ਪਏ ਰਹਿੰਦੇ। ਅਜਿਹੇ ਸਮੇਂ ਘਨਸ਼ਾਮ ਦੱਤ ਨੇ ਆਪਣੇ ਪੁਸਤਕ ਪ੍ਰਕਾਸ਼ਨ ਦਾ ਸਾਰਾ ਕਾਰੋਬਾਰ ਕੋਲਕਾਤਾ ਰਹਿ ਕੇ ਪੂਰਾ ਕਰਨ ਦਾ ਕੰਮ ਦਿਵਾਕਰ ਦਾਸ ਤੇ ਛੱਡਣ ਨਾਲ ਦਿਵਾਕਰ ਦਾਸ ਦੀ ਜੜ੍ਹਤਾ ਟੁੱਟੀ ਤੇ ਉਹ ਸੰਭਲ ਗਏ। ਇਹ ਕੰਮ ਉਨ੍ਹਾਂ ਦੀ ਰੁਚੀ ਦਾ ਸੀ, ਇਸ ਲਈ ਉਹ ਇਸ ਕੰਮ ਵਿਚ ਪੂਰੀ ਤਰ੍ਹਾਂ ਰੁੱਝ ਗਏ। ਪੂਰੀ ਨਿਸ਼ਠਾ ਅਤੇ ਯੋਗਤਾ ਨਾਲ ਉਹ ਪ੍ਰਕਾਸ਼ਨ ਦਾ ਕੰਮ ਸੰਭਾਲਣ ਲੱਗ ਪਏ।

ਘਨਸ਼ਾਮ ਦੱਤ ਪੂਰੀ ਤਰ੍ਹਾਂ ਪ੍ਰਾਚੀਨ ਪਰੰਪਰਾਵਾਂ ਨੂੰ ਮੰਨਣ ਵਾਲੇ ਪਰੰਪਰਾਵਾਦੀ ਆਦਮੀ ਸਨ। ਉਨ੍ਹਾਂ ਦੇ ਭਾਵੁਕ ਹੋਣ ਕਾਰਣ ਹੀ ਉਨ੍ਹਾਂ ਨੇ ਦਿਵਾਕਰ ਦਾਸ ਦੀ ਪ੍ਰਤਿਭਾ ਨੂੰ ਪਛਾਣ ਕੇ ਗੋਹਾਟੀ ਵਿੱਚ ਹੀ ਇਕ ਛਾਪਾਖ਼ਾਨਾ ਖੋਲ੍ਹ ਦਿੱਤਾ ਅਤੇ ਸਾਰਾ ਕੰਮ ਦਿਵਾਕਰ ਦਾਸ ਨੂੰ ਸੌਂਪ ਦਿੱਤਾ। ਇੱਥੋਂ ਤਕ ਕਿ ਆਪਣੇ ਇਕ ਦੂਰ ਦੇ ਸੰਬੰਧੀ ਦੀ ਭਤੀਜੀ ਨਾਲ ਦਿਵਾਕਰ ਦਾਸ ਦਾ ਵਿਆਹ ਵੀ ਕਰਵਾ ਦਿੱਤਾ। ਵਿਆਹ ਦੀ ਚਰਚਾ ਜਦੋਂ ਉਨ੍ਹਾਂ ਨੇ ਦਿਵਾਕਰ ਨਾਲ ਆਰੰਭ ਕੀਤੀ ਤਾਂ ਦਾਸ ਸ਼ਰਮਾ ਗਿਆ ਤੇ ਵਿਆਹ ਕਰਨ ਤੋਂ ਟਾਲਮਟੋਲ ਕਰਨ ਲੱਗ ਪਿਆ। ਉਦੋਂ ਦੱਤ ਨੇ ਡਾਂਟਦੇ ਹੋਏ ਕਿਹਾ, "ਭਲਾ ! ਇਸ ਵਿੱਚ ਸ਼ਰਮ ਦੀ ਕਿਹੜੀ ਗੱਲ ਹੈ ? ਜੀਵਨ ਵਿੱਚ ਜੇ ਵਿਆਹ ਕਰਨਾ ਹੈ ਤਾਂ ਇਹ ਉਮਰ ਹੀ ਹੈ। ਵਿਆਹ ਤੀਹ ਵਰ੍ਹੇ ਦੀ ਉਮਰ ਤੋਂ ਪਹਿਲਾਂ ਹੀ ਕਰ ਲੈਣਾ ਚਾਹੀਦਾ ਹੈ। ਜੇ ਇਸ ਉਮਰ ਵਿੱਚ ਵਿਆਹ ਨਹੀ ਹੁੰਦਾ ਤਾਂ ਫਿਰ ਵਿਆਹ ਕਰਾਉਣ ਦਾ ਵਿਚਾਰ ਛੱਡ ਦੇਣਾ ਚਾਹੀਦਾ ਹੈ। ਮੁੜ ਵਿਆਹ ਕਰਵਾਉਣ ਦੀ ਕੋਈ ਲੋੜ ਹੀ ਨਹੀ।"

ਅਜਿਹੀ ਕੋਈ ਗੱਲ ਨਹੀ, ਮੇਰਾ ਮਤਲਬ ਹੈ ਕਿ ਘਰ-ਬਾਰ...."

"ਛੱਡ ਆਪਣੀਆ ਬੇਕਾਰ ਦੀਆਂ ਗੱਲਾਂ। ਜੇ ਸਾਰੇ ਧੰਦੇ ਨਿਪਟਾ ਲੈਣ ਤੋਂ ਬਾਅਦ ਹੀ ਵਿਆਹ ਕਰਵਾਉਣਾ ਉਚਿਤ ਹੋਵੇ ਤਾਂ ਸੇਵਾ-ਮੁਕਤ ਹੋਣ ਤੋਂ ਪਹਿਲਾਂ ਕਿਸੇ ਦਾ ਵਿਆਹ ਕਰਵਾਉਣਾ ਠੀਕ ਨਹੀ ਹੈ।"

"ਨਹੀਂ, ਮੇਰਾ ਮਤਲਬ ਹੈ ਕਿ ..............."

"ਰਹਿਣ ਦੇ ਆਪਣਾ ਮਤਲਬ-ਸਤਲਬ...........। ਹਾਂ, ਜੇ ਇਹ ਕੁੜੀ ਤੈਨੂੰ ਪਸੰਦ ਨਹੀ ਤਾਂ ਗੱਲ ਦੂਸਰੀ ਹੈ। ਫਿਰ ਕੋਈ ਹੋਰ ਕੁੜੀ ਵੇਖਾਂ। ਇਹ ਨਾ ਸਮਝੀ ਕਿ ਮੈ ਇਸ ਕੁੜੀ ਦੀ ਸਿਫਾਰਿਸ਼ ਇਸ ਲਈ ਕਰ ਰਿਹਾ ਹਾਂ ਕਿ ਇਹ ਮੇਰੀ ਰਿਸ਼ਤੇ ਦਾਰ ਹੈ। ਮੈ ਇਸ ਕੁੜੀ ਨੂੰ ਚੰਗੀ ਤਰ੍ਹਾਂ ਜਾਣਦਾ-ਪਛਾਣਦਾ ਹਾਂ, ਇਸ ਲਈ ਇਸ ਨਾਲ ਵਿਆਹ ਕਰਨ ਲਈ ਕਹਿ ਰਿਹਾ ਹਾਂ। ਵੇਖਣ ਵਿੱਚ ਸੁੰਦਰ ਤਾਂ ਹੈ ਹੀ, ਇਸ ਦਾ ਸੁਭਾਅ/ਚਰਿੱਤਰ ਵੀ ਚੰਗਾ ਹੈ।"

ਗਜਾਨਨ ਰਾਏ ਨੂੰ ਕੁਝ ਜ਼ਿਆਦਾ ਜਗ੍ਹਾ ਅਤੇ ਜ਼ਮੀਨ ਦੀ ਲੋੜ ਹੈ। ਫੁੱਲਾਂ ਦੇ ਪ੍ਰਤੀ ਉਨ੍ਹਾਂ ਵਿੱਚ ਨਵੇਂ ਸਿਰੇ ਤੋਂ ਵਿਸ਼ੇਸ਼ ਖਿੱਚ ਪੈਦਾ ਹੋ ਗਈ ਹੈ। ਉਮਰ ਵਧਣ ਨਾਲ ਜੀਵਨ ਪ੍ਰਤੀ ਉਹ ਉਦਾਸੀਨ ਨਹੀਂ ਹੋਏ। ਸ਼ਹਿਰ ਤੋਂ ਕਾਫ਼ੀ ਦੂਰ ਬਾਹਰੀ ਇਲਾਕੇ ਵਿੱਚ ਨਵਬਰਾ ਵਿੱਚ ਤਿੰਨ ਬਿੱਘੇ ਜ਼ਮੀਨ ਖ਼ਰੀਦ ਕੇ ਉੱਥੇ ਹੀ ਆਪਣਾ ਘਰ ਬਣਾ ਲਿਆ। ਗਜਾਨਨ ਰਾਏ ਦੀ ਦੇਖਾ-ਦੇਖੀ ਦਿਵਾਕਰ ਦਾਸ ਵਿੱਚ ਵੀ ਨਵਾਂ ਉਤਸ਼ਾਹ ਪੈਦਾ ਹੋਇਆ, ਇਸ ਲਈ ਉਨ੍ਹਾਂ ਨੇ ਵੀ ਉੱਥੇ ਹੀ ਥੋੜ੍ਹੀ ਜ਼ਮੀਨ ਖਰੀਦ ਕੇ ਘਰ ਬਣਵਾਉਣਾ ਸ਼ੁਰੂ ਕੀਤਾ। ਉਨ੍ਹਾਂ ਨੂੰ ਅਜਿਹਾ ਕਰਦੇ ਵੇਖ ਘਨਸ਼ਾਮ ਦੱਤ ਨੇ ਪੁੱਛਿਆ, "ਕਿਉਂ ਭਈ, ਐਨੀ ਦੂਰ............ਇੱਥੇ ਕਿੱਧਰੇ ਨੇੜੇ-ਤੇੜੇ ਥੋੜ੍ਹੀ ਜਿਹੀ ਜ਼ਮੀਨ ਨਹੀ ਮਿਲੀ ?"

"ਤੋਬਾ, ਤੋਬਾ।, ਇੱਥੇ ? ਇੱਥੇ ਬਹੁਤ ਕੀਮਤ ਹੈ। ਫਿਰ ਇੱਥੇ ਕਿਵੇਂ ਲੈ ਸਕਦਾ ਹਾਂ ?"

"ਭਈ ਵਾਹ ! ਮੈ ਤੈਨੂੰ ਕਿਹਾ ਸੀ ਨਾ ਕਿ ਤੇਰਾ ਕੋਈ ਪੱਕਾ ਠਿਕਾਣਾ ਬਣਾਏ ਬਿਨਾਂ ਮੈ ਨਹੀ ਜਾਵਾਂਗਾ।"

"ਦੇਖੋ ! ਇਸ ਬਾਰੇ ਤੁਸੀ ਫ਼ਿਕਰ ਨਾ ਕਰੋ। ਸਾਡਾ ਬੁੱਢੇ-ਬੁੱਢੀ ਦਾ ਕਿਸੇ ਤਰ੍ਹਾਂ ਗੁਜ਼ਾਰਾ ਹੋ ਜਾਏਗਾ।"

ਘਨਸ਼ਾਮ ਦੱਤ ਗੰਭੀਰ ਹੋ ਗਏ, ਫਿਰ ਕਿਹਾ, "ਤੈਨੂੰ ਪੈਨਸ਼ਨ ਦੇਣ ਬਾਰੇ ਸੋਚਦਾ ਰਿਹਾ ਹਾਂ। ਪਰ ਹੁਣ ਇਹ ਵਿਚਾਰ ਛੱਡ ਦਿੱਤਾ ਹੈ ਕਿਉਂਕਿ ਮੇਰੇ ਮਰ ਜਾਣ ਪਿੱਛੋਂ ਜੇ ਇਹ ਲੋਕ ਤੈਨੂੰ ਕੁਝ ਨਾ ਦੇਣ, ਤਾਂ ਫਿਰ ਤੂੰ ਕਿੱਥੇ ਮਾਮਲਾ-ਮੁਕੱਦਮਾ ਕਰਦਾ ਫਿਰੇਂਗਾ ? ਇਸ ਲਈ ਮੈ ਤੈਨੂੰ ਜੋ ਦੇਣਾ ਚਾਹੁੰਦਾ ਹਾਂ ਉਹ ਮੈ ਤੈਨੂੰ ਇਕੱਠਾ ਹੀ ਦੇ ਦੇਵਾਂਗਾ। ਉਸ ਨੂੰ 'ਫਿਕਸ ਡਿਪਾਜ਼ਿਟ' ਵਿੱਚ ਜਮ੍ਹਾ ਕਰਵਾ ਦੇਣਾ। ਹੁਣ ਮੇਰੀ ਉਮਰ ਵੀ ਕਾਫ਼ੀ ਹੋ ਚੁੱਕੀ ਹੈ। ਸਰੀਰ ਕਦੋਂ ਤਕ ਸਾਥ ਦੇਵੇਗਾ ? ਕੁਝ ਕਹਿ ਨਹੀ ਸਕਦਾ।"

ਸਵੇਰ ਵੇਲੇ ਮੀਂਹ ਪਿਆ ਸੀ। ਭੂਦੇਵ ਚੋਧਰੀ ਦੇ ਘਰ ਅੰਦਰ ਦਾਖਲ ਹੁੰਦੇ ਹੀ ਫਾਟਕ ਸਾਮ੍ਹਣੇ ਤਿਲਕਣ ਹੋਣ ਕਾਰਣ ਗਜਾਨਨ ਰਾਏ ਤਿਲਕ ਗਏ। ਪਰ ਉਨ੍ਹਾਂ ਨੇ ਕਿਸੇ ਤਰ੍ਹਾਂ ਆਪਣੇ ਆਪ ਨੂੰ ਸੰਭਾਲ ਲਿਆ, ਨਹੀ ਤਾਂ ਜ਼ੋਰ ਦੀ ਡਿੱਗ ਪੈਂਦੇ। ਚੋਧਰੀ ਸਾਮ੍ਹਣੇ ਹੀ ਆਪਣੇ ਬਰਾਂਡੇ ਵਿੱਚ ਬੈਠੇ ਹੋਏ ਸਨ। ਉਨ੍ਹਾਂ ਨੂੰ ਤਿਲਕਦੇ ਵੇਖ ਕੇ ਕਿਹਾ, "ਦੇਖਣਾ ਭਾਈ ! ਜ਼ਰਾ ਸੰਭਲ ਕੇ।"

ਰਾਏ ਨੇ ਬਣਾਵਟੀ ਗੁੱਸੇ ਨਾਲ ਕਿਹਾ, "ਇਹ ਸਭ ਤੁਸੀ ਕੀ ਕੀਤਾ ਹੋਇਆ ਹੈ ? ਫਾਟਕ ਦੇ ਸਾਮ੍ਹਣੇ ਏਨੀ ਤਿਲਕਣ ਕਿਉਂ ਹੈ ? ਆਦਮੀਆਂ ਨੂੰ ਇਸ ਵਿੱਚ ਗਿਰਾ ਕੇ ਮਾਰਨ ਦਾ ਇਰਾਦਾ ਹੈ ਕੀ ?"

"ਪਰ ਇਸ ਬੁਢਾਪੇ ਵਿੱਚ ਤੁਹਾਡੇ ਪੈਰ ਕਿਉਂ ਤਿਲਕਣ ਲੱਗ ਪਏ ਹਨ ? ਹੁਣ ਤੋਂ ਹੀ ਆਪਣੇ ਆਪ ਨੂੰ ਸੰਭਾਲ ਕੇ ਕਿਉਂ ਨਹੀ ਰੱਖਦੇ ?"

ਗਜਾਨਨ ਰਾਏ ਚੌਧਰੀ ਦੇ ਘਰ ਅਕਸਰ ਹੀ ਆਉਂਦੇ ਰਹਿੰਦੇ ਹਨ। ਆਪਣੇ ਜੀਵਨ ਦੇ ਸ਼ੁਰੂ ਦੇ ਵਰ੍ਹਿਆਂ ਵਿੱਚ ਉਨ੍ਹਾਂ ਨੇ ਬੜਾ ਸੰਘਰਸ਼ ਕੀਤਾ ਹੈ। ਪੜ੍ਹਨ-ਲਿਖਣ ਵਿੱਚ ਬਹੁਤ ਹੁਸ਼ਿਆਰ ਸਨ, ਪਰ ਕਿਸਮਤ ਹੀ ਖ਼ਰਾਬ ਸੀ। ਹਾਈ ਸਕੂਲ ਦੇ ਇਮਤਿਹਾਨ ਸਮੇਂ ਭਿਅੰਕਰ ਬਿਮਾਰੀ ਦਾ ਸ਼ਿਕਾਰ ਹੋ ਗਏ। ਬਿਮਾਰੀ ਦੀ ਉਸ ਹਾਲਤ ਵਿੱਚ ਵੀ ਇਮਤਿਹਾਨ ਦੇ ਕੇ ਵੀ ਪਹਿਲੀ ਸ਼੍ਰੇਣੀ ਵਿੱਚ ਪਾਸ ਹੋਏ, ਪਰ ਵਜ਼ੀਫਾ ਪ੍ਰਾਪਤ ਕਰਨ ਵਿੱਚ ਕੁਝ ਹੀ ਨੰਬਰਾਂ ਦੀ ਕਮੀ ਰਹਿ ਗਈ, ਇਸ ਲਈ ਵਜ਼ੀਫਾ ਹੱਥੋਂ ਨਿਕਲ ਗਿਆ। ਪੜ੍ਹਾਈ ਅੱਗੇ ਚਾਲੂ ਰੱਖਣ ਦਾ ਕੋਈ ਸਹਾਰਾ ਨਹੀ ਸੀ। ਕਿਸੇ ਤਰ੍ਹਾਂ ਢਾਕਾ ਸ਼ਹਿਰ ਦੇ ਅਸਾਨੁੱਲਾਹ ਸਕੂਲ ਵਿੱਚ ਓਵਰਸੀਅਰੀ ਦੀ ਪੜ੍ਹਾਈ ਸ਼ੁਰੂ ਕੀਤੀ। ਉਸ ਦਾ ਵੀ ਖਰਚ ਚਲਾਉਣਾ ਮੁਸ਼ਕਲ ਹੋ ਗਿਆ ਤਾਂ ਮਜਬੂਰੀ ਵਿੱਚ ਹੀ ਪੜ੍ਹਾਈ ਛੱਡਣ ਲਈ ਮਜਬੂਰ ਹੋਣਾ ਪਿਆ। ਆਪਣੇ ਹੀ ਰਿਸ਼ਤੇਦਾਰ ਮਾਮੇ ਦੇ ਠੇਕੇਦਾਰੀ ਦੇ ਕੰਮ ਵਿੱਚ ਲੱਗ ਕੇ ਉਸ ਦਾ ਕੰਮ ਵੇਖਣ ਲੱਗ ਪਏ। ਇਸ ਤਰ੍ਹਾਂ ਮਾਮੇ ਨੂੰ ਕਾਫੀ ਵਿਹਲ ਮਿਲ ਗਈ। ਠੇਕੇਦਾਰੀ ਦੇ ਕੰਮ ਅਕਸਰ ਦੁਰਗਮ ਇਲਾਕਿਆਂ ਵਿੱਚ ਹੀ ਹੁੰਦੇ। ਜੰਗਲਾਂ-ਮੈਦਾਨਾਂ ਵਿੱਚ ਠੇਕੇ ਵਾਲੀ ਥਾਂ ਦੇ ਇਕ ਕਿਨਾਰੇ ਤਰਪਾਲ ਦਾ ਤੰਬੂ ਬਣਾ ਕੇ ਗਜਾਨਨ ਉੱਥੇ ਹੀ ਰਹਿੰਦੇ। ਸਾਰਾ ਕੰਮ-ਕਾਜ ਵੇਖਦੇ। ਠੇਕੇਦਾਰ ਕਿਉਂਕਿ ਉਨ੍ਹਾਂ ਦਾ ਮਾਮਾ ਸੀ, ਇਸ ਲਈ ਇਸ ਕੰਮ ਨੂੰ ਸੰਭਾਲਣ ਬਦਲੇ ਉਨ੍ਹਾਂ ਨੂੰ ਤਨਖ਼ਾਹ ਮਿਲੇਗੀ ਜਾਂ ਠੇਕੇਦਾਰੀ ਦੇ ਲਾਭ ਵਿੱਚੋਂ ਹਿੱਸਾ ਮਿਲੇਗਾ, ਇਸ ਬਾਰੇ ਕੁਝ ਸਪਸ਼ਟ ਤੌਰ ਤੇ ਤੈਅ ਨਹੀ ਹੋਇਆ ਸੀ। ਠੇਕੇਦਾਰੀ ਦਾ ਕੰਮ ਚਲਾਉਣ ਲਈ ਮਾਮਾ ਰੁਪਿਆ ਦਿੰਦਾ ਸੀ। ਉਸ ਵਿਚੋਂ ਹੀ ਗਜਾਨਨ ਦਾ ਆਪਣਾ ਖਰਚਾ-ਪਾਣੀ ਵੀ ਚਲ ਜਾਂਦਾ ਸੀ। ਕੁਝ ਸਮੇਂ ਬਾਅਦ ਮਾਮੇ ਨੇ ਠੇਕੇਦਾਰੀ ਦੇ ਕੰਮ ਵਿੱਚ ਤੇਜ਼ੀ ਕਰਕੇ ਧੁਬਰੀ ਸ਼ਹਿਰ ਵਿੱਚ ਜ਼ਮੀਨ ਖਰੀਦ ਕੇ ਕਈ ਮਕਾਨ ਬਣਾ ਲਏ ਅਤੇ ਉਨ੍ਹਾਂ ਨੂੰ ਕਿਰਾਏ ਉੱਤੇ ਦੇਣ ਦਾ ਧੰਦਾ ਸ਼ੁਰੂ ਕਰ ਦਿੱਤਾ। ਹੁਣ ਉਹ ਠੇਕੇਦਾਰੀ ਦੇ ਕੰਮ ਨਾਲ ਥਾਂ-ਥਾਂ ਭਟਕਣ ਦੀ ਬਜਾਏ ਸਥਾਈ ਜਾਇਦਾਦ ਬਣਾਉਣ ਦੇ ਕੰਮ ਵਿੱਚ ਲੱਗ ਗਏ। 1950 ਦੇ ਦਹਾਕੇ ਵਿੱਚ ਠੇਕੇਦਾਰੀ ਦਾ ਕੰਮ ਵੀ ਲੱਗਭਗ ਖ਼ਤਮ ਹੋ ਗਿਆ। ਮਾਮਾ ਰੁਪਏ ਦੇਣ ਵਿੱਚ ਟਾਲਮਟੋਲ ਕਰਨ ਲੱਗ ਪਏ। ਜਿਸ ਕੰਮ ਲਈ ਸੌ ਰੁਪਏ ਦੀ ਲੋੜ ਹੁੰਦੀ ਉੱਥੇ ਵੀਹ ਰੁਪਏ ਦਿੰਦੇ, ਉਹ ਵੀ ਬਹੁਤ ਤਰਸਾ ਕੇ। ਠੇਕੇ ਦਾ ਕੰਮ ਕਰਨ ਵਾਲੇ ਮਜ਼ਦੂਰਾਂ ਦੀ ਮਜ਼ਦੂਰੀ ਦੇਣ ਮਗਰੋਂ ਗਜਾਨਨ ਰਾਏ ਕੋਲ ਆਪਣੇ ਲਈ ਕੁਝ ਵੀ ਨਾ ਬਚਦਾ। ਅਜਿਹੀ ਹਾਲਤ ਵਿੱਚ ਘਰ ਚਲਾਉਣਾ ਵੀ ਮੁਸ਼ਕਲ ਹੋ ਗਿਆ। ਇਸ ਤੋਂ ਪਹਿਲਾਂ ਹੀ ਉਹ ਵਿਆਹ ਕਰਕੇ ਘਰ ਵਸਾ ਚੁੱਕੇ ਸਨ। ਬਾਲ-ਬੱਚੇਦਾਰ ਹੋ ਜਾਣ ਕਰਕੇ ਜ਼ਿੰਮੇਵਾਰੀਆਂ ਵੀ ਵਧ ਗਈਆਂ ਸਨ। ਜਿੰਨੇ ਦਿਨਾਂ ਤਕ ਠੇਕੇ ਦਾ ਕੰਮ ਚਲ ਰਿਹਾ ਸੀ, ਉਦੋਂ ਤਕ ਉਨ੍ਹਾਂ ਦੇ ਘਰ

ਦਾ ਗੁਜ਼ਾਰਾ ਵੀ ਚਲਦਾ ਰਿਹਾ। ਪਰ ਹੁਣ ਉਨ੍ਹਾਂ ਲਈ ਬੜੀ ਮੁਸ਼ਕਲ ਹੋ ਰਹੀ ਸੀ। ਮਾਮੇ ਅੱਗੇ ਤਰਲਾ ਕੀਤਾ ਤਾਂ ਉਸ ਨੇ ਸਾਫ ਮਨ੍ਹਾ ਕਰ ਦਿੱਤਾ, "ਨਹੀਂ.... ਨਹੀਂ, ਹੁਣ ਮੈਂ ਠੇਕੇਦਾਰੀ ਦਾ ਕੰਮ ਹੋਰ ਨਹੀਂ ਕਰਾਂਗਾ। ਇਹ ਕੰਮ ਬਹੁਤ ਹੀ ਛੋਟੇ ਲੋਕਾਂ ਦਾ ਹੈ। ਹੁਣ ਇਸ ਬੁਢਾਪੇ ਦੀ ਉਮਰ ਵਿੱਚ ਮੈਂ ਇਹ ਕੰਮ ਕਰ ਨਹੀਂ ਸਕਾਂਗਾ। ਬੁਢਾਪੇ ਵਿੱਚ ਆਪਣਾ ਖਰਚਾ ਕਿਸੇ ਤਰ੍ਹਾਂ ਇਨ੍ਹਾਂ ਮਕਾਨਾਂ ਤੋਂ ਮਿਲਣ ਵਾਲੇ ਕਿਰਾਏ ਨਾਲ ਹੀ ਚਲ ਜਾਏਗਾ। ਇਸ ਲਈ ਮੈਂ ਹੁਣ ਠੇਕੇਦਾਰੀ ਦਾ ਕੰਮ ਨਹੀਂ ਕਰਾਂਗਾ। ਚੰਗਾ ਤੂੰ ਦੱਸ। ਤੂੰ ਕੀ ਕਰਨ ਬਾਰੇ ਸੋਚਿਆ ਹੈ ?"

"ਹੁਣ ਮੈਂ ਕੀ ਕਰਾ ? ਵੇਖਾਂਗਾ। ਹੁਣ ਵੇਖਦਾ ਹਾਂ ਕਿ ਹਿਸਾਬ-ਕਿਤਾਬ ਕਰਕੇ ਮੇਰੇ ਹਿੱਸੇ ਵਿਚ ਕੀ ਕੁਝ ਆਉਂਦਾ ਹੈ ? ਉਸ ਵਿਚੋਂ ਜੋ ਮੈਨੂੰ ਮਿਲੇਗਾ ਉਸੇ ਆਧਾਰ ਤੇ.............।"

ਮਾਮੇ ਨੇ ਵਾਕ ਪੂਰਾ ਨਾ ਹੋਣ ਦਿੱਤਾ। ਉਹ ਗੁੱਸੇ ਨਾਲ ਇਕਦਮ ਉਠ ਖੜੇ ਹੋਏ। "ਕੀ ਮਿਲੇਗਾ, ਪੁੱਛਦਾ ਹੈ ? ਹੁਣ ਲੈਣ ਲਈ ਬਾਕੀ ਕੀ ਰਿਹਾ ਹੈ ? ਕੀ ਲੈਣਾ ਹੈ ਤੂੰ ? ਆਪਣੇ ਵਿਆਹ ਸਮੇਂ ਮੇਰੇ ਤੋਂ ਕਿੰਨਾ ਰੁਪਿਆ ਲਿਆ ਸੀ, ਕੁਝ ਯਾਦ ਵੀ ਹੈ ? ਤੇਰੇ ਵੱਡੇ ਪੁੱਤਰ ਨੂੰ ਡਿਪਥੀਰੀਆ ਹੋ ਗਿਆ ਸੀ, ਉਸ ਨੂੰ ਬਚਾਉਣ ਦੇ ਯਤਨ ਵਿੱਚ ਕਿੰਨੇ ਰੁਪਏ ਖਰਚ ਹੋ ਗਏ ਸਨ, ਹੈ ਕੋਈ ਉਸ ਦਾ ਹਿਸਾਬ ? ਜਦੋਂ ਤਕ ਠੇਕੇਦਾਰੀ ਦਾ ਕੰਮ ਚਲਦਾ ਰਿਹਾ, ਸਾਰਾ ਰੁਪਿਆ-ਪੈਸਾ ਤਾਂ ਤੇਰੇ ਹੀ ਹੱਥ ਵਿੱਚ ਰਹਿੰਦਾ ਸੀ। ਸਾਰਾ ਤੂੰ ਹੀ ਖਰਚ ਕੀਤਾ। ਤੈਨੂੰ ਜਦੋਂ ਵੀ ਜਿੰਨੇ ਵੀ ਰੁਪਿਆਂ ਦੀ ਲੋੜ ਪਈ, ਤੂੰ ਮੇਰੇ ਤੋਂ ਲੈਂਦਾ ਰਿਹਾ। ਸਭ ਜਾਣਦੇ-ਬੁਝਦੇ ਵੀ ਮੈਂ ਕਦੇ ਕੁਝ ਨਹੀਂ ਕਿਹਾ। ਹੁਣ ਤੂੰ ਮੈਨੂੰ ਹਿਸਾਬ ਵਿਖਾਉਣ ਆਇਆ ਹੈਂ ? ਤਾਂ ਉਠਾ ਕੇ ਲੈ ਆ ਕਾਗਜ਼-ਪੱਤਰ। ਤੂੰ ਆਪ ਹੀ ਹਿਸਾਬ-ਕਿਤਾਬ ਕਰ ਲੈ।"

"ਦੇਖੋ, ਮੇਰਾ ਇਹ ਮਤਲਬ ਨਹੀਂ ਹੈ। ਮੈਂ ਤਾਂ ਬਸ ਇਹ ਹੀ ਕਹਿੰਦਾ ਹਾਂ ਕਿ ਠੇਕੇਦਾਰੀ ਵਿੱਚ ਜੋ ਫਾਇਦਾ ਹੁੰਦਾ ਰਿਹਾ ਹੈ, ਉਸ ਵਿੱਚੋਂ ਮੇਰਾ ਹਿੱਸਾ..............।"

"ਹਿੱਸਾ ? ਕਿਸ ਗੱਲ ਦਾ ਹਿੱਸਾ ? ਆਪਣੇ ਕੰਮ ਵਿੱਚ ਮੈਨੂੰ ਕਿਸ ਗੱਲ ਲਈ ਕਿਸੇ ਹਿੱਸੇਦਾਰ ਦੀ ਜ਼ਰੂਰਤ ਆ ਪਈ ਸੀ ? ਮੈਂ ਤੈਨੂੰ ਕਦੋਂ ਆਪਣਾ ਭਾਈਵਾਲ ਬਣਾਇਆ ਸੀ ? ਕਿਹਾ ਸੀ ਕਿ ਤੈਨੂੰ ਕਦੇ ਲਾਭ ਵਿੱਚ ਹਿੱਸੇਦਾਰ ਬਣਾਵਾਂਗਾ, ਉਸ ਵਿੱਚੋਂ ਤੈਨੂੰ ਹਿੱਸਾ ਦੇਵਾਂਗਾ ? ਕਿਹਾ ਸੀ ਕਦੀ ?"

"ਹਿੱਸਾ ਦੇਣ ਦੀ ਗੱਲ ਤਾਂ ਨਹੀਂ ਕਹੀ ਸੀ, ਪਰ ਏਨਾ ਤਾਂ ਕਿਹਾ ਸੀ ਕਿ ਤੇਰਾ ਵੀ ਉਸ ਵਿੱਚ ਕੁਝ ਹੋਵੇਗਾ। ਕਿਹਾ ਸੀ ਨਾ, ਜਰਾ ਯਾਦ ਤਾਂ ਕਰੋ।"

"ਠੀਕ ਹੀ ਤਾਂ ਕਿਹਾ ਸੀ। ਭੁੱਖਾ ਮਰਦਾ ਫਿਰਦਾ ਸੀ। ਮੈਨੂੰ ਦਇਆ ਆ ਗਈ ਤੇ ਕੰਮ ਉੱਤੇ ਲਗਾ ਲਿਆ। ਉਸ ਵਿੱਚ ਵੀ ਤੂੰ ਮਾਲਕ ਬਣ ਕੇ ਆਪਣੀ ਇੱਛਾ ਅਨੁਸਾਰ ਦੋਵਾਂ ਹੱਥਾਂ ਨਾਲ ਖੁੱਲ੍ਹਾ ਖਰਚ ਕਰਦਾ ਰਿਹਾ। ਇੱਜ਼ਤ ਬਣਾਈ ਰੱਖਣ ਲਈ ਵੇਖ ਕੇ ਵੀ ਮੈਂ ਕੁਝ ਨਹੀਂ ਕਿਹਾ। ਸਭ ਸਹਿੰਦਾ ਰਿਹਾ। ਹੁਣ ਆਇਆ ਹੈ ਹਿੱਸਾ ਵੰਡਾਉਣ। ਕਿਸ ਗੱਲ ਦਾ ਹਿੱਸਾ ਲਵੋਗੇ ਤੁਸੀ ?"

ਅਜਿਹੀ ਹਾਲਤ ਵਿੱਚ ਕਿਸ ਨੇ ਹਿੱਸਾ ਦੇਣਾ ਸੀ ਤੇ ਕਿਸ ਨੂੰ ? ਰੁਪਏ-ਪੈਸੇ

ਦੀ ਗੱਲ ਸ਼ੁਰੂ ਕਰਨ ਤੇ ਹੀ ਮਾਮਾ ਗੁੱਸੇ ਵਿੱਚ ਆ ਗਿਆ। ਜ਼ੋਰ ਨਾਲ ਚੀਕ ਪਿਆ, ਨੱਚਣ ਲੱਗ ਪਿਆ। ਮੁਹੱਲੇ ਦੇ ਕਾਫੀ ਲੋਕ ਤਮਾਸ਼ਾ ਦੇਖਣ ਲਈ ਇਕੱਠੇ ਹੋ ਗਏ। ਲੁੱਟ ਕੇ ਖਾ ਗਿਆ। ਮੇਰਾ ਚੰਗਾ-ਭਲਾ ਵਪਾਰ ਬਰਬਾਦ ਕਰ ਦਿੱਤਾ। ਮੈਂ ਤਾਂ ਅੰਨ੍ਹਾ ਹੋ ਗਿਆ ਸੀ। ਗਾਂ ਦਾ ਦੁੱਧ ਪਿਲਾ ਪਿਲਾ ਕੇ ਕਾਲੇ ਸੱਪ ਨੂੰ ਪਾਲਦਾ ਰਿਹਾ। ਇਸ ਲਈ ਮੇਰੀ ਬਰਬਾਦੀ ਕਰਕੇ ਹੀ ਛੱਡੀ। ਹੁਣ ਹੋਰ ਨਹੀਂ। ਖ਼ਬਰਦਾਰ ਜੇ ਮੇਰੇ ਘਰ ਵਿੱਚ ਪੈਰ ਵੀ ਰੱਖਿਆ। ਚਲਾ ਜਾ ਇੱਥੋਂ ਹਮੇਸ਼ਾ-ਹਮੇਸ਼ਾ ਲਈ, ਨਹੀਂ ਤਾਂ ਠੀਕ ਨਹੀਂ ਹੋਏਗਾ। ਜਾਹ, ਜਾ ਕੇ ਮੇਰੇ ਖਿਲਾਫ਼ ਕਚਹਿਰੀ ਵਿੱਚ ਮੁਕੱਦਮਾ ਕਰ ਦੇ। ਮਾਮਲਾ-ਮੁਕੱਦਮਾ ਕਰਕੇ ਜੇ ਤੈਨੂੰ ਕੁਝ ਮਿਲਦਾ ਹੈ ਤਾਂ ਲੈ ਲਈਂ। ਜਾਹ, ਦੌੜ ਜਾ ਇੱਥੋਂ।"

ਇਸ ਤੋਂ ਬਾਅਦ ਤਾਂ ਮਾਮੇ ਨੇ ਗਜਾਨਨ ਰਾਏ ਨੂੰ ਅਜਿਹੀਆਂ ਗਾਲ੍ਹਾਂ ਕੱਢੀਆਂ, ਅਜਿਹੇ ਇਲਜ਼ਾਮ ਲਗਾਏ ਕਿ ਸਾਰੇ ਹੀ ਸੰਬੰਧ ਖ਼ਤਮ ਕਰ ਦੇਣ ਲਈ ਮਜ਼ਬੂਰ ਕਰ ਦਿੱਤਾ।

ਏਨੀ ਬੇਇਜ਼ਤੀ ਹੋ ਜਾਣ ਬਾਅਦ ਕਚਹਿਰੀ ਵਿੱਚ ਮੁਕੱਦਮਾ ਦਾਖਲ ਕਰਨ ਦਾ ਤਾਂ ਕੋਈ ਸਵਾਲ ਹੀ ਨਹੀਂ ਸੀ। ਏਨੇ ਲੰਮੇ ਸਮੇਂ ਤੱਕ ਉਨ੍ਹਾਂ ਕੋਲ ਕੰਮ ਕਰਦਾ ਰਿਹਾ, ਪਰ ਲਿਖਤੀ ਰੂਪ ਵਿੱਚ ਕੋਈ ਵੀ ਕਾਗ਼ਜ਼ ਨਹੀਂ ਸੀ। ਕ੍ਰੋਧ ਵਿੱਚ ਆ ਕੇ ਰਾਏ ਦੇ ਮਨ ਵਿੱਚ ਮਾਮੇ ਨੂੰ ਮਾਰ ਦੇਣ ਦਾ ਵੀ ਵਿਚਾਰ ਆਇਆ। ਇਹ ਵੀ ਸੋਚਿਆ ਕਿ ਧੁਬਰੀ ਸ਼ਹਿਰ ਦੇ ਉਨ੍ਹਾਂ ਦੇ ਵੱਡੇ ਮਕਾਨ ਨੂੰ ਅੱਗ ਲਾ ਦੇਵੇ। ਕ੍ਰੋਧ ਕਾਰਣ ਉਸ ਦੇ ਮਨ ਵਿੱਚ ਤਰ੍ਹਾਂ-ਤਰ੍ਹਾਂ ਦੇ ਭਿਆਨਕ ਵਿਚਾਰ ਆਉਂਦੇ। ਮਾਮਾ ਸੋਚਦਾ ਸੀ ਕਿ ਗਜਾਨਨ ਰਾਏ ਨੇ ਉਨ੍ਹਾਂ ਨੂੰ ਠੱਗ ਲਿਆ ਹੈ ਤੇ ਗਜਾਨਨ ਸੋਚਦਾ ਕਿ ਮਾਮੇ ਨੇ ਉਸ ਨੂੰ ਠੱਗ ਲਿਆ ਹੈ।

ਜਿਵੇਂ-ਜਿਵੇਂ ਦਿਨ ਬੀਤਦੇ ਗਏ, ਗਜਾਨਨ ਰਾਏ ਦੀ ਹਾਲਤ ਓਨੀ ਹੀ ਵਿਗੜਦੀ ਗਈ। ਅਜਿਹੀ ਸੰਕਟ ਦੀ ਸਥਿਤੀ ਆ ਗਈ ਕਿ ਕੋਈ ਹੱਲ ਦਿਖਾਈ ਨਹੀਂ ਦੇ ਰਿਹਾ ਸੀ। ਉਸ ਵੇਲੇ ਹੋਰ ਵੀ ਕਿੱਧਰੇ ਠੇਕੇ ਦਾ ਕੋਈ ਕੰਮ ਨਾ ਮਿਲਿਆ। ਛੋਟੇ-ਛੋਟੇ ਠੇਕਿਆਂ ਲਈ ਵੀ ਠੇਕੇਦਾਰਾਂ ਵਿੱਚ ਮਾਰਾਮਾਰੀ ਹੋ ਰਹੀ ਸੀ। ਸਰਕਾਰੀ ਦਫ਼ਤਰਾਂ ਵਿੱਚ ਜਾਣ-ਪਛਾਣ ਤਾਂ ਹੋ ਗਈ ਸੀ, ਕੋਸ਼ਿਸ਼ ਕਰਨ ਤੇ ਕੋਈ ਛੋਟਾ-ਮੋਟਾ ਕੰਮ ਵੀ ਮਿਲ ਜਾਂਦਾ ਤਾਂ ਕੰਮ ਚਲ ਸਕਦਾ ਸੀ, ਪਰ ਉਸ ਲਈ ਕਾਫ਼ੀ ਸਮੇਂ ਤਕ ਉਡੀਕ ਕਰਨੀ ਪੈਣੀ ਸੀ ਤੇ ਹੁਣ ਉਡੀਕ ਕਰਨ ਵਾਲੀ ਉਨ੍ਹਾਂ ਦੀ ਹਾਲਤ ਨਹੀਂ ਰਹਿ ਗਈ ਸੀ। ਹੱਥ ਵਿੱਚ ਇਕ ਵੀ ਪੈਸਾ ਨਹੀਂ ਰਿਹਾ ਸੀ। ਮਾਮੇ ਨਾਲ ਕੰਮ ਕਰਨ ਕਾਰਣ ਉਨ੍ਹਾਂ ਕੋਲ ਪੈਸਾ ਘੱਟ ਹੀ ਹੁੰਦਾ ਸੀ। ਉਹ ਵੀ ਲੋੜ ਅਨੁਸਾਰ ਖ਼ਰਚ ਹੋ ਜਾਂਦਾ ਸੀ। ਬਚਾ ਕੇ ਰੱਖਣ ਬਾਰੇ ਉਨ੍ਹਾਂ ਨੇ ਕਦੇ ਸੋਚਿਆ ਨਹੀਂ ਸੀ। ਹਮੇਸ਼ਾ ਇਹ ਹੀ ਸੋਚਦੇ ਰਹੇ ਕਿ ਹੁਣ ਜਿਸ ਤਰ੍ਹਾਂ ਚਲ ਰਿਹਾ ਹੈ, ਅੱਗੇ ਵੀ ਉਸੇ ਤਰ੍ਹਾਂ ਹੀ ਚਲਦਾ ਰਹੇਗਾ।

ਪਰ ਹੁਣ ਇਕ ਨਵਾਂ ਅਧਿਆਇ ਸ਼ੁਰੂ ਹੋ ਗਿਆ। ਹੁਣ ਰਾਏ ਨੇ ਕਦੇ ਕਿਸੇ ਤੋਂ ਦੋ ਸੌ ਰੁਪਏ, ਕਦੇ ਕਿਸੇ ਤੋਂ ਸੌ ਰੁਪਿਆ ਲੈ ਕੇ ਪਰਿਵਾਰ ਦਾ ਖਰਚ ਚਲਾਉਣਾ ਸ਼ੁਰੂ ਕੀਤਾ। ਇਸ ਚੱਕਰ ਵਿੱਚ ਸਾਈਕਲ, ਘੜੀ, ਰੇਡੀਓ ਆਦਿ ਘੱਟ ਕੀਮਤ 'ਤੇ ਵੇਚ ਦਿੱਤੇ। ਬਾਅਦ ਵਿੱਚ ਇਹ ਹਾਲਤ ਹੋ ਗਈ ਕਿ ਦੋ, ਪੰਜ, ਦਸ ਰੁਪਏ ਉਧਾਰ

ਮੰਗਣ ਲਈ ਮਜ਼ਬੂਰ ਹੋਣਾ ਪਿਆ।

ਮਹਿੰਦਰ ਠੇਕੇਦਾਰ ਗਜਾਨਨ ਰਾਏ ਦਾ, ਬੜਾ ਹੀ ਗੂੜ੍ਹਾ ਮਿਤਰ ਸੀ। ਇਸੇ ਦੌਰਾਨ ਗਜਾਨਨ ਰਾਏ ਨੇ ਉਸ ਤੋਂ ਇਕ ਵਾਰ ਸੌ ਰੁਪਏ ਤੇ ਫਿਰ ਪੰਜਾਹ ਰੁਪਏ ਉਧਾਰ ਲਏ ਸਨ। ਉਧਾਰ ਲਏ ਰੁਪਏ ਵਾਪਸ ਨਾ ਦੇਣ ਦੇ ਬਾਵਜੂਦ ਇਕ ਵਾਰ ਫਿਰ ਉਸ ਨੂੰ ਮਹਿੰਦਰ ਠੇਕੇਦਾਰ ਕੋਲ ਹੱਥ ਫੈਲਾਉਣ ਲਈ ਜਾਣਾ ਪਿਆ।

"ਦੇਖੋ ਬਈ ! ਘੱਟੋ-ਘੱਟ ਮੈਨੂੰ ਦਸ ਰੁਪਏ ਹੀ ਦੇ ਦੇ। ਕੱਲ੍ਹ ਤੋਂ ਪਰਿਵਾਰ ਦੇ ਸਾਰੇ ਜੀਅ ਭੁੱਖੇ-ਪਿਆਸੇ ਹਨ। ਹੁਣ ਤੁਹਾਨੂੰ ਝੂਠ ਨਹੀਂ ਕਹਾਂਗਾ।"

ਮਹਿੰਦਰ ਠੇਕੇਦਾਰ ਚੁੱਪ ਰਿਹਾ। ਕੁਝ ਨਾ ਬੋਲਿਆ। ਬਸ ਇਕਟਕ ਗਜਾਨਨ ਰਾਏ ਦੇ ਸੁੱਕੇ ਚਿਹਰੇ ਵੱਲ ਵੇਖਦਾ ਰਿਹਾ। ਉਸ ਦੇ ਚਿਹਰੇ ਅਤੇ ਪਹਿਰਾਵੇ ਤੋਂ ਉਸ ਦੀ ਦੀਨਤਾ ਸਪਸ਼ਟ ਨਜ਼ਰ ਆ ਰਹੀ ਸੀ।

ਗਜਾਨਨ ਨੇ ਫਿਰ ਕਿਹਾ, "ਚੰਗਾ, ਪੰਜ ਹੀ ਦੇ ਦਿਓ। ਥੋੜ੍ਹੇ ਚੌਲ ਅਤੇ ਦਾਲ ਖਰੀਦ ਕੇ ਆਪਣੇ ਛੋਟੇ ਬੱਚਿਆਂ ਨੂੰ ਕੁਝ ਤਾਂ ਖੁਆ ਸਕਾਂ।"

ਮਹਿੰਦਰ ਠੇਕੇਦਾਰ ਚੁੱਪ ਬੈਠਾ ਰਿਹਾ। ਹੁਣ ਗਜਾਨਨ ਆਪਣਾ ਧੀਰਜ ਖੋਹ ਬੈਠਾ। ਉਸ ਨੇ ਅੱਗੇ ਵਧ ਕੇ ਮਹਿੰਦਰ ਦਾ ਸੱਜਾ ਹੱਥ ਫੜ੍ਹ ਲਿਆ, "ਮੇਰੇ ਭਰਾ, ਦੋ ਰੁਪਏ ਹੀ ਦੇ ਦੇ। ਇਕ ਸੇਰ ਚੌਲ ਹੀ ਲੈ ਆਵਾਂ।"

ਮਹਿੰਦਰ ਠੇਕੇਦਾਰ ਨੇ ਆਪਣਾ ਹੱਥ ਹੌਲੀ ਜਿਹੀ ਛੁਡਾ ਲਿਆ ਅਤੇ ਅਜੀਬ ਢੰਗ ਨਾਲ ਗਜਾਨਨ ਵੱਲ ਵੇਖਣ ਲੱਗ ਪਿਆ।

"ਕੋਈ ਕੰਮ ਕਿਉਂ ਨਹੀਂ ਕਰਦੇ ? ਇਸ ਤਰ੍ਹਾਂ ਮੰਗ-ਮੰਗ ਕੇ ਭਲਾ ਕਿੰਨੇ ਦਿਨ ਗੁਜ਼ਾਰਾ ਹੋ ਸਕੇਗਾ ? ਅੱਜ ਮੇਰੇ ਤੋਂ ਦੋ ਰੁਪਏ ਲੈ ਕੇ ਆਪਣੇ ਧੀਆਂ-ਪੁੱਤਰਾ ਨੂੰ ਖੁਆ ਲਵੋਗੇ, ਤਾਂ ਕੱਲ੍ਹ ਕੀ ਕਰੋਗੇ ?"

"ਕੰਮ ਕਰਨਾ ! ਕੰਮ ਕਿੱਥੋਂ ਮਿਲੇਗਾ ? ਤੁਸੀਂ ਹੀ ਮੈਨੂੰ ਕੰਮ ਦੇ ਦਿਓ। ਤੁਹਾਡਾ ਕੰਮ ਤਾਂ ਕਈ ਥਾਵਾਂ 'ਤੇ ਚਲ ਰਿਹਾ ਹੈ।"

"ਕਲਾ ਕੇਂਦਰ ਦਾ ਇਕ ਭਵਨ ਬਣਾ ਰਿਹਾ ਹਾਂ। ਪੱਥਰ ਦੇ ਛੋਟੇ ਛੋਟੇ ਟੁੱਕੜਿਆਂ, ਰੇਤ ਆਦਿ ਨੂੰ ਸਾਫ ਕਰਨਾ, ਕੰਮ ਵਾਲਾ ਸਮਾਨ ਵੱਖਰਾ ਕਰਕੇ ਇਕੱਠਾ ਕਰਨ ਲਈ ਅੱਜ ਮੈਨੂੰ ਇਕ ਆਦਮੀ ਦੀ ਲੋੜ ਹੈ। ਕਰੋਗੇ ?

ਗਜਾਨਨ ਰਾਏ ਨੂੰ ਜਿਵੇਂ ਲਕਵਾ ਮਾਰ ਗਿਆ।

"ਕੀ ਕਿਹਾ ਤੂੰ ? ਤੂੰ ਮੈਨੂੰ ਇਕ ਕੁਲੀ/ਮਜਦੂਰ ਦਾ ਕੰਮ ਕਰਨ ਲਈ ਕਹਿ ਰਿਹਾ ਹੈਂ ? ਦੋ ਰੁਪਏ ਮੰਗਣ ਤੇ ਮੇਰਾ ਏਨਾ ਅਪਮਾਨ ਕਰ ਰਿਹਾ ਹੈ ?"

"ਦੇਖ ਬਈ। ਮੰਗਣ ਦੀ ਥਾਂ ਕੁਲੀ/ਮਜਦੂਰ ਦਾ ਕੰਮ ਕਰਨ ਵਿੱਚ ਬੇਇਜ਼ਤੀ ਦੀ ਗੱਲ ਨਹੀਂ।"

"ਇਹ ਗੱਲ ਹੈ। ਤਾਂ ਠੀਕ ਹੈ, ਮੈਂ ਉਹ ਹੀ ਕਰਾਂਗਾ।"

"ਤਾਂ ਫਿਰ ਇਹ ਦਸ ਰੁਪਏ ਰੱਖ ਲੈ। ਕੱਲ੍ਹ ਸਵੇਰੇ ਕੰਮ ਤੇ ਆ ਜਾਣਾ।"

"ਨਹੀਂ। ਹੁਣ ਇਸ ਦੀ ਲੋੜ ਨਹੀਂ। ਮੈਂ ਅੱਜ ਹੀ, ਹੁਣ ਤੋਂ ਹੀ ਕੰਮ ਕਰਾਂਗਾ। ਕੰਮ ਪੂਰਾ ਕਰਕੇ ਸ਼ਾਮ ਨੂੰ ਹੀ ਮਜਦੂਰਾਂ ਵਾਂਗ ਮਜ਼ਦੂਰੀ ਲਵਾਂਗਾ।"

ਠੀਕ ਉਸੇ ਦਿਨ ਤੋਂ ਕੰਮ ਸ਼ੁਰੂ ਕੀਤਾ। ਉਹ ਘਟਨਾ ਹੀ ਉਨ੍ਹਾਂ ਦੇ ਨਵੇਂ ਜੀਵਨ ਦੀ ਭੂਮਿਕਾ ਬਣੀ। ਗਜਾਨਨ ਰਾਏ ਨੇ ਨੰਗੇ ਸੱਚ ਦਾ ਸਾਹਮਣਾ ਕੀਤਾ। ਹੁਣ ਤਕ ਉਹ ਜੋ ਕਰ ਰਹੇ ਸਨ ਉਹ ਮੰਗਣਾ ਨਹੀਂ ਸੀ, ਤਾ ਕੀ ਸੀ ? ਆਪਣੇ ਆਪ ਉੱਤੇ ਉਨ੍ਹਾਂ ਨੂੰ ਏਨਾ ਤਰਸ ਆਇਆ ਕਿ ਅੱਖਾਂ 'ਚੋਂ ਹੰਝੂਆ ਦੀ ਝੜੀ ਵਹਿ ਤੁਰੀ। ਬਹੁਤ ਕੋਸ਼ਿਸ਼ ਨਾਲ ਉਨ੍ਹਾਂ ਨੇ ਆਪਣੇ ਹੰਝੂਆਂ ਨੂੰ ਰੋਕਿਆ।

ਉਨ੍ਹਾਂ ਦਾ ਮਨ, ਸਰੀਰ, ਉਨ੍ਹਾਂ ਦੇ ਸਰੀਰ ਦੀ ਇਕ ਇਕ ਮਾਸਪੇਸ਼ੀ ਆਦਿ ਸਾਰੇ ਸਰੀਰਕ ਅੰਗਾਂ ਨੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਸਰੀਰ ਜਵਾਬ ਦੇਣ ਲੱਗਾ, ਪਰ ਗਜਾਨਨ ਰਾਏ ਨੇ ਹਾਰ ਨਾ ਮੰਨੀ ਤੇ ਲਗਾਤਾਰ ਹਿੰਮਤ ਬਣਾਈ ਰੱਖੀ। ਲੋਹੇ ਦੇ ਉਸ ਮੋਟੇ ਹਥੌੜੇ ਨਾਲ ਪੱਥਰ ਤੋੜਦਿਆਂ ਉਨ੍ਹਾਂ ਦੇ ਹੱਥਾਂ ਵਿੱਚ ਛਾਲੇ ਪੈ ਗਏ। ਫਿਰ ਛਾਲੇ ਫਿਸ ਗਏ ਤੇ ਲਹੂ ਵਗਣ ਲੱਗ ਪਿਆ। ਇਸ ਨਾਲ ਭਿਅੰਕਰ ਪੀੜ ਹੋਣ ਲੱਗ ਪਈ, ਫਿਰ ਵੀ ਉਹ ਰੁਕੇ ਨਹੀਂ। ਹਥੌੜਾ ਚਲਾਉਂਦੇ ਰਹੇ। ਉਨ੍ਹਾਂ ਦੇ ਸਰੀਰ 'ਚੋਂ ਮੁੜ੍ਹਕਾ ਇਸ ਤਰ੍ਹਾਂ ਵਗਣ ਲੱਗ ਪਿਆ ਜਿਵੇਂ ਪਾਣੀ ਨਾਲ ਕੋਈ ਨਹਾ ਰਿਹਾ ਹੋਵੇ। ਥਕਾਵਟ ਨਾਲ ਉਨ੍ਹਾਂ ਦੀਆਂ ਅੱਖਾਂ ਅੱਗੇ ਹਨੇਰਾ ਛਾ ਪਿਆ। ਹਰ ਵਾਰ ਜਦੋਂ ਉਹ ਹਥੌੜਾ ਚੁੱਕਦੇ ਤਾ ਉਨ੍ਹਾਂ ਦਾ ਸਾਰਾ ਸਰੀਰ ਭਿਅੰਕਰ ਪੀੜ ਨਾਲ ਦੁਖਣ ਲੱਗਦਾ। ਫਿਰ ਵੀ ਉਹ ਬਿਨਾਂ ਰੁਕੇ ਕੰਮ ਕਰਦੇ ਰਹੇ। ਮਹਿੰਦਰ ਠੇਕੇਦਾਰ ਹੈਰਾਨੀ ਨਾਲ ਕੁਝ ਦੇਰ ਤਕ ਉਨ੍ਹਾਂ ਵੱਲ ਵੇਖਦਾ ਰਿਹਾ, ਫਿਰ ਬਿਨਾਂ ਕੁਝ ਕਹੇ ਉੱਥੋਂ ਦੂਰ ਹੱਟ ਗਿਆ। ਇਹੀ ਸ਼ੁਰੂਆਤ ਸੀ। ਇਹੀ ਉਨ੍ਹਾਂ ਦੇ ਨਵੇਂ ਜੀਵਨ ਦੀ ਭੂਮਿਕਾ ਬਣੀ।

ਸਰਬ ਭਾਰਤੀ ਕਲਾ ਕੇਂਦਰ ਦੀ ਸਭਾਪਤੀ ਕਮਲਾ ਅਸਥਾਨਾ ਇਕ ਦਿਨ ਧੁਬਰੀ ਦਾ ਦੌਰਾ ਕਰਨ ਆ ਗਈ। ਇਲਾਕੇ ਦੇ ਕੇਂਦਰ ਦੀ ਸਭਾਪਤੀ ਦੀਪਤੀ ਬਰੂਆ ਨੂੰ ਨਾਲ ਲੈ ਕੇ ਉਹ ਇਕ ਦਿਨ ਅਚਾਨਕ ਹੀ ਸ਼ਾਖਾ ਕੇਂਦਰ ਨਿਰਮਾਣ ਦੇ ਕੰਮ ਦਾ ਨਿਰੀਖਣ ਕਰਨ ਆ ਪਹੁੰਚੀ। ਉਸ ਵੇਲੇ ਮਹਿੰਦਰ ਠੇਕੇਦਾਰ ਉੱਥੇ ਨਹੀਂ ਸੀ। ਗਜਾਨਨ ਰਾਏ ਨੇ ਸ਼ੁਧ ਅੰਗਰੇਜ਼ੀ ਭਾਸ਼ਾ ਵਿੱਚ ਕਲਾ ਕੇਂਦਰ ਦੇ ਨਵੇਂ ਭਵਨ-ਨਿਰਮਾਣ ਦੇ ਕੰਮ ਸੰਬੰਧੀ ਸਾਰੀਆਂ ਉਪਯੋਗੀ ਗੱਲਾਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਦੱਸ ਦਿੱਤੀਆਂ । ਇਕ ਸਾਧਾਰਣ ਮਜ਼ਦੂਰ ਦੇ ਮੂੰਹ ਤੋਂ ਅਜਿਹੀ ਸ਼ੁਧ ਅੰਗਰੇਜ਼ੀ ਅਤੇ ਨਿਰਮਾਣ ਕਾਰਜ ਦੇ ਸੰਬੰਧ ਵਿੱਚ ਏਨੀ ਸਹੀ ਜਾਣਕਾਰੀ ਰੱਖਣ ਦੀ ਉਸ ਦੀ ਸਮਰਥਾ ਵੇਖ ਕੇ ਉਹ ਹੈਰਾਨ ਰਹਿ ਗਈ। ਗਜਾਨਨ ਰਾਏ ਦੀ ਗੱਲ ਅਤੇ ਵਤੀਰੇ ਦਾ ਉਨ੍ਹਾਂ ਦੇ ਦਿਲੋ-ਦਿਮਾਗ਼ ਉੱਤੇ ਡੂੰਘਾ ਪ੍ਰਭਾਵ ਪਿਆ।

ਉਸ ਦੇ ਦੂਜੇ ਦਿਨ ਉਹ ਫਿਰ ਉੱਥੇ ਗਈ ਅਤੇ ਗਜਾਨਨ ਰਾਏ ਨੂੰ ਬੁਲਾ ਕੇ ਉਨ੍ਹਾਂ ਦੇ ਸੰਬੰਧ ਵਿੱਚ ਸ਼ੁਰੂ ਤੋਂ ਲੈ ਕੇ ਹੁਣ ਤਕ ਦੀ ਸਾਰੀ ਜਾਣਕਾਰੀ ਪ੍ਰਾਪਤ ਕੀਤੀ। ਉਸੇ ਵੇਲੇ ਉਸ ਨੇ ਉਨ੍ਹਾਂ ਨੂੰ ਇਕ ਮੰਗ-ਪੱਤਰ ਦੇਣ ਲਈ ਕਿਹਾ। ਫਿਰ ਗੋਹਾਟੀ ਕੇਂਦਰ ਉੱਤੇ ਇਕ ਕੰਮ ਦਾ ਪ੍ਰਬੰਧ ਕਰਕੇ ਉਨ੍ਹਾਂ ਨੂੰ ਗੋਹਾਟੀ ਭੇਜ ਦਿੱਤਾ।

ਇਥੋਂ ਹੀ ਉਨ੍ਹਾਂ ਦਾ ਨਵਾਂ ਜੀਵਨ ਸ਼ੁਰੂ ਹੋਇਆ। ਕਲਾ ਪ੍ਰਤੀ ਉਨ੍ਹਾਂ ਦੇ ਮਨ ਵਿੱਚ ਜੋ ਅਨੁਰਾਗ, ਜੋ ਜਿਗਿਆਸਾ ਹੁਣ ਤਕ ਸੁੱਤੀ ਹੋਈ ਸੀ, ਅਨੁਕੂਲ ਵਾਤਾਵਰਣ ਅਨੁਸਾਰ ਉਹ ਉਭਰਨ ਲੱਗ ਪਈ। ਹੁਣ ਕੰਮ ਕਰਕੇ ਉਨ੍ਹਾਂ ਨੂੰ ਕਿਸੇ ਦੇ ਘਰ

ਮਜ਼ਦੂਰੀ ਕਰਨ ਵਰਗਾ ਅਨੁਭਵ ਨਹੀਂ ਹੁੰਦਾ ਸੀ, ਸਗੋਂ ਹੁਣ ਕੰਮ ਕਰਨ ਵਿੱਚ ਉਨ੍ਹਾਂ ਨੂੰ ਸੱਚਾ ਆਨੰਦ ਪ੍ਰਾਪਤ ਹੋਣ ਲੱਗ ਪਿਆ। ਉਨ੍ਹਾਂ ਦੇ ਸੋਚਣ-ਸਮਝਣ ਦੇ ਢੰਗ ਵਿੱਚ ਤਬਦੀਲੀ ਆ ਗਈ। ਨਵੀਂ ਜੀਵਨ-ਦ੍ਰਿਸ਼ਟੀ ਵਿਕਸਿਤ ਹੋ ਗਈ। ਹੁਣ ਉਹ ਆਪਣੇ ਆਪ ਨੂੰ ਇਕ ਸੁਖੀ ਮਨੁੱਖ ਮੰਨਣ ਲੱਗ ਪਏ ਸਨ। ਆਪਣੀ ਯੋਗਤਾ, ਕੰਮ ਪ੍ਰਤੀ ਨਿਸ਼ਠਾ ਅਤੇ ਅਥੱਕ ਯਤਨ ਨਾਲ ਹੌਲੀ-ਹੌਲੀ ਉਨ੍ਹਾਂ ਦੀ ਤਰੱਕੀ ਹੁੰਦੀ ਗਈ।

ਹੁਣ ਕੁਝ ਸਮਾਂ ਪਹਿਲਾਂ ਹੀ ਉਹ 'ਅਖਿਲ ਆਸਾਮ ਕਲਾ ਕੇਂਦਰ' ਦੇ ਸੱਕਤਰ ਦੇ ਉੱਚੇ ਅਹੁਦੇ ਤੋਂ ਸੇਵਾ-ਮੁਕਤ ਹੋਏ ਹਨ। ਗਜਾਨਨ ਰਾਏ ਨੇ ਸ਼ਾਂਤੀਨਗਰ ਵਿੱਚ ਜਿਹੜਾ ਆਪਣਾ ਵਿਸ਼ਾਲ ਭਵਨ ਬਣਵਾਇਆ ਹੈ, ਉਸ ਨੂੰ ਇਕ ਕਲਾ ਸੰਗ੍ਰਹਿਆਲਾ ਵੀ ਕਹਿ ਸਕਦੇ ਹਾਂ। ਵਿਸ਼ੇਸ਼ ਰੂਪ ਤੋਂ ਗੋਵਾਲਾੜਾ ਦੀ ਲੋਕ ਸੰਸਕ੍ਰਿਤੀ ਦਾ ਉਨ੍ਹਾਂ ਦਾ ਜੋ ਸੰਗ੍ਰਹਿ ਹੈ ਉਹ ਇਕੱਲਾ ਪ੍ਰਮਾਣਿਕ ਅਤੇ ਤੱਥਪੂਰਣ ਸੱਚਾ ਸੰਗ੍ਰਹਿ ਹੈ। ਉਨ੍ਹਾਂ ਨੇ ਆਪਣੇ ਘਰ ਦੇ ਚੁਫੇਰੇ ਕਿੰਨੇ ਤਰ੍ਹਾਂ ਦੀਆਂ ਫੁੱਲ-ਵੇਲਾਂ ਲਗਾ ਰੱਖੀਆਂ ਹਨ। ਉਨ੍ਹਾਂ ਦੀ ਗਿਣਤੀ ਕਰਨਾ ਮੁਸ਼ਕਲ ਹੈ। ਦੇਸ਼-ਵਿਦੇਸ਼ ਦੇ ਅਣਗਿਣਤ ਕਿਸਮ, ਦੇ ਫੁੱਲ, ਅਣਗਿਣਤ ਤਰ੍ਹਾਂ ਦੇ ਦਰਖ਼ਤ-ਬੂਟੇ, ਜਿਹੜੇ ਬੜੀ ਮੁਸ਼ਕਲ ਨਾਲ ਮਿਲਦੇ ਹਨ, ਉਸ ਨਾਲ ਬਗ਼ੀਚਾ ਭਰਿਆ ਪਿਆ ਹੈ। ਇੱਧਰ ਕੁਝ ਵਰ੍ਹਿਆਂ ਵਿੱਚ ਉਨ੍ਹਾਂ ਦਾ ਘਰ ਇਕ ਆਸ਼ਰਮ ਵਾਂਗ ਹੋ ਗਿਆ ਹੈ।

## 11

ਤੜਕੇ ਹੀ ਗੁਸਲਖ਼ਾਨੇ ਦੀ ਬਾਲਟੀ ਵਿਚ ਨਲਕੇ ਦਾ ਪਾਣੀ ਡਿੱਗਣ ਦੀ ਆਵਾਜ਼ ਸੁਣ ਕੇ ਭੂਦੇਵ ਚੌਧਰੀ ਖ਼ੁਸ਼ ਹੋ ਗਏ। ਚਲੋ, ਚੰਗਾ ਹੋਇਆ। ਕੱਲ੍ਹ ਸਾਰਾ ਦਿਨ ਨਲਕੇ ਵਿੱਚ ਪਾਣੀ ਨਹੀਂ ਆਇਆ ਸੀ। ਇਸ ਇਲਾਕੇ ਵਿਚ ਅਜੇ ਪਾਣੀ ਦਾ ਪ੍ਰਬੰਧ ਠੀਕ ਨਹੀਂ ਹੈ।

ਜਨਤਾ ਸਟੋਵ 'ਤੇ ਚਾਹ ਦਾ ਪਾਣੀ ਗਰਮ ਹੋ ਜਾਣ ਤੇ ਜਦੋਂ ਚਾਹ ਪੱਤੀ ਦਾ ਡੱਬਾ ਖੋਲ੍ਹਿਆ ਤਾਂ ਉਹ ਖ਼ਾਲੀ ਸੀ। ਅਸਲ ਵਿੱਚ ਉਹ ਕੱਲ੍ਹ ਹੀ ਖਾਲੀ ਹੋ ਗਿਆ ਸੀ। ਖਰੀਦ ਕੇ ਲਿਆਉਣਾ ਉਹ ਭੁੱਲ ਗਏ ਸਨ। ਸਵੇਰੇ-ਸਵੇਰੇ ਨਲਕੇ ਵਿੱਚ ਪਾਣੀ ਆ ਜਾਣ ਨਾਲ ਮਨ ਵਿਚ ਜੋ ਖ਼ੁਸ਼ੀ ਸੀ ਉਹ ਗਾਇਬ ਹੋ ਗਈ। ਮਨ ਫਿਰ ਝੁੰਜਲਾਹਟ ਨਾਲ ਭਰ ਗਿਆ। ਹੁਣ ਚਾਹਪੱਤੀ ਜਾਂ ਤਾਂ ਤਿਮੁਹਾਨੀ ਦੀ ਦੁਕਾਨ ਤੋਂ ਜਾ ਕੇ ਲਿਆਉਣੀ ਪਵੇਗੀ ਜਾਂ ਫਿਰ ਸ਼ੈਲੇਨ ਚਾਹ ਵਾਲੇ ਦੀ ਦੁਕਾਨ 'ਤੇ ਬੈਠ ਕੇ ਚਾਹ ਪੀਣੀ ਪਵੇਗੀ। ਅੱਜਕੱਲ੍ਹ ਚਾਹ ਵਾਲੀ ਦੁਕਾਨ ਵਿੱਚ ਬੈਠ੍ਹ ਕੇ ਇਕ ਪਿਆਲਾ ਚਾਹ ਪੀਣ ਵਿੱਚ ਉਨ੍ਹਾਂ ਨੂੰ ਭਾਰੀ ਪਰੇਸ਼ਾਨੀ ਦਾ ਅਨੁਭਵ ਹੁੰਦਾ ਹੈ। ਆਪਣੇ ਚੁਫੇਰੇ ਬੈਠੇ ਨੌਜਵਾਨਾਂ ਦੇ ਮਜ਼ਾਕ, ਕਿਲਕਾਰੀਆਂ ਵਿਚਕਾਰ ਬੈਠਣਾ ਉਨ੍ਹਾਂ ਨੂੰ ਬੜਾ ਬੇਮੇਲ ਅਤੇ ਅਟਪਟਾ ਲੱਗਦਾ ਹੈ। ਉਨ੍ਹਾਂ ਦੀ ਹਾਜ਼ਰੀ ਨਾਲ ਨੌਜਵਾਨਾਂ ਨੂੰ ਵੀ ਪਰੇਸ਼ਾਨੀ ਹੁੰਦੀ ਹੈ।

ਸਹਿਜ ਹੀ ਉਨ੍ਹਾਂ ਦੇ ਮਨ ਵਿੱਚ ਪ੍ਰਸ਼ਨ ਪੈਦਾ ਹੁੰਦਾ "ਇਹ ਬੁੱਢਾ ਸਾਡੇ ਵਿਚਕਾਰ ਕਿਉਂ ਆ ਗਿਆ ?"

ਉਨ੍ਹਾਂ ਨੂੰ ਆਪਣੇ ਉੱਤੇ ਹੀ ਗੁੱਸਾ ਆਉਂਦਾ। ਚਾਹ ਦੀ ਦੁਕਾਨ ਵਿੱਚ ਬੈਠ ਕੇ ਨਹੀਂ ਖਾਣ-ਪੀਣਗੇ, ਨਗਰ ਬੱਸ ਸੇਵਾ ਦੀਆਂ ਬੱਸਾਂ ਵਿੱਚ ਨਹੀਂ ਚੜ੍ਹਨਗੇ, ਤਾਂ ਫਿਰ ਉਹ ਕਰਨਗੇ ਕੀ ? ਬਾਲਮੀਕੀ ਰਿਸ਼ੀ ਵਾਂਗ ਕੀੜੀਆਂ ਦੇ ਬਣੇ ਭੌਣਾਂ ਵਿੱਚ ਛੁਪ ਕੇ ਧਿਆਨ ਲਗਾਉਣਗੇ।

ਚੌਧਰੀ ਦਾ ਮਨ ਖਿੱਝ ਨਾਲ ਭਰ ਗਿਆ। ਉਨ੍ਹਾਂ ਦੇ ਘਰ ਕੰਮ ਕਰਨ ਵਾਲੇ ਮੁੰਡੇ ਯੋਗੇਨ ਨੂੰ ਉਸ ਦੇ ਪਿੰਡ ਸ਼ਾਦੀ-ਵਿਆਹ, ਭਜਨ-ਕੀਰਤਨ ਆਦਿ ਦੇ ਆਯੋਜਨ ਸਮੇਂ ਪਿੰਡ ਭੇਜਣਾ ਪੈਂਦਾ ਹੈ। ਜੇ ਜਾਣ ਤੋਂ ਮਨ੍ਹਾ ਕਰੋ ਤਾਂ ਤੌੜੀ ਵਰਗਾ ਮੂੰਹ ਲਟਕਾਅ ਕੇ ਮਨਹੂਸ ਪਿਆ ਰਹੇਗਾ। ਇਸ ਮਨਹੂਸਪੁਣੇ ਤੋਂ ਬਚਣ ਲਈ ਉਸ ਨੂੰ ਪਿੰਡ ਭੇਜ ਦੇਣ ਵਿੱਚ ਹੀ ਭਲਾਈ ਨਜ਼ਰ ਆਉਂਦੀ ਹੈ। ਕੱਲ੍ਹ ਉਸ ਨੇ ਮੁੜ ਆਉਣਾ ਸੀ, ਪਰ ਮੁੜਿਆ ਨਹੀਂ। ਹੁਣ ਦੇਰ ਨਾਲ ਆਉਣ ਤੇ ਕੋਈ ਨਾ ਕੋਈ ਬਹਾਨਾ ਬਣਾਏਗਾ ਕਿ ਮਾਂ ਬਹੁਤ ਬਿਮਾਰ ਹੋ ਗਈ ਸੀ ਜਾਂ ਫਿਰ ਵਾਪਸੀ ਵੇਲੇ ਕੋਈ ਬਸ/ਮੋਟਰ ਨਹੀਂ ਮਿਲੀ। ਉਸ ਦੇ ਮਨ ਵਿਚ ਇਸ ਗੱਲ ਦਾ ਫ਼ਿਕਰ ਨਹੀਂ ਕਿ ਇਕ ਬੁੱਢਾ ਆਦਮੀ ਇਕੱਲਾ ਘਰ ਵਿਚ ਪਿਆ ਹੈ। ਖ਼ੈਰ ਛੱਡੋ। ਅਜਿਹੇ ਚੰਗੇ ਵਿਚਾਰਾਂ ਵਾਲਾ ਤੇ ਸੋਚਣ ਸਮਝਣ ਵਾਲਾ ਹੁੰਦਾ ਤਾਂ ਦੂਸਰੇ ਬੰਦੇ ਦੇ ਘਰ ਨੌਕਰ ਬਣ ਕੇ ਰਹਿੰਦਾ ?.

ਪੈਂਟ ਪਾਉਣ ਸਮੇਂ ਇਕ ਲੱਤ ਪੈਂਟ ਦੇ ਪੌਂਹਚੇ ਵਿੱਚ ਪਾਉਂਦੇ ਹੋਏ ਇਕ ਲੱਤ 'ਤੇ ਖੜੇ ਰਹਿਣ ਤੇ ਹੀ ਚੌਧਰੀ ਨੂੰ ਲੱਗਦਾ ਕਿ ਉਹ ਡਿੱਗ ਪੈਣਗੇ। ਪੈਂਟ ਤੋਂ ਹੱਥ ਖਿਚ ਕੇ ਉਸੇ ਵੇਲੇ ਹੀ ਕੰਧ ਜਾਂ ਕਿਸੇ ਚੀਜ਼ ਦਾ ਸਹਾਰਾ ਲੈਣਾ ਪੈਂਦਾ ਹੈ। ਸਚਮੁੱਚ ਹੀ ਉਹ ਕਾਫੀ ਬੁੱਢੇ ਹੋ ਗਏ ਹਨ। ਅੱਜਕੱਲ੍ਹ ਬੁੱਢਿਆਂ ਦਾ ਕੋਈ ਮਾਨ-ਸਨਮਾਨ ਨਹੀਂ ਰਹਿ ਗਿਆ। ਹੁਣ ਆਪਣਾ ਦੇਸ਼ ਅਮਰੀਕਾ ਹੀ ਹੋ ਗਿਆ ਹੈ ਜਿੱਥੇ ਬੁੱਢਿਆਂ ਦੀ ਹੁਣ ਕੋਈ ਇਜ਼ਤ ਨਹੀਂ ਰਹਿ ਗਈ। ਬੁੱਢਿਆਂ ਨੂੰ ਫਾਲਤੂ, ਬੇਕਾਰ, ਨਿਕੰਮਾ ਅਤੇ ਮੂਰਖ ਗਿਣਿਆ ਜਾਂਦਾ ਹੈ। ਹੁਣ ਇੱਥੇ ਵੀ ਇੰਜ ਹੀ ਹੁੰਦਾ ਜਾ ਰਿਹਾ ਹੈ। ਪਹਿਲਾਂ ਇੱਥੇ ਸਭ ਲੋਕ ਬਜ਼ੁਰਗਾਂ ਨੂੰ ਆਦਰ ਦੀ ਭਾਵਨਾ ਨਾਲ ਵੇਖਦੇ ਸਨ। ਉਨ੍ਹਾਂ ਪ੍ਰਤੀ ਇਜ਼ਤ ਦਾ ਭਾਵ ਰੱਖਦੇ ਸਨ। ਉਨ੍ਹਾਂ ਨੂੰ ਜੀਵਨ ਦਾ ਅਨੁਭਵ ਰੱਖਣ ਵਾਲਾ ਅਤੇ ਗਿਆਨੀ ਸਮਝਿਆ ਜਾਂਦਾ ਸੀ। ਅਖਾਣ ਹੈ ਕਿ ਉਮਰ ਦਾ ਤੀਸਰਾ ਹਿੱਸਾ ਪਾਰ ਕਰ ਚੁੱਕੇ ਲੋਕਾਂ ਨਾਲ ਸਲਾਹ-ਮਸ਼ਵਰਾ ਕਰਕੇ ਕੰਮ ਕਰਨਾ ਚਾਹੀਦਾ ਹੈ।

ਜਦੋਂ ਇਹ ਧਰਤੀ ਹੌਲੀ-ਹੌਲੀ ਅੱਗੇ ਵਧਦੀ ਹੈ ਤਾਂ ਇਹ ਮਨੁੱਖ ਏਨੀ ਛੇਤੀ, ਅਚਾਨਕ ਨਵੀਂ ਪਰਿਸਥਿਤੀ ਨਾਲ ਸੰਗ-ਸਾਥ ਦੇ ਅਨੁਭਵ ਤੋਂ ਰਹਿਤ ਨਹੀਂ ਹੋ ਜਾਂਦਾ। ਇਸ ਤੋਂ ਵੀ ਵਧ ਕੇ ਹਾਦਸੇ ਵਾਲੀ ਗੱਲ ਇਹ ਹੋਈ ਹੈ ਕਿ ਰਾਜਨੀਤੀ ਦੇ ਖੇਤਰ ਵਿੱਚ ਵੱਡੇ-ਵੱਡੇ ਬਜ਼ੁਰਗ ਨੇਤਾਵਾਂ ਨੇ ਆਪਣੇ ਘ੍ਰਿਣਤ ਸੁਆਰਥ ਅਤੇ ਲਾਲਚ ਮੁੱਖ ਰੱਖ ਕੇ ਜਿਹੜਾ ਨੰਗਾ ਪ੍ਰਦਰਸ਼ਨ ਕੀਤਾ ਹੈ, ਉਸ ਨਾਲ ਵੀ ਬਜੁਰਗਾਂ ਪ੍ਰਤੀ ਬਚੀ-ਖੁਚੀ ਸ਼ਰਧਾ ਖ਼ਤਮ ਹੋ ਗਈ ਹੈ। "ਅੰਗਮ ਗਲਿਤ, ਪਲਿਤੰ ਤੁੜਮ" (ਅੰਗ ਗਲਣ ਲੱਗੇ, ਜਬਾੜੇ ਜਵਾਬ ਦੇਣ ਲੱਗੇ) ਵਰਗੀ ਸਥਿਰ ਨਾ ਰਹਿ ਸਕਣ ਵਾਲੀ, ਕੰਬਦੀ ਹੋਈ, ਕਿਸੇ

ਤਰ੍ਹਾਂ ਚਲਣ ਵਾਲੀ ਹਾਲਤ ਵਿੱਚ ਵੀ ਉਨ੍ਹਾਂ ਦੀਆਂ ਅੱਖਾਂ ਵਿੱਚ ਕਿੰਨੀ ਲਾਲਸਾ ਝਲਕਦੀ ਹੈ, ਕਿੰਨਾ ਕ੍ਰੋਧ ਭਰਿਆ ਹੁੰਦਾ ਹੈ।

ਭੂਦੇਵ ਚੌਧਰੀ ਨੂੰ ਸ਼ਸ਼ੀ ਚਾਚੇ ਦੀ ਯਾਦ ਆ ਗਈ। ਇਸ ਧਰਤੀ 'ਤੇ ਰਹਿੰਦੇ ਹੋਏ ਵੀ ਇਸ ਦੀ ਧੂੜ, ਇਸ ਦੇ ਚਿੱਕੜ ਅਤੇ ਮੋਹ-ਮਾਇਆ ਤੋਂ ਦੂਰ, ਬਹੁਤ ਦੂਰ ਰਹਿਣ ਵਾਲੇ। ਨਿਰਲੇਪ ਅਤੇ ਨਿਰਸਵਾਰਥੀ, ਇਕਦਮ ਰਿਸ਼ੀ-ਮਹਾਂਰਿਸੀ ਵਰਗੇ। ਰਿਸ਼ੀਆਂ ਬਾਰੇ ਜਿਹੜੀ ਧਾਰਣਾ ਹੈ ਉਸ ਦੇ ਅਨੁਰੂਪ ਘੱਟੋ-ਘੱਟ ਰਿਸ਼ੀ ਨੂੰ ਉਨ੍ਹਾਂ ਵਰਗਾ ਹੀ ਹੋਣਾ ਚਾਹੀਦਾ ਹੈ। ਕਿਸੇ ਤੇ, ਕਿਸੇ ਕਾਰਣ ਉਨ੍ਹਾਂ ਨੂੰ ਗੁੱਸਾ ਨਹੀਂ ਆਉਂਦਾ ਸੀ। ਕਿਸੇ ਨਾਲ ਕੋਈ ਘ੍ਰਿਣਾ ਨਹੀਂ। ਸਾਰਿਆਂ ਦੀਆਂ ਕਮਜ਼ੋਰੀਆਂ ਨੂੰ ਸਹਿਜਤਾ ਨਾਲ ਵੇਖਣ ਸੁਣਨ ਦੀ ਤਾਕਤ ਉਨ੍ਹਾਂ ਵਿਚ ਸੀ। ਭਾਵੇਂ ਉਹ ਇਕ ਸੰਸਕ੍ਰਿਤ ਪਾਠਸ਼ਾਲਾ ਦੇ ਅਧਿਆਪਕ ਸਨ, ਫਿਰ ਵੀ ਆਪਣੇ ਨਿੱਜੀ ਯਤਨਾਂ ਨਾਲ ਉਨ੍ਹਾਂ ਨੇ ਚੰਗੀ ਤਰ੍ਹਾਂ ਅੰਗਰੇਜ਼ੀ ਭਾਸ਼ਾ ਸਿੱਖ ਲਈ ਸੀ। ਭੂਦੇਵ ਚੌਧਰੀ ਭਾਵੇਂ ਉਨ੍ਹਾਂ ਨੂੰ 'ਚਾਚਾ' ਕਹਿ ਕੇ ਬੁਲਾਂਉਂਦੇ ਸਨ, ਪਰ ਅਸਲ ਵਿੱਚ ਚੌਧਰੀ ਦਾ ਉਨ੍ਹਾ ਨਾਲ ਕੋਈ ਅਜਿਹਾ, ਪਰਿਵਾਰਕ ਸੰਬੰਧ ਨਹੀਂ ਸੀ। ਸ਼ਸ਼ੀ ਚਾਚਾ ਦੀ ਜਾਤ ਸੀ ਗੋਸਵਾਮੀ। ਉਸ ਜ਼ਮਾਨੇ ਵਿੱਚ ਕਿਸੇ ਦਾ ਕਿਸੇ ਨਾਲ ਕੋਈ ਰਿਸ਼ਤਾ-ਨਾਤਾ ਨਾ ਹੋਣ ਤੇ ਵੀ ਉਮਰ ਵਿੱਚ ਵੱਡੇ ਲੋਕਾਂ ਨੂੰ ਕਿਸੇ ਨਾਤੇ ਦੇ ਤਹਿਤ ਬੁਲਾਉਣ ਦਾ ਹੀ ਰਿਵਾਜ਼ ਸੀ। ਇਸ ਲਈ ਉਹ ਉਨ੍ਹਾਂ ਨੂੰ 'ਚਾਚਾ' ਕਹਿ ਕੇ ਬੁਲਾਉਂਦੇ ਸਨ। ਸ਼ਸ਼ੀ ਚਾਚਾ ਭੂਦੇਵ ਚੌਧਰੀ ਨੂੰ ਬਹੁਤ ਪਿਆਰ ਕਰਦੇ ਸਨ। ਭੂਦੇਵ ਨੂੰ ਹੀ ਨਹੀਂ, ਪੜ੍ਹਨ-ਲਿਖਣ ਵਿੱਚ ਜਿਹੜਾ ਮੁੰਡਾ ਵੀ ਤੀਖਣ ਬੁੱਧੀ ਵਾਲਾ ਹੁੰਦਾ ਉਨ੍ਹਾਂ ਸਾਰਿਆਂ ਨੂੰ ਹੀ ਉਹ ਸਹਿਜ ਤੌਰ ਤੇ ਪਿਆਰ ਕਰਦੇ ਸਨ। ਸ਼ਸ਼ੀ ਚਾਚਾ ਅੰਗਰੇਜ਼ੀ ਵਿੱਚ ਲਿਖੀ ਦਰਸ਼ਨ-ਸ਼ਾਸਤਰ ਦੀ ਇਕ ਪ੍ਰਸਿੱਧ ਪੁਸਤਕ ਬਾਰੇ ਆਮ ਤੌਰ ਤੇ ਹੀ ਭੂਦੇਵ ਚੌਧਰੀ ਨਾਲ ਚਰਚਾ ਕਰਦੇ ਸਨ। ਉਨ੍ਹਾਂ ਦੇ ਗਿਆਨ ਦੀ ਆਧਾਰ ਸੀਮਾ ਦਾ ਵਿਸਥਾਰ ਜਾਣ ਕੇ ਚੌਧਰੀ ਦੰਗ ਰਹਿ ਜਾਂਦੇ ਸਨ। ਹਾਂ, ਐਨਾ ਜ਼ਰੂਰ ਸੀ ਕਿ ਕਿਉਂਕਿ ਉਨ੍ਹਾਂ ਨੇ ਅੰਗਰੇਜ਼ੀ ਭਾਸ਼ਾ ਸਿਰਫ ਆਪਣੇ ਬਲਬੂਤੇ ਤੇ ਹੀ ਸਿੱਖੀ ਸੀ, ਕਿਸੇ ਅੰਗਰੇਜ਼ੀ ਅਧਿਆਪਕ ਤੋਂ ਉਸ ਬਾਰੇ ਮੂਲ ਸਿੱਖਿਆ ਵੀ ਗ੍ਰਹਿਣ ਨਹੀਂ ਕੀਤੀ ਸੀ, ਇਸ ਲਈ ਅਕਸਰ ਅੰਗਰੇਜ਼ੀ ਦੇ ਉਚਾਰਨ ਵਿੱਚ ਗੜਬੜ ਕਰ ਜਾਂਦੇ ਸਨ। ਪਰ ਇਸ ਕਾਰਣ ਕੋਈ ਵਿਸ਼ੇਸ਼ ਕਠਿਨਾਈ ਨਹੀ ਹੁੰਦੀ ਸੀ। ਬਸ ਕਿਸੇ ਵੇਲੇ ਹਾਸਾ-ਠੱਠਾ ਹੋ ਜਾਂਦਾ ਸੀ, ਜਿਵੇਂ ਕਿ ਸੰਸਕ੍ਰਿਤ ਦੇ ਕਿਸਮਤ ਸ਼ਬਦ ਲਈ ਅੰਗਰੇਜ਼ੀ ਵਿੱਚ ਉਸ ਦਾ ਉਚਾਰਨ ਚੌਧਰੀ 'ਫਾਰਚੂਨ' ਕਰਦੇ ਸਨ, ਜਦ ਕਿ ਸ਼ਸ਼ੀ ਚਾਚਾ ਉਸ ਦਾ ਉਚਾਰਨ 'ਫਾਰਟੂਨ' ਕਰਦੇ ਸਨ।

ਪ੍ਰਸਿੱਧ ਵਿਦਵਾਨ ਆਚਾਰੀਆ ਪ੍ਰਫੁੱਲ ਬਰਾ ਦੀ ਪ੍ਰਸਿੱਧਤਾ ਦਾ ਮੂਲ ਆਧਾਰ ਹੈ 'ਵੇਦ ਵਾਙਮਏ ਕੀ ਭੂਮਿਕਾ' ਨਾਂ ਦਾ ਗ੍ਰੰਥ, ਜਿਸ ਦੀ ਚਰਚਾ ਦੇਸ਼-ਵਿਦੇਸ਼ ਵਿੱਚ ਹੋਈ। ਇਸ ਗ੍ਰੰਥ ਦੇ ਲੇਖਕ ਦੇ ਰੂਪ ਵਿੱਚ ਉਨ੍ਹਾਂ ਦੀ ਗਿਣਤੀ ਮਹਾਨ ਵਿਦਵਾਨਾਂ ਵਿੱਚ ਹੋਣ ਲੱਗ ਪਈ। ਪਰ ਇਸ ਦੀ ਵਾਸਤਵਿਕਤਾ ਬਾਰੇ ਚੌਧਰੀ ਚੰਗੀ ਤਰ੍ਹਾਂ ਜਾਣਦੇ ਸਨ। ਅਸਲ ਵਿੱਚ ਇਸ ਮਹਾਨ ਗ੍ਰੰਥ ਦੇ ਮੂਲ ਲੇਖਕ ਸ਼ਸ਼ੀਨਾਥ ਗੋਸਵਾਮੀ ਸਨ। ਪ੍ਰਫੁੱਲ ਬਰਾ ਨੇ ਤਾਂ ਇਥੇ ਉਥੇ ਕੁਝ ਫੇਰ ਬਦਲ ਕਰਕੇ ਉਸ ਨੂੰ ਅੱਜ ਦੇ ਜ਼ਮਾਨੇ ਅਨੁਕੂਲ

ਕਰ ਲਿਆ ਸੀ ਅਤੇ ਸਿਰਫ ਆਪਣੇ ਇਕੱਲੇ ਦਾ ਨਾਂ ਹੀ ਛਪਵਾ ਲਿਆ ਸੀ। ਇੱਥੋਂ ਤਕ ਕਿ ਭੂਮਿਕਾ ਵਿੱਚ ਵੀ ਸ਼ਸ਼ੀਨਾਥ ਬਾਬੂ ਪ੍ਰਤੀ ਧੰਨਵਾਦ ਪ੍ਰਗਟ ਕਰਨ ਦਾ ਸੰਕੇਤ ਵੀ ਨਹੀਂ ਕੀਤਾ ਗਿਆ, ਜਦ ਕਿ ਸਾਰਾ ਕੁਝ ਸ਼ਸ਼ੀਨਾਥ ਬਾਬੂ ਦਾ ਹੀ ਕੀਤਾ ਹੋਇਆ ਸੀ। ਉਨ੍ਹਾਂ ਦੀ ਇਹ ਚਲਾਕੀ ਵੇਖ ਕੇ ਚੌਧਰੀ ਦਾ ਗੁੱਸਾ ਸੱਤਵੇਂ ਆਸਮਾਨ 'ਤੇ ਪਹੁੰਚ ਗਿਆ, ਪਰ ਸ਼ਸ਼ੀਨਾਥ ਬਾਬੂ ਇਸ ਤੋਂ ਜ਼ਰਾ ਵੀ ਪ੍ਰਭਾਵਿਤ ਨਹੀਂ ਹੋਏ। ਉਹ ਇਕ ਬਹੁਤ ਹੀ ਬਜ਼ੁਰਗ ਵਾਂਗ ਸ਼ਾਂਤੀਪੂਰਣ ਅਤੇ ਤਸੱਲੀਬਖਸ਼ ਢੰਗ ਨਾਲ ਹੱਸੇ। ਉਨ੍ਹਾਂ ਦਾ ਅਜਿਹਾ ਵਤੀਰਾ ਵੇਖ ਕੇ ਚੌਧਰੀ ਦਾ ਕ੍ਰੋਧ ਹੋਰ ਵੀ ਭੜਕ ਪੈਂਦਾ।

"ਅਰੇ ਸ਼ਾਂਤ ਹੋ ਜਾ। ਐਨਾ ਗੁੱਸਾ ਕਰਨਾ ਠੀਕ ਨਹੀਂ ? ਮੈਂ ਆਪਣੇ ਨਾਂ ਦੀ ਪ੍ਰਸਿੱਧੀ ਚਾਹੁੰਦਾ ਹਾਂ, ਤੈਨੂੰ ਇਹ ਗੱਲ ਕਿਸ ਨੇ ਕਹੀ ? ਮੇਰੀ ਦੁਨੀਆ ਵਿਚ ਪ੍ਰਸਿੱਧ ਹੋਣ ਦੀ ਕੋਈ ਇੱਛਾ ਨਹੀਂ ਹੈ। ਮੈਂ ਤਾਂ ਇਹ ਕੋਸ਼ਿਸ਼ ਸਿਰਫ਼ ਇਸ ਲਈ ਕੀਤੀ ਸੀ ਕਿ ਅੱਜ ਕੱਲ੍ਹ ਦੇ ਜ਼ਮਾਨੇ ਵਿੱਚ ਬਹੁਤ ਸਾਰੇ ਲੋਕ ਗੱਲ-ਗੱਲ ਤੇ ਵੇਦਾਂ ਦੀ ਦੁਹਾਈ ਦੇਂਦੇ ਹਨ, ਪਰ ਅਸਲ ਵਿੱਚ ਵੇਦਾਂ ਵਿੱਚ ਕੀ ਹੈ, ਇਸ ਬਾਰੇ ਕੁਝ ਨਹੀਂ ਜਾਣਦੇ। ਇਸ ਲਈ ਲੋਕਾਂ ਦੀ ਭਲਾਈ ਲਈ ਹੀ ਵੇਦਾਂ ਦੇ ਅੰਦਰੂਨੀ ਮਹੱਤਵ ਨੂੰ ਸਾਰਿਆਂ ਸਾਮ੍ਹਣੇ ਰੱਖਣ ਦੀ ਸਿਰਫ ਕੋਸ਼ਿਸ਼ ਹੀ ਕੀਤੀ ਸੀ। ਉਸ ਨੂੰ ਇਸ ਰੂਪ ਵਿੱਚ ਪ੍ਰਕਾਸ਼ਿਤ ਕਰਕੇ ਆਮ ਲੋਕਾਂ ਤਕ ਪਹੁੰਚਾ ਕੇ ਪ੍ਰਫੁੱਲ ਜੀ ਨੇ ਬੜਾ ਹੀ ਚੰਗਾ ਕੰਮ ਕੀਤਾ ਹੈ।"

"ਅੱਛਾ ! ਇਹ ਕੰਮ ਪ੍ਰਫੁੱਲ ਨੇ ਆਪ ਕੀਤਾ ਹੈ ? ਦਰਅਸਲ ਚੌਧਰੀ ਪ੍ਰਫੁੱਲ ਨੂੰ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ। ਉਹ ਜਿਸ ਕਾਲਜ ਵਿੱਚ ਪੜ੍ਹਦੇ ਸਨ, ਪ੍ਰਫੁੱਲ ਸਾਹਿਬ ਉੱਥੇ ਹੀ ਅਧਿਆਪਕ ਸਨ। ਉਨ੍ਹਾਂ ਦੀ ਦਇਆ-ਭਾਵਨਾ ਨੂੰ ਚੌਧਰੀ ਚੰਗੀ ਤਰ੍ਹਾਂ ਜਾਣਦੇ ਸਨ। ਇਸ ਲਈ ਉਨ੍ਹਾਂ ਦੇ ਇਸ ਪਾਖੰਡੀ ਰੂਪ 'ਤੇ ਉਹ ਚਿੜ੍ਹ ਗਏ। ਉਸ ਦਾ ਕ੍ਰੋਧ ਵੇਖ ਕੇ ਸ਼ਸ਼ੀ ਚਾਚਾ ਹੱਸ ਪਏ, "ਬੈਠੋ ਭਾਈ, ਬੈਠੋ। ਗੁੱਸਾ ਨਾ ਕਰੋ। ਅਰੇ ਭਾਈ, ਪ੍ਰਫੁੱਲ ਸਾਹਿਬ ਦਾ ਆਪਣਾ ਯੋਗਦਾਨ ਵੀ ਕਾਫੀ ਹੈ। ਮੈਂ ਤਾਂ ਬਸ ਇਕ ਖ਼ਾਕਾ ਜਿਹਾ ਹੀ ਤਿਆਰ ਕੀਤਾ ਸੀ। ਉਸ ਨੂੰ ਸਜਾ ਕੇ ਪੂਰੀ ਤਰ੍ਹਾਂ ਸੁੰਦਰ ਰੂਪ/ਆਕਾਰ ਉਨ੍ਹਾਂ ਨੇ ਹੀ ਦਿੱਤਾ ਹੈ। ਇਸ ਲਈ ਉਸ ਨੂੰ ਦੋਸ਼ ਨਹੀਂ ਦੇ ਸਕਦੇ। ਛੱਡੋ ਵੀ, ਇਹ ਤਾਂ ਸਾਰੀਆਂ ਮਾਮੂਲੀ ਗੱਲਾਂ ਹਨ।"

"ਮਾਮੂਲੀ ਗੱਲਾਂ ਹਨ ?"

ਪ੍ਰਫੁੱਲ ਬਰੂਆ ਅੱਜ ਪੂਰੇ ਭਾਰਤ ਵਿਚ ਪ੍ਰਸਿੱਧੀ ਪ੍ਰਾਪਤ ਸਨਮਾਨਿਤ ਵਿਦਵਾਨ ਮੰਨੇ ਜਾਂਦੇ ਹਨ। ਪਤਾ ਨਹੀਂ ਕਿੰਨੇ ਕੌਮੀ ਮਹੱਤਵ ਦੇ ਸੰਸਥਾਨਾਂ ਦੇ ਮੈਂਬਰ ਬਣਾ ਦਿੱਤੇ ਗਏ ਹਨ। ਕਿੰਨੀਆਂ ਪ੍ਰਸਿੱਧ ਸੰਸਥਾਵਾਂ ਦੇ ਪ੍ਰਧਾਨ ਹਨ।

ਇਕ ਵਾਰ ਜਦੋਂ ਸ਼ਸ਼ੀਨਾਥ ਚਾਚੇ ਦੇ ਦੂਜੇ ਪੁੱਤਰ ਦੀ ਮੌਤ ਇਕ ਸਕੂਟਰ ਹਾਦਸੇ ਵਿੱਚ ਹੋ ਗਈ, ਉਦੋਂ ਉਨ੍ਹਾਂ ਦੇ ਦੁੱਖ ਦਾ ਅਨੁਮਾਨ ਕਰਕੇ ਚੌਧਰੀ ਤੋਂ ਹਿੰਮਤ ਨਹੀਂ ਹੋ ਰਹੀ ਸੀ ਕਿ ਉਹ ਕਿਵੇਂ ਉਨ੍ਹਾਂ ਨੂੰ ਹੌਸਲਾ ਦੇ ਸਕੇਗਾ। ਪਰ ਦੁੱਖ ਦੀ ਘੜੀ ਵਿੱਚ ਜਾਣਾ ਤਾਂ ਪਵੇਗਾ ਹੀ। ਇਹ ਸੋਚ ਕੇ ਉਹ ਉਨ੍ਹਾਂ ਦੇ ਘਰ ਗਏ। ਉਹ ਵੇਖ ਕੇ ਹੈਰਾਨ ਰਹਿ ਗਿਆ ਕਿ ਸ਼ਸ਼ੀ ਚਾਚਾ ਉਸ ਵੇਲੇ ਵੀ ਆਪਣੇ ਸੁਭਾਅ ਦੇ ਅਨੁਰੂਪ ਬਿਲਕੁਲ ਸ਼ਾਂਤ ਅਤੇ ਸਹਿਜ ਸਨ। ਇਸ ਦੁੱਖ ਭਰੀ ਘਟਨਾ ਦਾ ਉਨ੍ਹਾਂ ਨੂੰ ਸਦਮਾ

ਤਾਂ ਜ਼ਰੂਰ ਲੱਗਾ ਪਰ ਇਸ ਕਾਰਣ ਉਹ ਰੌਲਾ-ਰੱਪਾ ਨਹੀਂ ਪਾ ਰਹੇ ਸਨ। ਭਗਵਤ ਗੀਤਾ ਵਿੱਚ ਦੁੱਖ ਅਤੇ ਸੁੱਖ ਨੂੰ ਬਰਾਬਰ ਗ੍ਰਹਿਣ ਕਰਨ ਵਾਲੇ ਜਿਸ ਦੇਵ ਪੁਰਸ਼ ਦੀ ਚਰਚਾ ਕੀਤੀ ਗਈ ਹੈ, ਸ਼ਸ਼ੀ ਚਾਚਾ ਠੀਕ ਉਸ ਤਰ੍ਹਾਂ ਦੇ ਹੀ ਲੱਗੇ। ਚੌਧਰੀ ਉਨ੍ਹਾਂ ਨੂੰ ਕੀ ਹੌਸਲਾ ਦਿੰਦੇ ! ਸਗੋਂ ਉਹ ਹੀ ਚੌਧਰੀ ਨੂੰ ਸਾਹਸ ਦੇ ਰਹੇ ਸਨ। ਅਰੇ ਭਾਈ, ਏਨੇ ਅਸਥਿਰ ਕਿਉਂ ਹੁੰਦੇ ਹੋ ? ਹੋਣੀ ਅੱਗੇ ਕਿਸੇ ਦਾ ਕੀ ਜ਼ੋਰ ? ਜਿਸ ਨੇ ਜਨਮ ਲਿਆ ਹੈ, ਉਸ ਨੂੰ ਮਰਨਾ ਹੀ ਪਵੇਗਾ। ਮੌਤ ਤੋਂ ਤਾਂ ਕਿਸੇ ਦਾ ਛੁਟਕਾਰਾ ਨਹੀਂ।"

ਉਂਜ ਇਹ ਵਾਕ ਉਪਦੇਸ਼ਾਂ ਵਰਗੇ ਹਨ, ਜਿਨ੍ਹਾਂ ਨੂੰ ਅਕਸਰ ਸਾਰੇ ਹੀ ਲੋਕ ਅਜਿਹੇ ਵੇਲੇ ਦੁਹਰਾਂਦੇ ਹਨ, ਪਰ ਇਨ੍ਹਾਂ ਦੇ ਅਰਥ ਦੀ ਗੰਭੀਰਤਾ ਨੂੰ ਨਾ ਕੋਈ ਗੰਭੀਰਤਾ ਨਾਲ ਲੈਂਦਾ ਹੈ ਅਤੇ ਨਾ ਲੈਣਾ ਚਾਹੁੰਦਾ ਹੈ, ਬਸ ਕਹਿਣ ਮਾਤਰ ਲਈ। ਅਸਲ ਵਿਚ ਉਹ ਪੂਰੀ ਤਰ੍ਹਾਂ ਨਿਰਾਰਥਕ ਰੂਪ ਵਿਚ ਇਨ੍ਹਾਂ ਵਾਕਾਂ ਦਾ ਵਰਣਨ ਕਰਦਾ ਹੈ। ਪਰੰਤੂ ਸ਼ਸ਼ੀ ਚਾਚਾ ਤਾਂ ਇਨ੍ਹਾਂ ਨੂੰ ਆਪਣੇ ਸੰਪੂਰਣ ਮਨ ਨਾਲ ਸਵੀਕਾਰ ਕਰਕੇ ਅਤੇ ਉਸੇ ਸਹਿਜਤਾ ਨਾਲ ਮੰਨ ਕੇ ਚਲਦੇ ਹਨ।

ਸ਼ਸ਼ੀ ਚਾਚਾ ਜੀ ਗੁਜ਼ਰ ਗਏ ਹਨ। ਅੱਜ ਕੱਲ੍ਹ ਲੋਕ ਉਨ੍ਹਾਂ ਦੀ ਯਾਦ ਨੂੰ ਵੀ ਭੁੱਲ ਚੁੱਕੇ ਹਨ। ਆਪਣੇ ਜੀਵਨ ਦੀ ਕਿਸੇ ਕੀਰਤੀ ਦੀ ਕੋਈ ਸਪਸ਼ਟ ਯਾਦਗਾਰ ਉਹ ਛੱਡ ਕੇ ਨਹੀਂ ਗਏ। ਫਿਰ ਵੀ ਉਨ੍ਹਾਂ ਦੇ ਕੁਝ ਪਿਆਰੇ ਚਹੇਤੇ ਵਿਦਿਆਰਥੀ ਉਨ੍ਹਾਂ ਨੂੰ ਸ਼ਰਧਾ ਦੇ ਭਾਵ ਨਾਲ ਵੇਖਦੇ ਸਨ, ਉਨ੍ਹਾਂ ਦੇ ਮਨ ਵਿੱਚ ਅਜੇ ਵੀ ਉਨ੍ਹਾਂ ਦੀ ਯਾਦ ਬਾਕੀ ਹੈ। ਜਦੋਂ ਇਨ੍ਹਾਂ ਲੋਕਾਂ ਦੀ ਵੀ ਮੌਤ ਹੋ ਜਾਏਗੀ ਫਿਰ ਕੁਝ ਵੀ ਬਾਕੀ ਨਹੀਂ ਰਹਿ ਜਾਏਗਾ। ਪਰੰਤੂ ਇਸ ਸਹਿਜ ਸਾਧਾਰਣ ਗੱਲ ਉੱਤੇ ਚੌਧਰੀ ਵਿਸ਼ਵਾਸ ਕਰਨਾ ਚਾਹੁੰਦੇ ਹੀ ਨਹੀਂ। ਉਨ੍ਹਾਂ ਦਾ ਮਨ ਕਹਿੰਦਾ ਹੈ ਕਿ ਸਾਰਾ ਕੁਝ ਖ਼ਤਮ ਨਹੀਂ ਹੋ ਜਾਂਦਾ। ਕੁਝ ਅਜਿਹਾ ਜ਼ਰੂਰ ਹੈ ਜੋ ਬਾਕੀ ਰਹਿ ਜਾਂਦਾ ਹੈ। ਨਿਸ਼ਚੇ ਹੀ ਬਾਕੀ ਰਹਿ ਜਾਂਦਾ ਹੈ।

## 12

ਅਨੰਤ ਕਾਲ ਤੋਂ ਅਸੀਮ ਬ੍ਰਹਿਮੰਡ ਦੇ ਇਸ ਵਿਸਥਾਰ ਵਿੱਚ ਮਨੁੱਖ ਵਲੋਂ ਕੀਤੇ ਜਾ ਰਹੇ ਸਾਰੇ ਯਤਨਾਂ ਨਾਲ ਸਥਾਪਿਤ ਕੀਤੀਆਂ ਜਾਣ ਵਾਲੀਆਂ ਸਾਰੀਆਂ ਵਧੀਆ ਸਿਰਜਨਾਵਾਂ ਕੀ ਮਾਮੂਲੀ ਹਨ ? ਪਾਣੀ ਦੇ ਬੁਲਬੁਲਿਆਂ ਵਾਂਗ ਕੁਝ ਦੇਰ ਵਿੱਚ ਹੀ ਬਿਖਰ ਜਾਣ ਵਾਲੀ ਚੀਜ਼ ਹੁੰਦੀ ਹੈ ? ਆਪਣੀ ਨੌਕਰੀ ਤੋਂ ਸੇਵਾ-ਮੁਕਤ ਹੋਣ ਤੋਂ ਬਾਅਦ ਉਨ੍ਹਾਂ ਨੂੰ ਅਜਿਹੀਆਂ ਚਿੰਤਾਵਾਂ ਅਕਸਰ ਹੀ ਦਬੋਚ ਲੈਂਦੀਆਂ ਹਨ। ਜਦੋਂ ਉਹ ਨੌਕਰੀ ਵਿੱਚ ਮਗਨ ਸਨ ਉਦੋਂ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਚਿੰਤਾ ਪਰੇਸ਼ਾਨ ਨਹੀਂ ਕਰਦੀ ਸੀ। ਇਹ ਚਿੰਤਾਵਾਂ ਅਜਿਹੇ ਪ੍ਰਸ਼ਨਾਂ ਵਾਂਗ ਸਨ ਜਿਨ੍ਹਾਂ ਦੇ ਕੋਈ ਉੱਤਰ ਹੁੰਦੇ ਹੀ ਨਹੀਂ, ਪਰ ਮਨ ਵਿਚ ਬਾਰ-ਬਾਰ ਉੱਠਣ ਕਾਰਣ ਇਹ ਸੋਚਣ ਤੇ ਮਜ਼ਬੂਰ ਹੋਣਾ ਪੈਂਦਾ ਸੀ ਅਤੇ ਉਸ ਮਜ਼ਬੂਰੀ ਤੋਂ ਜਾਨ ਬਚਾਉਣ ਲਈ ਉਹ ਆਮ ਤੌਰ ਤੇ ਬਾਹਰ ਨਿਕਲ ਜਾਂਦੇ ਸਨ।

ਪਹਿਲਾਂ ਭੂਦੇਵ ਚੌਧਰੀ ਕੋਲ ਸਚਮੁੱਚ ਹੀ ਸਮਾਂ ਨਹੀਂ ਹੁੰਦਾ ਸੀ। ਪਰ ਸੇਵਾ-ਮੁਕਤ ਹੋਣ ਤੋਂ ਬਾਅਦ ਉਨ੍ਹਾਂ ਕੋਲ ਏਨਾ ਸਮਾਂ ਸੀ ਕਿ ਬੀਤਦਾ ਹੀ ਨਹੀਂ ਸੀ। ਘਰ ਬੈਠਿਆਂ ਜਾਪਦਾ ਕਿ ਸਮਾਂ ਅਜਾਂਈ ਗੁਆ ਰਹੇ ਹਨ। ਹੁਣ ਤਾਂ ਅਭਿਆਸ ਹੋ ਗਿਆ ਹੈ। ਤੁਰਦੇ-ਫਿਰਦੇ ਰਹਿਣ ਨਾਲ ਸਮਾਂ ਨਸ਼ਟ ਹੋਣ ਦਾ ਭਾਵ ਪੈਦਾ ਨਹੀਂ ਹੁੰਦਾ। ਜਦੋਂ ਉਹ ਜਵਾਨ ਸਨ ਅਤੇ ਆਪਣੀ ਨੌਕਰੀ ਵਿੱਚ ਰੁੱਝੇ ਰਹਿੰਦੇ ਤਾਂ ਬੁੱਢੇ ਆਦਮੀਆਂ ਨੂੰ ਘੁੰਮਦੇ-ਫਿਰਦੇ ਵੇਖਦੇ ਤਾਂ ਉਨ੍ਹਾਂ ਨੂੰ ਹਾਸਾ ਆਉਂਦਾ ਸੀ। ਆਮ ਤੌਰ ਤੇ ਉਨ੍ਹਾਂ ਉੱਤੇ ਟਿੱਪਣੀ ਕਰਦੇ ਸਨ, "ਹੁਣ ਵੇਖੋ ਨਾ, ਇਸ ਬੁੱਢੇ ਕੋਲ ਕੋਈ ਕੰਮ ਹੈ ਨਹੀਂ ਤਾਂ ਫਿਰ ਘਰ ਵਿੱਚ ਬੈਠ ਕੇ ਵੀ ਕੀ ਕਰੇ ? ਉਨ੍ਹਾਂ ਨੇ ਧਿਆਨ ਦਿੱਤਾ ਕਿ ਜੇ ਕਿਸੇ ਦੇ ਘਰ ਵਿਆਹ ਦਾ ਆਯੋਜਨ ਹੁੰਦਾ ਤਾਂ ਮੰਡਪ ਵਿੱਚ ਜਾਂ ਤੰਬੂ ਵਿੱਚ ਬੈਠੇ-ਬੈਠੇ ਕਈ ਬੁੱਢੇ ਆਦਮੀ ਆਪਸ ਵਿੱਚ ਕਈ ਘੰਟੇ ਬੈਠੇ ਗੱਲਾਂ ਹੀ ਕਰਦੇ ਰਹਿੰਦੇ ਸਨ। ਉਦੋਂ ਤਾਂ ਇਨ੍ਹਾਂ ਗੱਪਾਂ ਦਾ ਕੋਈ ਕਾਰਣ ਉਨ੍ਹਾਂ ਦੀ ਸਮਝ ਵਿੱਚ ਨਹੀਂ ਆਉਂਦਾ ਸੀ, ਪਰ ਹੁਣ ਇਸ ਦਾ ਕਾਰਣ ਉਨ੍ਹਾਂ ਨੂੰ ਸਮਝ ਆ ਗਿਆ। ਉਹ ਲੋਕ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਨੂੰ ਲੈ ਕੇ ਉਨ੍ਹਾਂ ਦਾ ਹੱਲ ਲੱਭਣ ਦੇ ਸੰਬੰਧ ਵਿੱਚ ਤਰਕ-ਵਿਤਰਕ ਦੇ ਕੇ ਇਹ ਅਨੁਭਵ ਕਰਨ ਦਾ ਯਤਨ ਕਰਦੇ ਕਿ ਉਹ ਅਜੇ ਬੇਕਾਰ ਨਹੀਂ ਹੋਏ, ਹਾਲੇ ਉਹ ਜਿਉਂਦੇ ਹਨ, ਜੀਵਨ ਦੀ ਤਾਜ਼ਗੀ ਉਨ੍ਹਾਂ ਵਿੱਚ ਅਜੇ ਮੌਜੂਦ ਹੈ। ਜ਼ਿੰਦਗੀ ਦੀ ਰੰਗੀਨੀ ਅਤੇ ਪ੍ਰਕਾਸ਼ ਦੀ ਚਮਕ ਦੇ ਇਸ ਸਮਾਰੋਹ ਤੋਂ ਅਲੱਗ ਹੋ ਕੇ ਅਥਾਹ ਸੁੰਨੇਪਨ ਵਿੱਚ ਗੁਆਚ ਜਾਣ ਦੇ ਡਰ ਕਾਰਣ ਹੀ ਉਹ ਆਪਣੇ ਆਪ ਨੂੰ ਜੀਵਨ ਦੇ ਅਜਿਹੇ ਸਮਾਰੋਹਾਂ ਨਾਲ ਜੋੜ ਕੇ ਰੱਖਣਾ ਚਾਹੁੰਦੇ ਹਨ। ਚੌਧਰੀ ਵੀ ਹੁਣ ਇੱਧਰ-ਉਧਰ ਘੁੰਮਣ ਫਿਰਨ ਲੱਗ ਪਏ ਹਨ। ਪਹਿਲਾਂ ਜਿਨ੍ਹਾਂ ਦੇ ਘਰ ਕਦੇ ਨਾ ਗਏ, ਹੁਣ ਅਚਾਨਕ ਹੀ ਉਨ੍ਹਾਂ ਦੇ ਘਰ ਜਾ ਪਹੁੰਚਦੇ ਹਨ। ਜਰਾ ਜਿਹੀ ਨੇੜਤਾ ਹੁੰਦੇ ਹੀ ਉਸ ਦਾ ਸਹਾਰਾ ਲੈ ਕੇ ਪਹੁੰਚ ਜਾਂਦੇ ਹਨ। ਪਛਾਣ ਦੀ ਧੁੰਦਲੀ ਜਿਹੀ ਲੀਕ ਨਜ਼ਰ ਆਉਂਦੇ ਹੀ ਉਸੇ ਦੇ ਸਹਾਰੇ ਕਿਸੇ ਦੇ ਘਰ ਜਾ ਪਹੁੰਚਦੇ ਹਨ। ਰੋਜ਼ਾਨਾ ਸਵੇਰੇ ਉੱਠਦੇ ਹੀ ਸੋਚਣ ਵਿਚਾਰਨ ਲੱਗ ਜਾਂਦੇ ਹਨ ਕਿ 'ਅੱਜ ਕਿਸ ਦੇ ਘਰ ਜਾਇਆ ਜਾ ਸਕਦਾ ਹੈ ?"

ਉਨ੍ਹਾਂ ਦੇ ਇਕ ਬਹੁਤ ਪੁਰਾਣੇ ਅਧਿਆਪਕ ਸ੍ਰੀ ਪ੍ਰਫੁੱਲ ਦੱਤ ਅਜੇ ਵੀ ਜਿਉਂਦੇ ਹਨ। ਉਨ੍ਹਾਂ ਦੀ ਉਮਰ ਹੁਣ ਅੱਸੀ ਵਰ੍ਹਿਆਂ ਤੋਂ ਕੁਝ ਉੱਪਰ ਹੀ ਹੋਏਗੀ। ਬਹੁਤ ਪਹਿਲਾਂ ਉਨ੍ਹਾਂ ਨੇ ਭੂਦੇਵ ਚੌਧਰੀ ਨੂੰ ਪੜ੍ਹਾਇਆ ਸੀ। ਕੁਝ ਸਮਾਂ ਪਹਿਲਾਂ ਤਕ ਉਨ੍ਹਾਂ ਦੀ ਮੁਲਾਕਾਤ ਭੂਦੇਵ ਚੌਧਰੀ ਨਾਲ ਰਾਹ ਜਾਂ ਬਾਜ਼ਾਰ ਵਿੱਚ ਹੋ ਜਾਇਆ ਕਰਦੀ ਸੀ। ਪਰ ਹੁਣ ਕਾਫੀ ਦਿਨਾਂ ਤੋਂ ਉਹ ਨਜ਼ਰ ਨਹੀਂ ਆਏ। ਸਚਮੁੱਚ ਹੀ ਉਹ ਇਕ ਵਧੀਆ ਅਧਿਆਪਕ ਸਨ। ਆਪਣੇ ਵਿਸ਼ੇ ਨੂੰ ਬੜੀ ਸਪਸ਼ਟਤਾ ਨਾਲ ਸਮਝਾਇਆ ਕਰਦੇ ਸਨ। ਉਹ ਜਿਸ ਵਿਸ਼ੇ ਨੂੰ ਪੜ੍ਹਾਉਂਦੇ ਸਨ, ਉਸ ਵਿਸ਼ੇ ਵਿੱਚ ਕਈ-ਕਈ ਵਿਦਿਆਰਥੀ ਵਿਸ਼ਿਸ਼ਟਤਾ ਪ੍ਰਾਪਤ ਕਰਦੇ ਸਨ। ਜਿਸ ਵਰ੍ਹੇ ਚੌਧਰੀ ਨੇ ਇਮਤਿਹਾਨ ਦਿੱਤਾ ਸੀ, ਉਸ ਵਰ੍ਹੇ ਉਹ ਬਸ ਇਕੱਲੇ ਹੀ ਅਜਿਹੇ ਵਿਦਿਆਰਥੀ ਸਨ ਜਿਨ੍ਹਾਂ ਨੂੰ ਵਿਸ਼ਿਸ਼ਟਤਾ ਪ੍ਰਾਪਤ ਹੋਈ ਸੀ। ਉਦੋਂ ਸ੍ਰੀ ਦੱਤ ਨੇ ਉਨ੍ਹਾਂ ਨੂੰ ਅਸ਼ੀਰਵਾਦ ਦਿੰਦੇ ਹੋਏ ਕਿਹਾ ਸੀ, "ਪੁੱਤਰ ! ਤੂੰ ਮੇਰੀ ਇੱਜ਼ਤ ਰੱਖ ਲਈ।"

ਪਿਛਲੇ ਕੁਝ ਵਰ੍ਹਿਆਂ ਵਿੱਚ ਸ਼ਹਿਰ ਅੰਦਰ ਐਨੀ ਜ਼ਿਆਦਾ ਤਬਦੀਲੀ ਆ ਗਈ ਹੈ ਕਿ ਕਿਸੇ ਖ਼ਾਸ ਸਥਾਨ ਨੂੰ ਲੱਭਣਾ ਮੁਸ਼ਕਲ ਹੋ ਜਾਂਦਾ ਹੈ। ਤਿੰਨ-ਤਿੰਨ, ਚਾਰ-ਚਾਰ ਮੰਜ਼ਿਲਾਂ ਵਾਲੀਆਂ ਉੱਚੀਆਂ ਇਮਾਰਤਾਂ ਨਾਲ ਸ਼ਹਿਰ ਭਰ ਗਿਆ ਹੈ। ਐਨੀਆਂ ਅਣਗਿਣਤ ਗਲੀਆਂ ਬਣ ਗਈਆਂ ਹਨ ਕਿ ਕੀ ਕਹਿਣਾ ? ਚੌਧਰੀ ਸ੍ਰੀ ਦੱਤ ਦੇ ਘਰ ਪਹੁੰਚਣ ਲਈ ਜਾਣੇ-ਪਛਾਣੇ ਰਸਤਿਆਂ ਤੋਂ ਲੰਘਦੇ ਹੋਏ ਵੀ ਦੁਚਿੱਤੀ ਵਿੱਚ ਘਿਰ ਗਏ। ਉਹ ਕਿੱਥੇ ਆ ਨਿਕਲੇ ਹਨ ? ਪਾਨ ਦੀ ਦੁਕਾਨ ਸਾਮ੍ਹਣੇ ਕੁਝ ਨੌਜਵਾਨ ਮੁੰਡੇ ਖੜੇ ਹੋ ਕੇ ਆਪਸ ਵਿੱਚ ਗੱਲਾਂ ਕਰ ਰਹੇ ਸਨ। ਚੌਧਰੀ ਨੇ ਉਨ੍ਹਾਂ ਨੂੰ ਪੁੱਛਿਆ, "ਕਿਉਂ ਬੱਚਿਓ ! ਤੁਸੀਂ ਇਸ ਮੁਹੱਲੇ ਦੇ ਹੀ ਰਹਿਣ ਵਾਲੇ ਹੋ ?"

"ਹਾਂ, ਕੀ ਗੱਲ ਹੈ ? ਦੱਸੋ।"

"ਪ੍ਰੋਫ਼ੈਸਰ ਪ੍ਰਫੁੱਲ ਦੱਤ ਦਾ ਮਕਾਨ ਕਿਹੜਾ ਹੈ, ਤੁਸੀਂ ਦੱਸ ਸਕਦੇ ਹੋ ?"

"ਪ੍ਰੋਫ਼ੈਸਰ ? ਇੱਥੇ ਤਾਂ ਕੋਈ ਪ੍ਰੋਫ਼ੈਸਰ ਨਹੀਂ ਰਹਿੰਦਾ।"

"ਮੇਰਾ ਮਤਲਬ ਹੈ ਕਿ ਉਹ ਬਹੁਤ ਪਹਿਲਾਂ ਪ੍ਰੋਫ਼ੈਸਰ ਸਨ। ਹੁਣ ਸੇਵਾ-ਮੁਕਤ ਹੋ ਚੁੱਕੇ ਹਨ।"

ਪਾਨ ਦੀ ਦੁਕਾਨ ਵਾਲੇ ਨੇ ਉਨ੍ਹਾਂ ਨੂੰ ਆਪਣੇ ਕੋਲ ਬੁਲਾਇਆ।

"ਬੜੇ ਬਜ਼ੁਰਗ ਆਦਮੀ ਹਨ, ਹੈ ਨਾ ?"

"ਹਾਂ, ਹਾਂ।"

"ਫਿਰ ਠੀਕ ਹੈ, ਮੈਂ ਸਮਝ ਗਿਆ। ਸ਼ੰਭੂ ਦੱਤ ਦੇ ਬਾਬਾ, ਭਾਵ ਉਸ ਦੇ ਦਾਦਾ ਜੀ ਬਾਰੇ ਪੁੱਛ ਰਹੇ ਹਨ। ਉਨ੍ਹਾਂ ਦਾ ਮਕਾਨ ਤਾਂ ਔਹ ਸਾਮ੍ਹਣੇ ਵਾਲਾ ਹੀ ਹੈ।"

ਚੌਧਰੀ ਨੇ ਧਿਆਨ ਨਾਲ ਵੇਖਿਆ। ਇਕ ਜ਼ਮਾਨੇ ਵਿੱਚ ਇਹ ਮਕਾਨ ਬੜਾ ਹੀ ਖ਼ੂਬਸੂਰਤ ਸੀ। ਹੁਣ ਉਸ ਦੀ ਹਾਲਤ ਬੜੀ ਖਸਤਾ ਹੋ ਗਈ ਸੀ। ਉਸ ਦੇ ਆਲੇ-ਦੁਆਲੇ ਦੋਵੇਂ ਪਾਸੇ ਬਹੁਮੰਜ਼ਲੀਆਂ ਇਮਾਰਤਾਂ ਬਣ ਗਈਆਂ ਸਨ, ਜਿਸ ਕਾਰਣ ਉਹ ਉਨ੍ਹਾਂ ਦੋਵਾਂ ਦੇ ਵਿਚਕਾਰ ਫਸ ਜਿਹਾ ਗਿਆ ਸੀ।

ਦੱਤ ਸਾਹਿਬ ਦੇ ਮਕਾਨ ਦੇ ਸਾਮ੍ਹਣੇ ਵਾਲਾ ਬਰਾਂਡਾ ਬਾਂਸ ਦੇ ਡੰਡਿਆਂ ਨਾਲ ਬਣਿਆ ਜਾਲੀਦਾਰ ਕੰਧ ਨਾਲ ਘਿਰਿਆ ਹੋਇਆ ਹੈ। ਉਨ੍ਹਾਂ ਦੇਖਿਆ ਕਿ ਪ੍ਰੋਫ਼ੈਸਰ ਦੱਤ ਉਸੇ ਬਰਾਂਡੇ ਵਿੱਚ ਇਕ ਆਰਾਮਕੁਰਸੀ 'ਤੇ ਬੈਠੇ ਹੋਏ ਹਨ।

"ਪ੍ਰਣਾਮ, ਗੁਰੂ ਜੀ !"

ਪ੍ਰੋਫ਼ੈਸਰ ਦੱਤ ਨੇ ਕੋਸ਼ਿਸ਼ ਕੀਤੀ, ਪਰ ਉਹ ਪਛਾਣ ਨਾ ਸਕੇ। ਬੂਹਾ ਖੋਲ੍ਹ ਕੇ ਉਹ ਬੜੀ ਦੇਰ ਤਕ ਚੌਧਰੀ ਦੇ ਚਿਹਰੇ ਵੱਲ ਤੱਕਦੇ ਰਹੇ, ਪਰ ਕੁਝ ਨਿਸ਼ਚਿਤ ਨਾ ਕਰ ਸਕੇ। ਫਿਰ ਚੌਧਰੀ ਨੇ ਹੀ ਯਾਦ ਦਿਲਾਇਆ "ਮੈਂ, ਭੂਦੇਵ ਹਾਂ, ਗੁਰੂ ਜੀ !"

"ਅਰੇ ! ਆਓ, ਆਓ, ਅੰਦਰ ਆਓ।"

ਭੂਦੇਵ ਚੌਧਰੀ ਨੂੰ ਆਪਣੇ ਘਰ ਵੇਖ ਕੇ ਉਹ ਬੜੇ ਖੁਸ਼ ਹੋਏ। "ਚੰਗਾ ਇਹ ਦੱਸੋ, ਇਥੇ ਬੈਠੋਗੇ ਜਾਂ ਅੰਦਰ ਕਮਰੇ ਵਿੱਚ ਬੈਠਣਾ ਚਾਹੋਗੇ ?"

"ਇੱਥੇ ਹੀ ਠੀਕ ਹੈ, ਗੁਰੂ ਜੀ ?"

"ਚੰਗਾ, ਹੁਣ ਦੱਸ, ਕੀ ਹਾਲ-ਚਾਲ ਹੈ ਤੇਰਾ ? ਤੂੰ ਤਾਂ ਵਿਸ਼ਵਵਿਦਿਆਲੇ ਦੇ

ਬਣਾਏ ਮਕਾਨਾਂ ਵਿੱਚ ਹੀ ਰਹਿੰਦਾ ਹੈ ਨਾ ?"

"ਨਹੀਂ ਗੁਰੂ ਜੀ ! ਉੱਥੋਂ ਤਾਂ ਮੈਂ ਸੇਵਾ-ਮੁਕਤ ਹੋ ਗਿਆ ਹਾਂ।"

"ਸੇਵਾ-ਮੁਕਤ ਹੋ ਗਏ ? ਕਦੋਂ ?"

"ਤਿੰਨ-ਚਾਰ ਸਾਲ ਪਹਿਲਾਂ ਹੀ।"

"ਵਾਹ ਭਈ ! ਦੇਖੋ ਨਾ। ਵਕਤ ਕਿੰਨੀ ਤੇਜ਼ੀ ਨਾਲ ਲੰਘ ਜਾਂਦਾ ਹੈ, ਕੁਝ ਪਤਾ ਹੀ ਨਹੀਂ ਲੱਗਦਾ। ਖੈਰ, ਕੋਈ ਗੱਲ ਨਹੀਂ। ਹੋਰ ਬਾਕੀ ਸਭ ਠੀਕ-ਠਾਕ ਹੈ ਨਾ ?"

"ਤੁਹਾਡੀ ਦਇਆ ਹੈ। ਪਹਿਲਾਂ 'ਬੁਕਸ ਲਿਮਿਟਿਡ' ਦੀ ਦੁਕਾਨ ਤੇ ਅਕਸਰ ਹੀ ਤੁਹਾਡੇ ਦਰਸ਼ਨ ਹੋ ਜਾਂਦੇ ਸਨ। ਪਰ ਇੱਧਰ ਕਾਫੀ ਦਿਨਾਂ ਤੋਂ ਤੁਹਾਨੂੰ ਦੇਖਿਆ ਨਹੀਂ। ਇਸ ਲਈ ਦਿਲ ਕੀਤਾ ਕਿ ਕਿਉਂ ਨਾ ਤੁਹਾਨੂੰ ਘਰ ਜਾ ਕੇ ਤੁਹਾਡਾ ਹਾਲ-ਚਾਲ ਜਾਣ ਲਵਾਂ। ਇਸ ਲਈ ਇੱਧਰ ਆ ਗਿਆ। ਤੁਹਾਡੀ ਸਿਹਤ ਕਿਸ ਤਰ੍ਹਾਂ ਹੈ ਗੁਰੂ ਜੀ ?

"ਨਹੀਂ ਜੀ, ਨਹੀਂ। ਹੋਰ ਦਿਖਾਵਾ ਕਰਦਿਆਂ ............"ਪ੍ਰਫੁੱਲ ਦੱਤ ਨੇ ਨਾਹ ਵਿੱਚ ਸਿਰ ਹਿੱਲਾ ਦਿੱਤਾ।

"ਫਿਰ ਕਿਹੜੀ ਬਿਮਾਰੀ ਹੈ ?"

"ਉਂਜ ਤਾਂ ਕੋਈ ਬਿਮਾਰੀ ਨਹੀਂ ਹੈ, ਪਰ ਕਮਜ਼ੋਰੀ ਏਨੀ ਆ ਗਈ ਹੈ ਕਿ ਕੀ ਦੱਸਾਂ। ਅੱਜ ਛੇ ਮਹੀਨੇ ਹੋ ਗਏ ਹਨ, ਘਰੋਂ ਬਾਹਰ ਪੈਰ ਨਹੀਂ ਪਾਇਆ। ਥੋੜ੍ਹੀ ਦੇਰ ਲਈ ਖੜੇ ਹੋਣ ਤੇ ਸਿਰ ਵਿੱਚ ਤੇਜ਼ ਚੱਕਰ ਆਉਣ ਲੱਗਦੇ ਹਨ।"

"ਬਲੱਡ-ਪ੍ਰੈਸ਼ਰ (ਖੂਨ ਦਾ ਦਾਬ) ਚੈੱਕ ਕਰਵਾਇਆ ?"

"ਹਾਂ ਕਰਵਾਇਆ ਸੀ। ਡਾਕਟਰ ਅਨੁਸਾਰ ਉਹ ਬਹੁਤ ਜ਼ਿਆਦਾ ਹੈ।"

"ਫਿਰ ਕਿਹੜੀ ਦਵਾਈ ਲੈ ਰਹੇ ਹੋ ? ਏਡਿਲਫਿਨ ਖਾ ਰਹੇ ਹੋ ਕੀ ?"

"ਨਹੀਂ ਜੀ। ਹੁਣ ਹਾਲਤ ਇਹ ਹੈ ਕਿ ਏਡਿਲਫਿਨ ਦਾ ਕੁਝ ਅਸਰ ਨਹੀਂ ਹੁੰਦਾ। ਡਾਕਟਰ ਕੋਈ ਹੋਰ ਹੀ ਦਵਾਈ ਦੇ ਰਹੇ ਹਨ। ਚੰਗਾ, ਇਹ ਸਭ ਛੱਡੋ ਵੀ। ਬੋਲੋ, ਚਾਹ ਪੀਓਗੇ ?"

"ਨਹੀਂ ਗੁਰੂ ਜੀ ! ਚਾਹ ਦੀ ਲੋੜ ਨਹੀਂ।"

"ਕਿਉਂ ਭਾਈ ? ਲੋੜ ਕਿਉਂ ਨਹੀਂ। ਚਾਹ ਵੀ ਨਹੀਂ ਪੀਓਗੇ ? ਇਸ ਤਰ੍ਹਾਂ ਹੀ ਚਲੇ ਜਾਓਗੇ ?"

ਉਨ੍ਹਾਂ ਦਾ ਬਲੱਡ-ਪ੍ਰੈਸ਼ਰ ਕਿਤੇ ਵਧ ਨਾ ਜਾਵੇ ਇਸ ਡਰ ਕਾਰਣ ਚੌਧਰੀ ਬਿਨਾਂ ਬੋਲੇ ਚੁੱਪਚਾਪ ਬੈਠੇ ਰਹੇ। ਪ੍ਰਫੁੱਲ ਸਾਹਿਬ ਘਰ ਦੇ ਅੰਦਰ ਚਲੇ ਗਏ। ਉਹ ਬਹੁਤ ਬੁੱਢੇ ਲੱਗ ਰਹੇ ਸਨ। ਉਨ੍ਹਾਂ ਦੀ ਹਾਲਤ ਵੇਖ ਕੇ ਇਕਦਮ ਚੌਧਰੀ ਦੇ ਮਨ ਵਿੱਚ ਉਸ ਨਾਲ ਮਿਲਦੀ-ਜੁਲਦੀ ਇਕ ਉਪਮਾ ਯਾਦ ਆ ਗਈ ਅਤੇ ਉਸ ਉਪਮਾ ਬਾਰੇ ਸੋਚਦੇ ਹੀ ਚੌਧਰੀ ਘਬਰਾ ਗਏ। ਪ੍ਰਫੁੱਲ ਦੱਤ ਦੇ ਜਾਣ ਸਮੇਂ ਉਨ੍ਹਾਂ ਦੀ ਧੌਣ ਚਿੜੀ ਦੇ ਬੱਚੇ ਵਰਗੀ ਲੱਗ ਰਹੀ ਸੀ। ਜਦੋਂ ਬੱਚੇ ਛੋਟੇ ਹੁੰਦੇ ਹਨ, ਉਨ੍ਹਾਂ ਦੇ ਖੰਭ ਨਹੀਂ ਨਿਕਲੇ ਹੁੰਦੇ, ਉਸ ਵੇਲੇ ਉਨ੍ਹਾਂ ਦੀ ਧੌਣ ਵਰਗੀ ਹੁੰਦੀ ਹੈ।

ਪ੍ਰੋਫੈਸਰ ਦੱਤ ਜਦੋਂ ਵਾਪਸ ਆਏ ਤਾਂ ਆਪਣਾ ਰੋਣਾ ਰੋਣ ਲੱਗ ਪਏ, "ਪਹਿਲਾਂ ਤਾਂ ਕਿਤਾਬਾਂ ਦੇ ਸਹਾਰੇ ਦਿਨ ਬੀਤ ਜਾਂਦਾ ਸੀ। ਪਰ ਹੁਣ ਤਾਂ ਉਹ ਵੀ ਨਹੀਂ ਪੜ੍ਹ

ਸਕਦਾ। ਕਦੇ ਪੜ੍ਹਨ ਦੀ ਕੋਸ਼ਿਸ ਕਰਦਾ ਹਾਂ ਤਾਂ ਦੋ ਤੁਕਾਂ ਪੜ੍ਹਦੇ ਹੀ ਅੱਖਾਂ 'ਚੋਂ ਪਾਣੀ ਵਗਣ ਲੱਗ ਜਾਂਦਾ ਹੈ। ਰਾਤ ਵੇਲੇ ਤਾਂ ਬਿਲਕੁਲ ਹੀ ਕੁਝ ਨਹੀਂ ਕਰ ਸਕਦਾ। ਮੇਰੇ ਲਈ ਤਾਂ ਸਭ ਤੋਂ ਵੱਡੀ ਇਹ ਹੀ ਸਜਾ ਹੋ ਗਈ ਹੈ।"

ਚੌਧਰੀ ਹੁਣ ਪ੍ਰੋਫ਼ੈਸਰ ਦੱਤ ਦੀ ਮਾਨਸਿਕ ਹਾਲਤ ਨੂੰ ਚੰਗੀ ਤਰ੍ਹਾਂ ਸਮਝ ਗਏ ਸਨ। ਹੁਣ ਤਾਂ ਉਹ ਵਿਚਾਰੇ ਪੂਰੀ ਤਰ੍ਹਾਂ ਸੰਗੀ-ਸਾਥੀ ਤੋਂ ਹੀਣ, ਇਕਦਮ ਇਕੱਲੇ ਹੋ ਗਏ ਸਨ। ਸਿਰਫ਼ ਮਨੁੱਖਾਂ ਦੇ ਸਾਥ ਤੋਂ ਹੀ ਨਹੀਂ, ਘਟਨਾਵਾਂ ਦੇ ਪ੍ਰਵਾਹ ਤੋਂ ਵੀ ਪੂਰੀ ਤਰ੍ਹਾਂ ਅਲੱਗ-ਥਲੱਗ।

ਪ੍ਰੋਫ਼ੈਸਰ ਦੱਤ ਕਹਿੰਦੇ ਜਾ ਰਹੇ ਸਨ, "ਮੇਰੇ ਆਪਣੇ ਪੁੱਤਰ ਤਾਂ ਵਿਦੇਸ਼ਾਂ ਵਿੱਚ ਉੱਚੇ ਅਹੁਦਿਆਂ ਉੱਤੇ ਕੰਮ ਕਰਦੇ ਹਨ। ਮੈਂ ਤਾਂ ਅਧਿਆਪਕ ਦੀ ਨੌਕਰੀ ਤੋਂ ਸੇਵਾ-ਮੁਕਤ ਹੋਣ ਬਾਅਦ ਕੋਲਕਾਤਾ ਵਿੱਚ ਹੀ ਜ਼ਮੀਨ ਖਰੀਦ ਕੇ ਇਕ ਮਕਾਨ ਬਣਵਾ ਲਿਆ। ਪਰ ਉੱਥੇ ਰਹਿੰਦੇ ਮਹਿਸੂਸ ਕੀਤਾ ਕਿ ਨਹੀਂ, ਮੈਂ ਉੱਥੇ ਨਹੀਂ ਰਹਿ ਸਕਦਾ ਹਾਂ। ਥੋੜ੍ਹੇ ਦਿਨ ਹੀ ਉੱਥੇ ਰਹਿ ਕੇ ਮੈਂ ਉਸ ਮਾਹੌਲ ਤੋਂ ਉਚਾਟ ਹੋ ਗਿਆ। ਬੈਚੇਨੀ ਜਿਹੀ ਹੋਣ ਲੱਗ ਪਈ। ਜਗ੍ਹਾ, ਮਕਾਨ, ਜ਼ਮੀਨ ਸਭ ਕੁਝ ਵੇਚ ਕੇ ਇੱਥੇ ਭੱਜ ਆਇਆ। ਅਸਲ ਵਿਚ ਆਪਣੇ ਇਸ ਸਰੀਰ ਦੀ ਨਸ-ਨਸ ਤਾਂ ਆਪਣੀ ਇਸ ਮਿੱਟੀ ਨਾਲ ਜੁੜੀ ਹੋਈ ਹੈ। ਇਹ ਥਾਂ ਛੱਡ ਕੇ ਕਿੱਧਰੇ ਹੋਰ ਜਾਣਾ ਮੇਰੇ ਲਈ ਬਿਲਕੁਲ ਅਸੰਭਵ ਹੈ। ਇਹ ਗੱਲ ਹੋਰ ਕੋਈ ਨਹੀਂ ਸਮਝ ਸਕਦਾ। ਮੇਰੇ ਮਿੱਤਰ-ਸੰਬੰਧੀ ਮੇਰੇ ਇਸ ਤਰ੍ਹਾਂ ਇੱਥੇ ਰਹਿਣ ਤੇ ਬਹੁਤ ਖਿੱਝਦੇ ਹਨ, ਮੇਰੇ ਤੋਂ ਨਾਰਾਜ਼ ਹਨ। ਪਰ ਮੈਂ ਕੀ ਕਰਾਂ ? ਮੈਂ ਮਜ਼ਬੂਰ ਹਾਂ। ਮੈਂ ਇਹ ਜਗ੍ਹਾ ਛੱਡ ਕੇ ਹੋਰ ਕਿੱਧਰੇ ਨਹੀਂ ਜਾ ਸਕਦਾ।"

ਇਹੀ ਤਾਂ ਹੈ ਇਕ ਜੀਵਨ ਦੀ ਬਹੁਤ ਹੀ ਕਰੁਣਾਮਈ ਸਥਿਤੀ। ਇਕ ਆਦਰਸ਼ਵਾਦੀ ਅਧਿਆਪਕ ਵਲੋਂ ਆਪਣੇ ਮਨ ਨਾਲ ਪੂਰੀ ਤਰ੍ਹਾਂ ਇਕਮਿਕ ਹੋਈ ਧਰਤੀ 'ਤੇ ਬਣੇ ਰਹਿਣ ਦੀ ਹਰ ਸੰਭਵ ਕੋਸ਼ਿਸ਼। ਮਨੋਂ ਜਿਨ੍ਹਾਂ ਨੂੰ ਆਪਣੇ ਨਾਲ ਜੋੜਿਆ ਉਨ੍ਹਾਂ ਨਾਲ ਹੀ ਜ਼ਿੰਦਗੀ ਗੁਜ਼ਾਰਨ ਦੀ ਇੱਛਾ ਕਰਨਾ। ਨੌਕਰੀ ਸਮੇਂ ਜਿਸ ਕਾਲਜ ਵਿੱਚ ਉਹ ਕੰਮ ਕਰਦੇ ਸਨ, ਅਜੇ ਤਕ ਆਪਣੇ ਆਪ 'ਨੂੰ ਉਸ ਕਾਲਜ ਦਾ ਅਟੁੱਟ ਅੰਗ ਸਮਝਦੇ ਹਨ। ਉਸ ਕਾਲਜ ਦੇ ਵਿਦਿਆਰਥੀ ਹੋਣ, ਭਾਵੇਂ ਅਧਿਆਪਕ ਹੋਣ, ਉਹ ਹਰ ਅਜਿਹੇ ਆਦਮੀ ਨਾਲ ਆਪਣੀ ਨੇੜਤਾ ਮਹਿਸੂਸ ਕਰਦੇ ਹਨ। ਹਾਲਾਂ ਕਿ ਉਸ ਕਾਲਜ ਤੋਂ ਉਹ ਪਤਾ ਨਹੀਂ ਕਦੋਂ ਦੇ ਸੇਵਾ-ਮੁਕਤ ਹੋ ਗਏ ਹਨ। ਉਹ ਕਾਲਜ ਤਾਂ ਉਨ੍ਹਾਂ ਨੂੰ ਕਦੋਂ ਦਾ ਭੁੱਲਾ ਚੁੱਕਾ ਹੈ, ਪਰ ਉਹ ਅਜੇ ਤਕ ਆਪਣੇ ਕਾਲਜ ਨੂੰ ਭੁਲਾ ਨਹੀਂ ਸਕੇ। ਇਹ ਹੀ ਤਾਂ ਜੀਵਨ ਦੀ ਬੇਵੱਸੀ ਹੈ।

ਉਸ ਕਾਲਜ ਤੋਂ ਸੇਵਾ-ਮੁਕਤ ਹੋਣ ਤੋਂ ਬਾਅਦ ਵੀ ਉਹ ਆਪਣੇ ਵਿਭਾਗ ਵਿੱਚ ਲਗਾਤਾਰ ਆਉਂਦੇ-ਜਾਂਦੇ ਰਹਿੰਦੇ ਸਨ। ਵਰ੍ਹਿਆਂ ਪੁਰਾਣੇ ਆਪਣੇ ਇਸ ਅਭਿਆਸ ਨੂੰ ਉਨ੍ਹਾਂ ਨੇ ਛੱਡਿਆ ਨਹੀਂ ਸੀ। ਨੌਜਵਾਨ ਅਧਿਆਪਕ ਆਮ ਤੌਰ ਤੇ ਉਨ੍ਹਾਂ ਦੇ ਹੀ ਪੁਰਾਣੇ ਵਿਦਿਆਰਥੀ ਸਨ। ਇਸ ਲਈ ਉਨ੍ਹਾਂ ਨੂੰ ਲੋੜ ਅਨੁਸਾਰ ਸਲਾਹ-ਮਸ਼ਵਰਾ ਬਿਨਾਂ ਪੁੱਛੇ ਹੀ ਦਿੰਦੇ ਰਹਿੰਦੇ ਸਨ। ਪਰ ਹੌਲੀ-ਹੌਲੀ ਉਹ ਸਮਝ ਗਏ ਕਿ ਅਧਿਆਪਕਾਂ ਨੂੰ ਇਹ

ਗੱਲ ਪਸੰਦ ਨਹੀਂ ਆ ਰਹੀ। ਉਹ ਤਾਂ ਇਸ ਨੂੰ ਇਸ ਤਰ੍ਹਾਂ ਲੈਂਦੇ ਸਨ ਕਿ ਜਿਸ ਆਦਮੀ ਕੋਲ ਹੁਣ ਕੋਈ ਅਧਿਕਾਰ ਨਹੀਂ ਹੈ, ਜੋ ਉਨ੍ਹਾਂ ਦਾ ਕੁਝ ਵਿਗਾੜ ਸਕਣ ਦੀ ਤਾਕਤ ਨਾ ਰੱਖਦਾ ਹੋਵੇ, ਭਲਾ ਉਹ ਕਿਉਂ ਬੇਮਤਲਬ ਹੀ ਉਨ੍ਹਾਂ ਦੇ ਕੰਮਾਂ ਵਿੱਚ ਦਖ਼ਲਅੰਦਾਜ਼ੀ ਕਰੇ ? ਪ੍ਰੋਫ਼ੈਸਰ ਦੱਤ ਨੂੰ ਬੜਾ ਪਛਤਾਵਾ ਹੋਇਆ। ਉਨ੍ਹਾ ਨੂੰ ਇਸ ਗੱਲ ਦੀ ਸਮਝ ਬਹੁਤ ਪਹਿਲਾਂ ਹੀ ਆ ਜਾਣੀ ਚਾਹੀਦੀ ਸੀ। ਪਰੰਤੂ ਨਹੀਂ, ਉਨ੍ਹਾਂ ਨੂੰ ਇਸ ਗੱਲ ਦੀ ਸਮਝ ਉਦੋਂ ਜਾ ਕੇ ਆਈ ਜਦੋਂ ਨਵੇਂ ਲੈਕਚਰਾਰਾਂ ਨੇ ਉਨ੍ਹਾਂ ਦੇ ਇਨ੍ਹਾਂ ਸੁਝਾਵਾਂ ਪ੍ਰਤੀ ਆਪਣੀ ਖਿੱਝ ਨੂੰ ਖੁੱਲ੍ਹੇ ਤੌਰ ਤੇ ਪ੍ਰਗਟ ਕੀਤਾ। ਸ਼ਾਇਦ ਉਸ ਦਿਨ ਉਹ ਪੂਰੀ ਤਰ੍ਹਾਂ ਇਕੱਲੇ ਹੋ ਗਏ ਸਨ। ਸਾਰੇ ਸੰਗੀ-ਸਾਥੀ ਛੁੱਟ ਗਏ। ਹੁਣ ਤਕ ਜੋ ਨਾਸਮਝੀ ਕਰਦੇ ਆ ਰਹੇ ਸਨ, ਉਸ ਤੋਂ ਏਨੇ ਸ਼ਰਮਿੰਦਾ ਹੋਏ ਕਿ ਉਨ੍ਹਾਂ ਨੇ ਸ਼ਰਮ ਨਾਲ ਆਪਣੇ ਆਪ ਨੂੰ ਇਕ ਕੁੰਜੇ ਵਿੱਚ ਬੰਦ ਕਰ ਲਿਆ। ਆਪਣੇ ਆਲੇ-ਦੁਆਲੇ ਇਕ ਅਜਿਹਾ ਪਰਦਾ ਬਣਾ ਲਿਆ, ਜੋ ਸਮੇਂ ਨਾਲ ਹੋਰ ਵੀ ਮੋਟਾ ਅਤੇ ਮਜ਼ਬੂਤ ਹੁੰਦਾ ਗਿਆ। ਲੋਕ-ਜੀਵਨ ਤੋਂ ਉਹ ਇਕਦਮ ਦੂਰ ਹੋ ਗਏ।

ਉਂਜ, ਇਹ ਜ਼ਰੂਰ ਸੀ ਕਿ ਉਹ ਆਪਣੇ ਆਪ ਨੂੰ ਭਾਵੇਂ ਕਿੰਨਾ ਵੀ ਆਲੇ-ਦੁਆਲੇ ਦੇ ਮਾਹੌਲ ਤੋਂ ਦੂਰ ਰੱਖਣ, ਫਿਰ ਵੀ ਆਪਣੇ ਕਾਲਜ ਦਾ ਨਾਂ ਸੁਣਦੇ ਹੀ ਉਨ੍ਹਾਂ ਦੇ ਮਨ ਦੇ ਤਾਰ ਵੱਜਣ ਲੱਗ ਜਾਂਦੇ। ਜਦੋਂ ਕਦੇ ਬੀ.ਐਸ.ਸੀ. ਦੇ ਇਮਤਿਹਾਨ ਦਾ ਨਤੀਜਾ ਨਿਕਲਦਾ ਤਾਂ ਉਸ ਨੂੰ ਜਾਣਨ ਲਈ ਉਹ ਉਤਸੁਕ ਹੋ ਜਾਂਦੇ। ਉਨ੍ਹਾਂ ਦਾ ਉਤਸ਼ਾਹ ਐਨਾ ਜ਼ਿਆਦਾ ਵਧ ਜਾਂਦਾ ਕਿ ਜਿਸ ਆਦਮੀ ਦਾ ਉਸ ਨਤੀਜੇ ਨਾਲ ਕੁਝ ਲੈਣਾ-ਦੇਣਾ ਨਾ ਹੋਵੇ, ਕੋਈ ਵਾਸਤਾ ਹੀ ਨਹੀਂ, ਉਸ ਨੂੰ ਵੀ ਬੜੇ ਉਤਸ਼ਾਹ ਨਾਲ ਦੱਸਣ ਲੱਗਦੇ, "ਜਾਣਦੇ ਹੋ, ਇਸ ਵਾਰ ਵੀ ਮੇਰੇ ਹੀ ਕਾਲਜ ਦਾ ਵਿਦਿਆਰਥੀ ਪਹਿਲੀ ਸ਼੍ਰੇਣੀ ਵਿੱਚ ਆਇਆ ਹੈ। ਏਨਾ ਹੀ ਨਹੀਂ, ਸਾਰੀ ਜਮਾਤ ਵਿੱਚ ਜਿਹੜੇ ਚਾਰ ਵਿਦਿਆਰਥੀ ਪਹਿਲੀ ਸ਼੍ਰੇਣੀ ਵਿੱਚ ਪਾਸ ਹੋਏ, ਉਨ੍ਹਾਂ ਵਿਚੋਂ ਤਿੰਨ ਤਾਂ ਮੇਰੇ ਹੀ ਕਾਲਜ ਦੇ ਹਨ।"

ਜਦ ਕਿ ਹਾਲਤ ਇਹ ਹੈ ਕਿ ਉਸ ਕਾਲਜ ਦੇ ਵਿਦਿਆਰਥੀ ਉਨ੍ਹਾਂ ਨੂੰ ਪਛਾਣਦੇ ਵੀ ਨਹੀਂ। ਵਿਦਿਆਰਥੀ ਤਾਂ ਕੀ, ਬਹੁਤੇ ਅਧਿਆਪਕ ਵੀ ਉਨ੍ਹਾਂ ਨੂੰ ਪਛਾਣਦੇ ਨਹੀਂ, ਜਾਣਦੇ ਵੀ ਨਹੀਂ। ਉਨ੍ਹਾਂ ਦੀ ਹਾਲਤ ਅਜਿਹੀ ਹੈ ਜਿਵੇਂ ਕਿਸੇ ਵਿਸ਼ਾਲ ਬਗ਼ੀਚੇ ਦੇ ਕੋਨੇ ਵਿੱਚ ਪਈ ਪੁਰਾਣੀ ਟੁੱਟੀ ਮੂਰਤੀ ਦੀ ਹੋਵੇ। ਘੁੰਮਦੇ-ਫਿਰਦੇ ਕੋਈ ਉਧਰ ਆ ਪਹੁੰਚੇ ਤਾਂ ਸੁਭਾਵਿਕ ਉਤਸੁਕਤਾ ਨਾਲ ਇਹ ਪੁੱਛ ਬੈਠਦਾ ਹੈ, "ਕਿਉਂ ਭਾਈ ? ਇਹ ਮੂਰਤੀ ਕਿਸ ਦੀ ਹੈ ?"

ਕਾਲਜ ਦੇ ਅਧਿਆਪਕਾਂ ਦੇ ਸਟਾਫ਼ਰੂਮ ਵਿੱਚ ਜਦੋਂ ਕਦੇ ਵੀ ਪ੍ਰੋਫ਼ੈਸਰ ਦੱਤ ਦੀ ਚਰਚਾ ਚਲ ਪੈਂਦੀ ਤਾਂ ਨਵੇਂ ਅਧਿਆਪਕਾਂ ਵਿੱਚੋਂ ਕੋਈ ਪੁੱਛਣ ਲੱਗਦਾ, "ਪ੍ਰਫੁੱਲ ਦੱਤ ? ਉਹ ਆਦਮੀ ਕੌਣ ਹੈ, ਭਾਈ ? ਆਖ਼ਿਰ ਕੌਣ ਹੈ ਇਹ ਪ੍ਰਫੁੱਲ ਦੱਤ ?"

# 13

ਭੂਦੇਵ ਚੌਧਰੀ ਦੀਆਂ ਦੋ ਹੀ ਧੀਆਂ ਸਨ। ਉਨ੍ਹਾਂ ਵਿੱਚੋਂ ਵੱਡੀ ਧੀ ਰਾਨੂੰ ਬਹੁਤ ਗੰਭੀਰ ਸੁਭਾਅ ਵਾਲੀ ਹੈ। ਉਸ ਦਾ ਪਤੀ ਭਾਵ ਚੌਧਰੀ ਸਾਹਿਬ ਦਾ ਵੱਡਾ ਜਵਾਈ ਰਮੇਸ਼ ਬਰੂਆ ਇਸ ਇਲਾਕੇ ਦਾ ਬੜਾ ਹੀ ਪ੍ਰਸਿੱਧ ਡਾਕਟਰ ਹੈ। ਚੌਵੀ ਘੰਟੇ ਕੰਮ 'ਚ ਰੁੱਝਾ ਰਹਿੰਦਾ ਹੈ। ਇੱਥੋਂ ਤਕ ਕਿ ਸਮਾਜ ਵਿੱਚ ਰਹਿੰਦੇ ਹੋਏ ਜਿਨ੍ਹਾਂ ਸੰਬੰਧਾਂ ਨੂੰ ਬਣਾਈ ਰੱਖਣਾ ਬਹੁਤ ਜ਼ਰੂਰੀ ਹੁੰਦਾ ਹੈ, ਉਨ੍ਹਾਂ ਸੰਬੰਧਾਂ ਦੀ ਵੀ ਰੱਖਿਆ ਨਹੀ ਕਰ ਸਕਿਆ। ਚੌਧਰੀ ਦਾ ਛੋਟਾ ਜਵਾਈ ਰਮੇਸ਼ ਇੰਜੀਨੀਅਰ ਹੈ। ਉਹ ਬੜਾ ਹੀ ਮੂੰਹਫਟ ਹੈ। ਅਕਸਰ ਆਪਣੇ ਸਹੁਰੇ ਸਾਮ੍ਹਣੇ ਅਜਿਹੀਆਂ ਗੱਲਾਂ ਕਹਿ ਦਿੰਦਾ ਜੋ ਬਜ਼ੁਰਗ ਲੋਕਾਂ, ਵਿਸ਼ੇਸ਼ ਕਰਕੇ ਸਹੁਰੇ ਸਾਮ੍ਹਣੇ ਤਾਂ ਕਹਿਣੀ ਹੀ ਨਹੀਂ ਚਾਹੀਦੀ ਸੀ, ਪਰ ਆਦਤ ਤੋਂ ਲਾਚਾਰ ਉਹ ਕਹਿ ਹੀ ਦੇਂਦਾ। ਇਸ ਕਰਕੇ ਉਸ ਨੂੰ ਆਪਣੀ ਪਤਨੀ ਅਨੀਤਾ ਦੀਆਂ ਝਿੜਕਾਂ ਵੀ ਖਾਣੀਆਂ ਪੈਂਦੀਆਂ ਸਨ।

''ਤੁਸੀ ਇਕ ਮੁੰਡੇ ਨੂੰ ਰੱਖਣ ਦੀ ਗੱਲ ਕਰਦੇ ਹੋ। ਪਰ ਤੁਹਾਨੂੰ ਇਕ ਮੁੰਡਾ ਦੇਣ ਨਾਲ ਤੁਹਾਡਾ ਕੰਮ ਚਲੇਗਾ ਹੀ ਨਹੀਂ। ਸਾਰਾ ਦਿਨ ਇੱਧਰ-ਉਧਰ ਤੁਰਦਾ-ਫਿਰਦਾ ਰਹੇਗਾ। ਕੰਮ ਵੇਲੇ ਘਰ ਲੱਭੇਗਾ ਹੀ ਨਹੀਂ। ਇਸ ਲਈ ਤੁਸੀਂ ਇਕ ਕੁੜੀ ਕਿਉਂ ਨਹੀ ਰੱਖ ਲੈਂਦੇ ?"

ਇਹ ਸੁਣਦੇ ਹੀ ਅਨੀਤਾ ਨੇ ਰਮੇਸ਼ ਦੀ ਬਕਵਾਸ ਬੰਦ ਕਰਵਾਉਣ ਦੀ ਕੋਸ਼ਿਸ਼ ਕੀਤੀ। ਪਰ ਰਮੇਸ਼ ਕਿੱਥੇ ਮੰਨਣ ਵਾਲਾ ਸੀ ? ਉਸ ਨੇ ਇਸ ਪ੍ਰਸਤਾਵ ਦੇ ਪੱਖ ਵਿਚ ਦਲੀਲਾਂ ਦੇਣੀਆਂ ਸ਼ੁਰੂ ਕੀਤੀਆਂ :

''ਹੁਣ ਇਸ ਉਮਰ ਵਿੱਚ ਡਰਨ ਦੀ ਕੋਈ ਗੱਲ ਨਹੀ, ਕੋਈ ਖ਼ਤਰਾ ਹੋ ਹੀ ਨਹੀ ਸਕਦਾ। ਫਿਰ ਕੋਈ ਬਦਨਾਮ ਵੀ ਕੀ ਕਰੇਗਾ ?"

ਅਨੀਤਾ ਤੋਂ ਨਾ ਰਿਹਾ ਗਿਆ, ਡਾਂਟ ਦਿੱਤਾ, ''ਚੁੱਪ ਬੈਠੋ। ਆਪਣੀ ਬਕਵਾਸ ਬੰਦ ਕਰੋ।"

''ਠੀਕ ਹੈ, ਠੀਕ ਹੈ। ਤੂੰ ਕਹਿੰਦੀ ਹੈਂ ਤਾਂ ਕੁਝ ਨਹੀ ਬੋਲਾਂਗਾ।"

ਅਨੀਤਾ ਨੇ ਫਿਰ ਆਪਣੇ ਪਿਤਾ (ਚੌਧਰੀ) ਨੂੰ ਕਿਹਾ, ''ਕੁਝ ਦਿਨਾ ਲਈ ਤੁਸੀਂ ਸਾਡੇ ਘਰ ਆ ਕੇ ਰਹਿ ਸਕਦੇ ਹੋ। ਇੱਥੋਂ ਦੀ ਕੋਈ ਚਿੰਤਾ ਨਾ ਕਰੋ। ਇਹ (ਉਸ ਦੇ ਪਤੀ) ਕਿਸੇ ਚੌਕੀਦਾਰ ਨੂੰ ਇੱਥੋਂ ਦੀ ਰੱਖਵਾਲੀ ਲਈ ਭੇਜ ਦੇਣਗੇ।"

ਰਮੇਸ਼ ਨੇ ਤੁਰੰਤ ਕਿਹਾ, ''ਠੀਕ ਹੈ ? ਕਿਉਂ ਨਹੀ ਰਖਵਾ ਦੇਵਾਂਗਾ ? ਠੀਕ ਹੀ ਤਾਂ ਹੈ। ਤੁਸੀ ਸਾਡੇ ਘਰ ਚਲੋ।"

''ਜ਼ਰਾ ਠਹਿਰੋ ਵੀ। ਐਨਾ ਪਰੇਸ਼ਾਨ ਹੋਣ ਦੀ ਲੋੜ ਨਹੀਂ। ਬਸ ਥੋੜ੍ਹੀ ਜਿਹੀ ਸਰਦੀ ਲੱਗ ਗਈ ਸੀ। ਹੁਣ ਤਾਂ ਪੂਰੀ ਤਰ੍ਹਾਂ ਠੀਕ ਹੋ ਗਿਆ ਹਾਂ। ਜੇ ਲੋੜ ਪਈ ਤਾਂ ਮੈਂ ਆਪ ਹੀ ਤੁਹਾਡੇ ਘਰ ਪਹੁੰਚ ਜਾਵਾਂਗਾ।"

ਰਮੇਸ਼ ਨੇ ਫਿਰ ਕਿਹਾ, ''ਇਸ ਵਿੱਚ ਸੰਕੋਚ ਕਿਸ ਗੱਲ ਦਾ ਹੈ ? ਕੁੜੀ ਦੇ

ਘਰ ਰਹਿਣ ਤੇ ਲੋਕ ਤਾਅਨੇ-ਮਿਹਣੇ ਮਾਰਨਗੇ, ਇਹ ਸੋਚ ਕੇ ਡਰ ਰਹੇ ਹੋ ਕੀ ?"

ਅਨੀਤਾ ਨੇ ਫਿਰ ਡਾਂਟਿਆ, "ਤੁਸੀਂ ਹੁਣ ਚੁੱਪ ਵੀ ਕਰੋਗੇ ਕਿ ਨਹੀਂ ?"

"ਠੀਕ ਹੈ, ਠੀਕ ਹੈ। ਚੰਗੀ ਗੱਲ ਹੈ।"

ਚੌਧਰੀ ਰਮੇਸ਼ ਦੀਆਂ ਗੱਲਾਂ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੰਦੇ। ਉਹ ਰਮੇਸ਼ ਨੂੰ ਦਿਲੋਂ ਪਿਆਰ ਕਰਦੇ ਹਨ। ਖਾਸ ਕਰਕੇ ਜਦੋਂ ਉਸ ਦੀਆਂ ਅੱਖਾਂ ਚੰਚਲਤਾ ਨਾਲ ਨੱਚਣ ਲੱਗਦੀਆਂ ਹਨ ਤਾਂ ਉਨ੍ਹਾਂ ਨੂੰ ਵੇਖ ਕੇ ਚੌਧਰੀ ਦਾ ਮਨ ਖਿੜ ਜਾਂਦਾ ਹੈ।

ਮ੍ਰਿਣਾਲ ਨੇ ਜਦੋਂ ਚੌਧਰੀ ਦੀ ਬਿਮਾਰੀ ਸੰਬੰਧੀ ਸੂਚਨਾ ਉਨ੍ਹਾਂ ਨੂੰ ਦਿੱਤੀ ਤਾਂ ਉਸ ਨੂੰ ਸੁਣਦੇ ਹੀ ਅਨੀਤਾ ਪਿਤਾ ਦਾ ਹਾਲ ਪੁੱਛਣ ਲਈ ਆ ਗਈ। ਮ੍ਰਿਣਾਲ ਨੇ ਦੱਸਿਆ ਸੀ ਕਿ ਚੌਧਰੀ ਬਾਬਾ ਬਹੁਤ ਜ਼ਿਆਦਾ ਬਿਮਾਰ ਹਨ। ਘਰ ਵਿੱਚ ਕੰਮ ਕਰਨ ਵਾਲਾ ਮੁੰਡਾ ਵੀ ਅੱਜਕੱਲ੍ਹ ਨਹੀਂ ਹੈ। ਆਪਣੇ ਘਰ ਗਿਆ ਹੋਇਆ ਹੈ, ਅਜੇ ਮੁੜਿਆ ਨਹੀਂ। ਇਸ ਕਰਕੇ ਚੌਧਰੀ ਜੀ ਨੂੰ ਬਹੁਤ ਪਰੇਸ਼ਾਨੀ ਹੋ ਰਹੀ ਹੈ। ਇਹ ਤਾਂ ਕੁਦਰਤੀ ਹੀ ਸੀ ਕਿ ਉਹ ਵਾਪਸ ਆ ਗਿਆ ਸੀ। ਇਸ ਲਈ ਇਨ੍ਹਾਂ ਦੋ-ਚਾਰ ਦਿਨਾਂ ਤਕ ਰਸੋਈ-ਪਾਣੀ, ਘਰ-ਬਾਜ਼ਾਰ ਦਾ ਸਾਰਾ ਕੰਮ ਉਹ ਹੀ ਸੰਭਾਲਦਾ ਰਿਹਾ ਹੈ।

ਅਨੀਤਾ ਨੇ ਗੁੱਸਾ ਕੀਤਾ, "ਤੁਸੀਂ ਮੈਨੂੰ ਪਹਿਲਾਂ ਸੂਚਿਤ ਕਿਉਂ ਨਹੀਂ ਕੀਤਾ ?"

"ਸੂਚਿਤ ਕਰਦਾ ਵੀ ਕਿਵੇਂ ? ਜਦੋਂ ਉੱਥੇ ਪਹੁੰਚ ਕੇ ਘਰ ਵਿੱਚ ਦਾਖ਼ਲ ਹੋਇਆ, ਤਾਂ ਉਨ੍ਹਾਂ ਦੀ ਇਹੋ ਜਿਹੀ ਭੈੜੀ ਹਾਲਤ ਸੀ ਕਿ ਫਿਰ ਘਰੋਂ ਬਾਹਰ ਪੈਰ ਹੀ ਨਹੀਂ ਰਖ ਸਕਿਆ। ਅੱਜ ਜਦੋਂ ਚੌਧਰੀ ਬਾਬਾ ਦੀ ਤਬੀਅਤ ਕੁਝ ਠੀਕ ਹੋਈ ਤਾਂ ਵਿਹਲ ਮਿਲਦੇ ਹੀ ਸੂਚਨਾ ਦੇਣ ਆ ਪਹੁੰਚਿਆ ਹਾਂ।" ਉਂਜ ਅਜੇ ਵੀ ਸੂਚਨਾ ਦੇਣ ਬਾਰੇ ਨਾ ਸੋਚਦਾ। ਦੋ-ਚਾਰ ਦਿਨ ਉੱਥੇ ਰਹਿ ਕੇ ਉਨ੍ਹਾਂ ਦੀ ਸੇਵਾ, ਦੇਖ-ਭਾਲ ਕਰਦਾ ਤਾਂ ਜ਼ਿਆਦਾ ਚੰਗਾ ਹੁੰਦਾ। ਪਰ ਕਰੇ ਕੀ ? ਹੁਣ ਕੋਈ ਹੋਰ ਉਪਾਅ ਵੀ ਤਾਂ ਨਹੀਂ ਰਿਹਾ। ਇੱਧਰ ਆਪਣੇ ਇਲਾਕੇ ਵਿੱਚ ਕੁਝ ਅਜਿਹਾ ਜ਼ਰੂਰੀ ਕੰਮ ਅਟਕਿਆ ਪਿਆ ਹੈ ਕਿ ਉਸ ਨੂੰ ਕਿਸੇ ਤਰ੍ਹਾਂ ਛੱਡ ਵੀ ਨਹੀਂ ਸਕਦਾ। ਉਸ ਦੇ ਉੱਥੇ ਨਾ ਪਹੁੰਚਣ ਤੇ ਬੇੜਾ ਗਰਕ ਹੋਇਆ ਹੀ ਸਮਝੋ। ਇਸ ਲਈ ਉੱਥੋਂ ਚਲੇ ਜਾਣ ਲਈ ਮਜਬੂਰ ਹੋ ਗਿਆ।"

ਅਨੀਤਾ ਨੇ ਫ਼ਿਕਰ ਕਰਦਿਆਂ ਪੁੱਛਿਆ, "ਆਖਿਰ ਪਿਤਾ ਜੀ ਨੂੰ ਕਿਹੜੀ ਬਿਮਾਰੀ ਲੱਗ ਗਈ ਹੈ ? ਹੁਣ ਜਦੋਂ ਤੁਸੀਂ ਉੱਥੋਂ ਆ ਗਏ ਹੋ ਤਾਂ ਕੌਣ ਉਨ੍ਹਾਂ ਦੀ ਸੇਵਾ ਕਰ ਰਿਹਾ ਹੈ ? ਮੇਰੇ ਜੀਜਾ ਜੀ ਨੂੰ ਸੂਚਿਤ ਕੀਤਾ ਜਾਂ ਨਹੀਂ ?"

ਮ੍ਰਿਣਾਲ ਨੇ ਅਨੀਤਾ ਦੇ ਇਨ੍ਹਾਂ ਘਬਰਾਹਟ ਭਰੇ ਪ੍ਰਸ਼ਨਾਂ ਦਾ ਕੋਈ ਜਵਾਬ ਨਾ ਦਿੱਤਾ। ਉਹ ਉੱਥੋਂ ਜਾਣ ਲੱਗਾ।

"ਹੁਣ ਮੈਨੂੰ ਜਾਣ ਦੀ ਆਗਿਆ ਦਿਓ। ਮੇਰੀ ਬੱਸ ਨਿਕਲਣ ਵਾਲੀ ਹੈ। ਚੰਗਾ, ਇਕ ਕੰਮ ਤਾਂ ਕਰੋ। ਮੈਨੂੰ ਦਸ ਰੁਪਏ ਦੇ ਦਿਓ। ਅਸਲ ਵਿੱਚ ਮੇਰੇ ਕੋਲ ਖੁੱਲ੍ਹੇ ਪੈਸੇ ਹੈ ਨਹੀਂ ਅਤੇ ਕੰਡਕਟਰ ਭਲਾ ਸੌ ਰੁਪਏ ਦਾ ਨੋਟ ਕਿਵੇਂ ਤੋੜੇਗਾ ? ਦੇਰ ਨਾ ਕਰੋ। ਜ਼ਰਾ ਛੇਤੀ ਦੇ ਦੇ, ਨਹੀਂ ਤਾਂ ਬੱਸ...............।"

ਬੇਮਤਲਬ ਝੂਠ ਬੋਲਣ ਦੀ ਆਦਤ ਮ੍ਰਿਣਾਲ ਨੂੰ ਬਚਪਨ ਤੋਂ ਹੀ ਹੈ। ਝੂਠ ਬੋਲੇ ਬਿਨਾਂ ਉਹ ਰਹਿ ਹੀ ਨਹੀਂ ਸਕਦਾ। ਜਿੱਥੇ ਝੂਠ ਬੋਲਣ ਦੀ ਕੋਈ ਲੋੜ ਨਹੀਂ, ਜਿੱਥੇ

ਕੋਈ ਸਵਾਰਥ ਪੂਰਾ ਨਹੀਂ ਹੋਣਾ ਹੁੰਦਾ, ਜਿੱਥੇ ਲਾਭ ਜਾਂ ਹਾਨੀ ਦੀ ਵੀ ਕੋਈ ਸੰਭਾਵਨਾ ਨਾ ਹੋਵੇ, ਉੱਥੇ ਵੀ ਝੂਠ ਹੀ ਬੋਲਦਾ ਰਹਿੰਦਾ ਹੈ। ਹਾਲਤ ਇਹ ਹੈ ਕਿ ਗੱਲ ਕਰਨ ਲਈ ਮੂੰਹ ਖੋਲ੍ਹਦੇ ਹੀ ਝੂਠ ਦੀ ਧਾਰਾ ਉਸ ਦੇ ਮੂੰਹ 'ਚੋਂ ਵਗਣ ਲੱਗ ਪੈਂਦੀ ਹੈ।

ਭੂਦੇਵ ਚੌਧਰੀ ਨੇ ਅਨੀਤਾ ਨੂੰ ਕੁਝ ਵੀ ਨਹੀਂ ਕਿਹਾ। 'ਮ੍ਰਿਣਾਲ ਵਲੋਂ ਕਹੀਆਂ ਗਈਆਂ ਗੱਲਾਂ ਵਿੱਚ ਸੱਚਾਈ ਕਿੰਨੀ ਹੁੰਦੀ ਹੈ, ਇਸ ਬਾਰੇ ਸਾਰੇ ਚੰਗੀ ਤਰ੍ਹਾਂ ਜਾਣਦੇ ਹਨ। ਉਸ ਬਾਰੇ ਕੁਝ ਵੀ ਕਹਿਣਾ ਬੇਕਾਰ ਹੈ।

ਦੋ ਦਿਨ ਪਹਿਲਾਂ ਅਚਾਨਕ ਹੀ ਮ੍ਰਿਣਾਲ ਆ ਧਮਕਿਆ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਕੰਮ ਕਰਨ ਵਾਲਾ ਮੁੰਡਾ ਇੱਥੇ ਨਹੀਂ ਹੈ ਤਾਂ ਕੰਮ ਵਿਚ ਰੁੱਝ ਗਿਆ।

"ਅਜਿਹੀ ਹਾਲਤ ਵਿੱਚ ਰਸੋਈ ਦਾ ਕੰਮ ਕੌਣ ਕਰ ਰਿਹਾ ਹੈ ? ਤੁਹਾਨੂੰ ਤਾਂ ਲੱਗਦਾ ਹੈ ਕਿ ਸਰਦੀ-ਜ਼ੁਕਾਮ ਹੋ ਗਿਆ ਹੈ। ਬੁਖ਼ਾਰ ਵੀ ਹੈ ਕੀ ? ਫਿਰ ਕਿਵੇਂ ਖਾ-ਪੀ ਰਹੇ ਹੋ ? ਹੁਣ ਇਸ ਉਮਰ ਵਿੱਚ। ਹਾਏ, ਹਾਏ, ਇਹ ਸਭ ਕੀ ਅਨਰਥ ਹੋ ਰਿਹਾ ਹੈ ? ਤੁਸੀ ਆਪਣੇ ਆਪ ਉੱਤੇ ਇਹ ਸਾਰਾ ਅੱਤਿਆਚਾਰ ਕਿਉਂ ਕਰ ਰਹੇ ਹੋ ? ਕਹੋ ਤਾਂ ਰਾਨੂੰ ਭੈਣ ਨੂੰ ਬੁਲਾ ਲਿਆਵਾਂ ? ਜਾਂ ਫਿਰ ਅਨੀਤਾ ਭੈਣ ਨੂੰ ਹੀ ਸੂਚਿਤ ਕਰ ਦੇਵਾਂ। ਠੀਕ ਹੈ, ਠੀਕ ਹੈ। ਤੁਸੀ ਕੋਈ ਚਿੰਤਾ ਨਾ ਕਰੋ। ਜਦੋਂ ਤਕ ਘਰ ਵਿੱਚ ਕੰਮ ਕਰਨ ਵਾਲਾ ਮੁੰਡਾ ਯੋਗੇਨ ਨਹੀਂ ਆ ਜਾਂਦਾ, ਉਦੋਂ ਤਕ ਮੈਂ ਇੱਥੇ ਹੀ ਰਹਿ ਜਾਂਦਾ ਹਾਂ। ਤੁਸੀ ਦੁਪਹਿਰ ਵੇਲੇ ਰੋਟੀ ਖਾਧੀ ਹੈ ਜਾਂ ਨਹੀਂ ? ਛੀ ਛੀ। ਹੁਣ ਇਹ ਸਭ ਕੰਮ-ਕਾਜ ਕਰਨ ਦੀ ਕੀ ਤੁਹਾਡੀ ਉਮਰ ਹੈ ? ਉਧਰ ਵੱਡੀ ਭੈਣ ਰਾਨੂੰ ਵੀ ਤਾਂ ਆਪਣੇ ਧੀ-ਪੁੱਤਰ ਨੂੰ ਲੈ ਕੇ ਰੁੱਝੀ ਹੋਈ ਹੈ। ਪਰ ਛੋਟੀ ਭੈਣ ਅਨੀਤਾ ਕੀ ਕਰ ਰਹੀ ਹੈ ? ਕੀ ਉਹ ਇੱਥੇ ਆ ਕੇ ਕੁਝ ਦਿਨ ਰਹਿ ਨਹੀਂ ਸਕਦੀ ? ਠੀਕ ਹੈ, ਮੈਂ ਉਸ ਦੇ ਘਰ ਜਾ ਕੇ ਉਸ ਨੂੰ ਚੰਗੀ ਤਰ੍ਹਾਂ ਸੁਣਾ ਕੇ ਆਵਾਂਗਾ। ਬੁਰਾ ਮੰਨਦੀ ਹੈ ਤਾ ਪਈ ਮੰਨੇ। ਮੈਨੂੰ ਇਸ ਦੀ ਕੋਈ ਪ੍ਰਵਾਹ ਨਹੀਂ।"

ਮ੍ਰਿਣਾਲ ਨੇ ਅਜਿਹਾ ਭਾਸ਼ਣ ਦੇਣਾ ਸ਼ੁਰੂ ਕੀਤਾ ਕਿ ਚੌਧਰੀ ਨੂੰ ਲੱਗਾ ਉਹ ਉਸ ਦੀ ਤੇਜ਼ ਧਾਰਾ ਵਿੱਚ ਵਹਿ ਜਾਣਗੇ। ਬੜੀ ਮੁਸ਼ਕਲ ਨਾਲ ਮੌਕਾ ਪਾ ਕੇ ਚੌਧਰੀ ਨੇ ਕਿਹਾ, "ਥੋੜ੍ਹਾ ਰੁਕ ਜਾ ਭਈ। ਐਨਾ ਹੈਰਾਨ-ਪਰੇਸ਼ਾਨ ਹੋਣ ਦੀ ਲੋੜ ਨਹੀਂ ? ਮੈਨੂੰ ਕੁਝ ਨਹੀਂ ਹੋਇਆ। ਬਸ ਥੋੜ੍ਹੀ ਜਿਹੀ ਸਰਦੀ ਲੱਗ ਗਈ ਹੈ।"

"ਠੀਕ ਹੈ, ਠੀਕ ਹੈ। ਚਿੰਤਾ ਕਰਨ ਦੀ ਲੋੜ ਨਹੀਂ। ਦੋ ਦਿਨ ਰਹਿ ਕੇ ਮੈਂ ਹੀ ਸਭ ਕੁਝ ਸੰਭਾਲ ਲਵਾਂਗਾ। ਹੁਣ ਇਸ ਵੇਲੇ ਇੱਥੇ ਘਰ ਵਿੱਚ ਚਾਹ ਪੀਣ ਦੀ ਮੈਨੂੰ ਕੋਈ ਤਲਬ ਨਹੀਂ। ਮੈਂ ਚਾਹ ਦੀ ਦੁਕਾਨ ਤੇ ਜਾ ਕੇ ਹੀ ਚਾਹ ਪੀ ਲਵਾਗਾ। ਹਾਂ, ਬਸ ਇਹ ਕਰੋ ਕਿ ਕੁਝ ਰੁਪਏ ਦੇ ਦਿਓ। ਹੁਣ ਬਾਜ਼ਾਰ ਜਾ ਹੀ ਰਿਹਾ ਹਾਂ ਤਾਂ ਮੱਛੀ ਲੈਂਦਾ ਆਵਾਂਗਾ। ਰਾਤ ਨੂੰ ਹੁਣ ਹੋਰ ਕੁਝ ਨਹੀਂ ਬਣਾਵਾਂਗਾ। ਰਸਦਾਰ ਮੱਛੀ ਤੇ ਭਾਤ। ਬਸ ਇਹ ਕਾਫੀ ਹੈ ਜਾਂ ਰੋਟੀ ਪਕਾਵਾਂ ? ਤੁਸੀ ਜਿਵੇਂ ਕਹੋ। ਜੇ ਮਨ ਕਰ ਰਿਹਾ ਹੈ ਤਾਂ ਪਰੌਂਠਾ ਵੀ ਬਣਾ ਦੇਵਾਂਗਾ।"

ਰਾਤ ਨੌ ਵਜੇ ਤਕ ਤਾਂ ਚੌਧਰੀ ਉਸ ਦਾ ਰਾਹ ਤੱਕਦੇ ਰਹੇ, ਫਿਰ ਆਪ ਹੀ ਰੋਟੀ ਬਣਾਉਣ ਲਈ ਰਸੋਈ ਵਿੱਚ ਚਲੇ ਗਏ। ਮ੍ਰਿਣਾਲ ਜੋ ਮਹਿਮਾਨ ਬਣ ਕੇ ਨਾ

ਆਇਆ ਹੁੰਦਾ ਤਾਂ ਉਹ ਡਬਲਰੋਟੀ ਤੇ ਦੁੱਧ ਪੀ ਕੇ ਹੀ ਸੌਂ ਜਾਂਦੇ। ਪਰ ਹੁਣ ਕਿਉਂਕਿ ਮ੍ਰਿਣਾਲ ਆਇਆ ਹੋਇਆ ਹੈ ਇਸ ਕਰਕੇ ਉਸ ਲਈ ਕੁਝ ਪਕਾਉਣਾ ਜ਼ਰੂਰੀ ਹੀ ਹੈ।

ਰਾਤ ਨੂੰ ਗਿਆਰਾਂ ਵਜੇ ਮ੍ਰਿਣਾਲ ਹੜਬੜਾਹਟ ਵਿੱਚ ਘਰ ਆਇਆ, "ਚੌਧਰੀ ਸਾਹਿਬ। ਬਸ ਕੁਝ ਨਾ ਪੁੱਛੋ। ਰਬੀਨ ਦਾਸ ਦਾ ਬੜਾ ਹੀ ਖ਼ਤਰਨਾਕ ਐਕਸੀਡੇਂਟ ਹੋ ਗਿਆ। ਉਸੇ ਕਾਰਣ ਉੱਥੇ ਰੁਕਣਾ ਪਿਆ। ਇਸ ਲਈ ਐਨੀ ਦੇਰ ਹੋ ਗਈ। ਹੁਣ ਰਾਤ ਵੇਲੇ ਨਗਰ ਬੱਸ ਸੇਵਾ ਦੀ ਕੋਈ ਬੱਸ ਵੀ ਨਹੀਂ ਮਿਲੀ। ਕਿਸੇ ਤਰੀਕੇ ਟਰੱਕ 'ਤੇ ਤਿਮੁਹਾਨੀ ਤਕ ਆਇਆ। ਫਿਰ ਉੱਥੋਂ ਪੈਦਲ ਹੀ ਆ ਰਿਹਾ ਹਾਂ।"

ਮ੍ਰਿਣਾਲ ਦੀਆਂ ਗੱਲਾਂ ਵੱਲ ਧਿਆਨ ਨਾ ਦਿੰਦੇ ਹੋਏ ਵੀ ਚੌਧਰੀ ਦੁਰਘਟਨਾ ਦੀ ਗੱਲ ਸੁਣ ਕੇ ਹੈਰਾਨ ਹੋ ਗਏ।

"ਕਿਵੇਂ ਦੁਰਘਟਨਾ ਹੋਈ ?"

"ਮੋਟਰ ਨਾਲ, ਹੋਰ ਕਿਵੇਂ ?"

"ਕਿੱਥੇ ਹੋਈ ਜੀ ? ਕਿਵੇਂ ਹੋਈ ?"

"ਘਰ ਵਿੱਚ ਹੀ।"

"ਘਰ ਵਿੱਚ ! ਘਰ ਵਿੱਚ ਦੁਰਘਟਨਾ ਕਿਵੇਂ ?"

"ਆਪਣੀ ਮੋਟਰਕਾਰ ਦਾ ਇਕ ਪਹੀਆ ਲਗਾ ਰਹੇ ਸਨ। ਜਿਸ ਜੈੱਕ 'ਤੇ ਮੋਟਰ-ਗੱਡੀ ਖੜੀ ਸੀ, ਉਹ ਜੈੱਕ ਹੀ ਫਿਸਲ ਗਿਆ। ਇਸ ਲਈ ਸੱਜਾ ਹੱਥ ਅਜਿਹਾ ਦਬ ਗਿਆ ਕਿ ਇਕਦਮ ਚਿਪਕ ਗਿਆ।"

"ਕਿਸੇ ਡਾਕਟਰ ਨੂੰ ਵਿਖਾਇਆ ?"

"ਨਹੀਂ। ਡੇਟਾਲ ਲਗਾ ਕੇ ਆਪ ਹੀ ਪੱਟੀ ਬੰਨ੍ਹ ਲਈ।"

ਹੁਣ ਚੌਧਰੀ ਸਮਝ ਗਏ ਕਿ ਕੋਈ ਖਾਸ ਦੁਰਘਟਨਾ ਨਹੀਂ ਹੋਈ। ਚਿੰਤਾ ਦੀ ਕੋਈ ਲੋੜ ਨਹੀਂ। ਸਹਿਜਤਾ ਨਾਲ ਪੁੱਛਿਆ, "ਹੁਣ ਜਾਣ ਵੀ ਦੇ। ਜੋ ਹੋਵੇਗਾ, ਵੇਖਿਆ ਜਾਵੇਗਾ। ਚਲੋ ਆਓ, ਭੋਜਨ ਕਰ ਲਵੋ। ਬੜੀ ਰਾਤ ਹੋ ਚੁੱਕੀ ਹੈ।"

"ਭੋਜਨ ? ਉਹ ਕਿਸ ਨੇ ਬਣਾਇਆ ?"

"ਇੱਥੇ ਹੋਰ ਕੌਣ ਹੈ, ਜੋ ਬਣਾਏਗਾ ? ਜਾਹ, ਹੱਥ-ਮੂੰਹ ਧੋ ਕੇ ਆ ਜਾ।"

"ਇਹ ਤਾਂ ਚੰਗੀ ਗੱਲ ਨਹੀ ਹੋਈ। ਅਸਲ ਗੱਲ ਇਹ ਹੈ ਕਿ ਮੈਂ ਰਬੀਨ ਦੇ ਘਰੋਂ ਰੋਟੀ ਖਾ ਕੇ ਆਇਆ ਹਾਂ। ਕਾਫੀ ਰਾਤ ਹੋ ਗਈ ਸੀ ਨਾ, ਇਸ ਲਈ ਕਿਸੇ ਤਰ੍ਹਾਂ ਛੱਡਿਆ ਹੀ ਨਹੀਂ, ਰੋਟੀ ਖਾ ਕੇ ਜਾਣ ਲਈ ਜ਼ੋਰ ਦਿੰਦਾ ਰਿਹਾ। ਇਸ ਲਈ ਮੈਂ ਤਾਂ ਹੁਣ ਖਾ ਨਹੀਂ ਸਕਾਂਗਾ।.....ਚੰਗਾ ਨਹੀਂ ਹੋਇਆ। ਖੈਰ, ਕੋਈ ਗੱਲ ਨਹੀਂ।............ਹਾਂ, ਚਾਚਾ ਜੀ ! ਸਵੇਰ ਦਾ ਕੀ ਪ੍ਰਬੰਧ ਹੈ ?"

"ਸਵੇਰ ਦਾ ਕੁਝ ਹੋ ਹੀ ਜਾਏਗਾ। ਡਬਲਰੋਟੀ ਪਈ ਹੋਈ ਹੈ।"

"ਅੱਛਾ, ਮੈਦਾ ਹੈ ਜਾਂ ਨਹੀ ?"

"ਹੈ।"

"ਅਤੇ ਘਿਉ ?"

"ਘਿਉ ਹੁਣ ਕਿੱਥੋਂ ਮਿਲੇਗਾ ਭਲਾ ? ਹਾਂ, ਡਾਲਡਾ ਹੈ ਸ਼ਾਇਦ।"

"ਠੀਕ ਹੈ। ਉਸ ਨਾਲ ਹੀ ਕੰਮ ਚਲ ਜਾਏਗਾ। ਸਵੇਰੇ ਵੱਡੀ ਪੂੜੀ ਹੀ ਬਣਾਵਾਂਗਾ। ਗਰਮ-ਗਰਮ ਪੂੜੀ ਅਤੇ ਆਲੂ ਪਿਆਜ ਦੀ ਸਬਜ਼ੀ। ਬਹੁਤ ਵਧੀਆ ਰਹੇਗਾ। ਹੁਣ ਤੁਸੀ ਦੇਰ ਕਿਉਂ ਕਰ ਰਹੇ ਹੋ ? ਰਾਤ ਬਹੁਤ ਹੋ ਚੁੱਕੀ ਹੈ। ਫਿਰ ਤੁਸੀ ਬਿਮਾਰ ਵੀ ਹੋ। ਛੇਤੀ ਨਾਲ ਰੋਟੀ ਖਾ ਕੇ ਸੌਂ ਜਾਓ।"

ਦੂਜੇ ਦਿਨ ਉਹ ਸਵੇਰੇ ਨੌਂ ਵਜੇ ਤਕ ਸੁੱਤਾ ਹੀ ਰਿਹਾ। ਜਦੋਂ ਉਠਿਆ ਤਾਂ ਚੌਧਰੀ ਨੇ ਉਸ ਨੂੰ ਚਾਹ ਬਣਾ ਕੇ ਦਿੱਤੀ। ਡਬਲਰੋਟੀ ਖਾ ਕੇ ਅਤੇ ਚਾਹ ਪੀ ਕੇ ਉਹ ਫਿਰ ਨਿਕਲ ਗਿਆ। ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਵਾਰ-ਵਾਰ ਜ਼ੋਰ ਦੇ ਕੇ ਕਹਿੰਦਾ ਗਿਆ, "ਚਾਚਾ ਜੀ, ਅੱਜ ਦੁਪਹਿਰ ਨੂੰ ਵੀ ਤੁਸੀ ਉਸਤਾਦੀ ਵਿਖਾਉਂਦੇ ਹੋਏ ਰੋਟੀ ਨਾ ਬਣਾਉਣ ਲੱਗ ਜਾਣਾ। ਤੁਹਾਡੀ ਤਬੀਅਤ ਠੀਕ ਨਹੀ, ਫਿਰ ਬਿਮਾਰੀ ਦੀ ਹਾਲਤ ਵਿੱਚ ਤੁਸੀ ਕੰਮ ਕਰਨ ਲੱਗ ਪੈਂਦੇ ਹੋ, ਇਕ ਠੀਕ ਗੱਲ ਨਹੀ ਹੈ, ਹਾਂ। ਮੈਂ ਤਾਂ ਬਸ ਗਿਆ ਤੇ ਆਇਆ। ਬਸ ਝਟਪਟ ਆ ਕੇ ਰੋਟੀ ਬਣਾ ਦੇਵਾਂਗਾ। ਮੂੰਗੀ ਦੀ ਦਾਲ ਘਰ ਵਿੱਚ ਹੈ ਨਾ ? ਅਤੇ ਮੱਖਣ ? ਕੋਈ ਗੱਲ ਨਹੀ। ਤਾਂ ਠੀਕ ਹੈ। ਮੈਂ ਵਾਪਸੀ 'ਤੇ ਲੈਂਦਾ ਆਵਾਂਗਾ।"

ਪਰ ਮ੍ਰਿਣਾਲ ਫਿਰ ਵਾਪਸ ਨਾ ਆਇਆ। ਉਸੇ ਦਿਨ ਅਨੀਤਾ ਦੇ ਘਰ ਜਾ ਪਹੁੰਚਿਆ। ਉਥੇ ਹੀ ਦੁਪਹਿਰ ਦੀ ਰੋਟੀ ਖਾ ਉਸ ਤੋਂ ਦਸ ਰੁਪਏ ਲੈ ਕੇ ਆਪਣੇ ਪਿੰਡ ਚਲਾ ਗਿਆ। "ਚੌਧਰੀ ਸਖ਼ਤ ਬਿਮਾਰ ਹਨ।" ਜਾਂਦੇ ਹੋਏ ਉਹ ਇਹ ਸੂਚਨਾ ਅਨੀਤਾ ਨੂੰ ਦਿੰਦਾ ਗਿਆ। ਮ੍ਰਿਣਾਲ ਦੇ ਪਿਤਾ ਗਿਰੀਪਦ ਬਰੂਆ ਭੂਦੇਵ ਚੌਧਰੀ ਦੇ ਮਾਮਾ ਦੇ ਪੁੱਤਰ ਹਨ। ਗਿਰੀਪਦ ਬਰੂਆ ਚੌਧਰੀ ਨੂੰ ਆਪਣੇ ਛੋਟੇ ਭਰਾ ਵਾਂਗ ਹੀ ਪਿਆਰ ਕਰਦੇ ਹਨ। ਬਹੁਤ ਘੱਟ ਉਮਰ ਵਿੱਚ ਹੀ ਉਨ੍ਹਾਂ ਦੀ ਮੌਤ ਹੋ ਗਈ ਸੀ। ਉਨ੍ਹਾਂ ਦਾ ਇਕਲੌਤਾ ਪੁੱਤਰ ਮ੍ਰਿਣਾਲ ਉਦੋਂ ਬਹੁਤ ਹੀ ਛੋਟਾ ਸੀ। ਮਰਨ ਤੋਂ ਪਹਿਲਾਂ ਚੌਧਰੀ ਦਾ ਹੱਥ ਫੜ੍ਹ ਕੇ ਬਰੂਆ ਨੇ ਕਿਹਾ ਸੀ, "ਭੂਦੇਵ ! ਮੇਰੇ ਇਸ ਪੁੱਤਰ ਦਾ ਧਿਆਨ ਰੱਖੀਂ। ਤੇਰੇ ਹੀ ਭਰੋਸੇ ਉਸ ਨੂੰ ਛੱਡ ਕੇ ਜਾ ਰਿਹਾ ਹਾਂ। ਤੂੰ ਹੀ ਇਸ ਨੂੰ ਪਾਲਪੋਸ ਕੇ ਚੰਗੀ ਵਿੱਦਿਆ ਦੇ ਕੇ ਮਨੁੱਖ ਬਣਾਈਂ।"

"ਮ੍ਰਿਣਾਲ ਨੂੰ ਬੰਦਾ ਬਣਾ ਦਿੱਤਾ ਹੈ।" ਇਹ ਕਹਿ ਕੇ ਚੌਧਰੀ ਨੂੰ ਕੋਈ ਬਹੁਤਾ ਮਾਣ ਮਹਿਸੂਸ ਨਹੀ ਹੁੰਦਾ। ਉਂਜ ਇਸ ਮੁੰਡੇ ਦਾ ਮਨ ਬਹੁਤ ਸਾਫ਼ ਹੈ, ਬਹੁਤ ਚੰਗਾ ਹੈ, ਪਰ ਆਪਣੀ ਜ਼ਿੰਮੇਵਾਰੀ ਨਿਭਾਉਣ ਦਾ ਭੋਰਾ ਵੀ ਗਿਆਨ ਨਹੀਂ ਹੈ। ਕਿਸੇ ਗੱਲ ਲਈ ਉਸ ਉੱਤੇ ਵਿਸ਼ਵਾਸ ਨਹੀ ਕੀਤਾ ਜਾ ਸਕਦਾ। ਝੂਠ ਬੋਲਣ ਦੀ ਤਾਂ ਜਿਵੇਂ ਉਸ ਨੂੰ ਬਿਮਾਰੀ ਹੈ। ਜਿਥੇ ਝੂਠ ਬੋਲਣ ਦੀ ਲੋੜ ਨਹੀ, ਕੋਈ ਅਜਿਹੀ ਮੁਸੀਬਤ ਵਾਲੀ ਗੱਲ ਨਾ ਹੋਣ ਦੇ ਬਾਵਜੂਦ ਵੀ ਉਹ ਝੂਠ ਆਸਾਨੀ ਨਾਲ ਬੋਲ ਜਾਂਦਾ ਹੈ।

ਕੁਝ ਦਿਨਾਂ ਬਾਅਦ ਮ੍ਰਿਣਾਲ ਫਿਰ ਚੌਧਰੀ ਦੇ ਘਰ ਆ ਧਮਕਿਆ। ਇਸ ਵਾਰ ਕਾਫੀ ਰੁੱਝਾ ਅਤੇ ਡਰਿਆ-ਸਹਿਮਿਆ ਹੋਇਆ ਸੀ। ਆਉਂਦੇ ਹੀ ਉਸ ਨੇ ਸੂਚਨਾ ਦਿੱਤੀ ਕਿ ਗੋਹਾਟੀ ਦੇ ਬਾਹਰੀ ਇਲਾਕੇ ਮਾਲੀਗਾਂਵ ਵਿਚ ਹੁਣ ਤੱਕ ਨਿਸਚਿਤ ਤੌਰ ਤੇ ਕਰਫਿਊ ਲਗਾ ਦਿੱਤਾ ਗਿਆ ਹੋਏਗਾ। ਬੜੇ ਜ਼ੋਰ ਦੀ ਲੜਾਈ ਹੋ ਰਹੀ ਹੈ। ਬੜਾ

ਖੂਨ-ਖ਼ਰਾਬਾ ਹੋ ਰਿਹਾ ਹੈ। ਉਸ ਨੇ ਆਪਣੀਆਂ ਅੱਖਾਂ ਨਾਲ ਸੜਕ ਉੱਤੇ ਪੰਜ ਲਾਸ਼ਾਂ ਵੇਖੀਆਂ ਹਨ। ਹੁਣ ਗਲੀਆਂ ਅੰਦਰ ਵੀ ਪਤਾ ਨਹੀ ਕੀ ਕੁਝ ਵਾਪਰਨ ਲੱਗ ਗਿਆ ਹੋਏਗਾ, ਇਸ ਬਾਰੇ ਕੋਈ ਕੁਝ ਨਹੀ ਕਹਿ ਸਕਦਾ।

"ਅਜਿਹੀ ਖ਼ਤਰਨਾਕ ਹਾਲਤ ਵਿਚ ਤੂੰ ਕਿਵੇਂ ਆ ਗਿਆ ਫਿਰ ?"

"ਤਿਮੁਹਾਨੀ ਤਕ ਤਾਂ ਪੁਲਿਸ ਦੀ ਗੱਡੀ ਛੱਡ ਕੇ ਗਈ।"

"ਚਲ, ਚੰਗਾ ਹੋਇਆ। ਹੁਣ ਦੇਰ ਨਾ ਕਰ। ਹੱਥ-ਮੂੰਹ ਧੋ ਲੈ। ਕੁਝ ਖਾ ਲੈ। ਕਾਫੀ ਦੇਰ ਹੋ ਗਈ ਹੈ।"

"ਨਹੀ, ਬਿਲਕੁਲ ਨਹੀ। ਰੋਟੀ ਖਾਣ ਦਾ ਮੇਰੇ ਕੋਲ ਵਕਤ ਹੀ ਨਹੀਂ ਹੈ। ਤੁਹਾਨੂੰ ਖ਼ਬਰ ਦੇਣੀ ਜ਼ਰੂਰੀ ਸੀ, ਇਸ ਲਈ ਮੈਂ ਆ ਗਿਆ। ਨਹੀਂ ਤਾਂ ਤੁਸੀ ਚਿੰਤਾ ਵਿਚ ਪਏ ਰਹਿੰਦੇ। ਹੁਣ ਮੈਂ ਚਲਾਂ। ਸ਼ਹਿਰ ਦੇ ਪੱਛਮੀ ਹਿੱਸੇ ਵਿੱਚ ਵੀ ਪਤਾ ਨਹੀ ਕਦੋਂ ਕਰਫਿਊ ਲੱਗ ਜਾਵੇ, ਕੁਝ ਨਹੀਂ ਕਿਹਾ ਜਾ ਸਕਦਾ। ਪੁਲਿਸ ਵਾਲੇ ਦੱਸ ਰਹੇ ਸਨ ਕਿ ਹਾਲਾਤ ਬਹੁਤ ਹੀ ਖ਼ਰਾਬ ਹੋ ਚੁੱਕੇ ਹਨ।"

"ਪਰ ਅਜਿਹੀ ਹਾਲਤ ਵਿਚ ਤੂੰ ਜਾਏਂਗਾ ਕਿਵੇਂ ? ਬੱਸ / ਗੱਡੀ ਵੀ ਚਲ ਰਹੀ ਹੈ ਜਾਂ ਨਹੀ ?"

"ਹੁਣ ਤਿਮੁਹਾਨੀ ਤਕ ਤਾਂ ਜਾਣਾ ਹੀ ਪਵੇਗਾ। ਉੱਥੋਂ ਪੁਲਿਸ ਦੀਆ ਗੱਡੀਆਂ ਆ-ਜਾ ਰਹੀਆਂ ਹਨ। ਕੋਈ ਜੁਗਾੜ ਕਰਕੇ ਜਿਵੇਂ-ਕਿਵੇਂ ਚਲਾ ਹੀ ਜਾਵਾਂਗਾ। ਮੈਨੂੰ ਤਾ ਸਾਰੇ ਹੀ ਜਾਣਦੇ ਹਨ। ਗੋਹਾਟੀ ਵਿਚ ਰਹਿਣ ਵਾਲੇ ਗਜੇਨ ਕੋਲ ਮੇਰੇ ਕੁਝ ਰੁਪਏ ਪਏ ਹਨ, ਜੋ ਅੱਜ ਮਿਲ ਜਾਣੇ ਸਨ। ਪਰ ਅਜਿਹੀ ਸੰਕਟ ਦੀ ਸਥਿਤੀ ਵਿਚ ਰੁਪਏ ਵਸੂਲ ਕਰਨ ਉੱਥੇ ਜਾ ਕਿਵੇਂ ਸਕੇਂਗਾ ?" ਮ੍ਰਿਣਾਲ ਦੀਆਂ ਗੱਲਾਂ ਉੱਤੇ ਯਕੀਨ ਨਾ ਕਰਦੇ ਹੋਏ ਵੀ ਚੌਧਰੀ ਕੁਝ ਪਰੇਸ਼ਾਨ ਜ਼ਰੂਰ ਹੋ ਗਏ। ਪਤਾ ਨਹੀ, ਕਿੱਥੇ ਕੀ ਹੋ ਗਿਆ ਹੈ ? ਪਰ ਕਿੱਧਰੇ ਵੀ ਕੁਝ ਮਾੜਾ ਹੋਣ ਦਾ ਕੋਈ ਚਿੰਨ੍ਹ ਨਜ਼ਰ ਨਹੀ ਆ ਰਿਹਾ ਸੀ। ਸਭ ਕੁਝ ਰੋਜ਼ ਵਾਂਗ ਆਮ ਹੀ ਨਜ਼ਰ ਆ ਰਿਹਾ ਸੀ। ਕੁਝ ਦੇਰ ਬਾਅਦ ਲਗਭਗ ਦਿਨ ਦੇ ਡੇਢ ਵਜੇ ਮਦਨ ਦਾਸ ਨੂੰ ਆਪਣੀ ਪਤਨੀ ਅਤੇ ਬਾਲ-ਬੱਚਿਆਂ ਨਾਲ ਬਾਜ਼ਾਰ ਤੋਂ ਘਰ ਵਲ ਜਾਂਦੇ ਵੇਖ ਕੇ ਉਨ੍ਹਾਂ ਨੇ ਆਵਾਜ਼ ਦੇ ਕੇ ਉਸ ਨੂੰ ਆਪਣੇ ਕੋਲ ਬੁਲਾਇਆ, "ਕਿਉਂ ਜੀ ਮਦਨ ! ਤੁਸੀ ਕਿੱਥੋਂ ਆ ਰਹੇ ਹੋ ?"

"ਕੁਝ ਨਾ ਪੁੱਛੋ, ਚਾਚਾ ! ਇਨ੍ਹਾਂ ਬੱਚਿਆਂ ਦੇ ਹੰਗਾਮੇ ਅੱਗੇ ਸਾਡਾ ਕੁਝ ਨਹੀ ਚਲਦਾ। ਇਨ੍ਹਾਂ ਨੇ ਸਿਨਮਾ ਵੇਖਣ ਦੀ ਜ਼ਿੱਦ ਕੀਤੀ ਸੀ ਇਸ ਲਈ ਇਨ੍ਹਾਂ ਨੂੰ ਪਿਕਚਰ ਵਿਖਾ ਕੇ ਲਿਆ ਰਿਹਾ ਹਾਂ।"

"ਗੋਹਾਟੀ ਵਿਚ ਹੁਣ ਹਾਲਾਤ ਕਿਸ ਤਰ੍ਹਾਂ ਹਨ ?"

"ਇਹ ਕਿਉਂ ਪੁੱਛ ਰਹੇ ਹੋ ? ਕੀ ਹੋਇਆ ਗੋਹਾਟੀ ਵਿੱਚ ?"

"ਸੁਣਿਐ, ਉੱਥੇ ਕਰਫਿਊ ਲਗਾ ਦਿੱਤਾ ਗਿਆ ਹੈ।"

"ਕਰਫਿਊ ? ਤੁਹਾਨੂੰ ਕਿਸ ਨੇ ਕਿਹਾ ? ਇਸ ਤਰ੍ਹਾਂ ਦਾ ਕੁਝ ਨਹੀ। ਉੱਥੇ ਕੁਝ ਵੀ ਨਹੀ ਹੋਇਆ ਹੈ।"

"ਕਹਿੰਦੇ ਹਨ ਕਿ ਮਾਲੀਗਾਂਵ ਇਲਾਕੇ ਵਿਚ ਭਿਅੰਕਰ ਲੜਾਈ ਹੋ ਰਹੀ ਹੈ।"

"ਕੌਣ ਕਹਿੰਦਾ ਹੈ। ਉੱਥੇ ਤਾਂ ਅਜਿਹਾ ਕੁਝ ਵੀ ਨਹੀ ਸੀ। ਅਸੀ ਲੋਕ ਉੱਧਰੋਂ ਹੀ ਆ ਰਹੇ ਹਾਂ। ਹਾਂ ਸੁਣਿਐ, ਕਿਸੇ ਜੇਬਕਤਰੇ ਨੂੰ ਫੜ੍ਹ ਲਿਆ ਸੀ। ਉਸੇ ਕਾਰਣ ਥੋੜ੍ਹਾ ਰੌਲਾ-ਰੱਪਾ ਪਿਆ ਸੀ। ਇਹ ਹੀ ਸੁਣਿਆ ਸੀ।"

ਮ੍ਰਿਣਾਲ ਇਕ ਕਾਲਪਨਿਕ ਜਗਤ ਵਿੱਚ ਰਹਿੰਦਾ ਹੈ। ਉਹ ਜਾਣ-ਬੁੱਝ ਕੇ ਝੂਠ ਨਹੀ ਬੋਲਦਾ। ਉਹ ਜਿਸ ਵੇਲੇ ਜਿਹੜੀ ਗੱਲ ਕਰਦਾ ਹੈ, ਸ਼ਾਇਦ ਉਦੋਂ ਉਹ ਉਸ ਉੱਤੇ ਵਿਸ਼ਵਾਸ ਕਰਦਾ ਲੱਗਦਾ ਹੈ। ਉਹ ਵਾਸਤਵਿਕ ਦੁਨੀਆ ਵਿਚ ਨਾ ਰਹਿ ਕੇ ਆਪਣੇ ਮਨ ਵਲੋਂ ਸਿਰਜੀ ਹੋਈ ਕਾਲਪਨਿਕ ਦੁਨੀਆ ਵਿਚ ਵਿਚਰਦਾ ਰਹਿੰਦਾ ਹੈ।

## 14

ਭੂਦੇਵ ਚੌਧਰੀ ਦੀ ਛੋਟੀ ਧੀ ਅਨੀਤਾ ਅੱਜਕੱਲ੍ਹ ਚੌਧਰੀ ਪਿੱਛੇ ਪਈ ਹੈ ਕਿ ਉਹ ਆਪਣੀ 'ਸਵੈ-ਜੀਵਨੀ' ਲਿਖਣ। ਪਰੰਤੂ ਲਿਖਣਾ ਚਾਹੁਣ ਨਾਲ ਹੀ ਕੋਈ ਲਿਖ ਸਕਦਾ ਹੈ ਕੀ ? ਝਟਕੇਬਾਜ਼ੀ ਵਿਚ, ਹੜਬੜਾਉਣ ਨਾਲ ਹੀ ਕੋਈ ਕੰਮ ਨਹੀ ਬਣ ਜਾਂਦਾ। ਜੇ ਥੋੜ੍ਹੀ ਦੇਰ ਲਈ ਮੰਨ ਵੀ ਲਵੋ ਕਿ ਉਹ ਆਪਣੀ ਸਵੈਜੀਵਨੀ ਲਿਖ ਹੀ ਲੈਣ, ਫਿਰ ਵੀ ਸਵਾਲ ਇਹ ਪੈਦਾ ਹੁੰਦਾ ਹੈ ਕਿ ਉਸ ਵਿਚ ਲਿਖਣਗੇ ਕੀ ? ਮਾਨਵੀ ਮੁੱਲ-ਬੋਧ, ਆਦਰਸ਼, ਅਨੁਭੂਤੀ ਆਦਿ ਜ਼ਰੂਰੀ ਉੱਤਮ ਵਸਤੂਆਂ ਉਨ੍ਹਾ ਦੇ ਜੀਵਨ ਵਿਚ ਆਸਾਨੀ ਨਾਲ ਪਛਾਣਨਯੋਗ ਸਥਿਤੀ ਵਿਚ ਹਨ ਕੀ ? ਉਨ੍ਹਾਂ ਦਾ ਸਾਰਾ ਹੀ ਜੀਵਨ ਅਸਥਿਰ ਅਤੇ ਚੰਚਲ ਰਿਹਾ ਹੈ ? ਉਨ੍ਹਾਂ ਵਿਚ ਜੋ ਵੀ ਤਬਦੀਲੀ ਆਈ ਉਸ ਨੂੰ ਕਿਸੇ ਵੀ ਰੂਪ ਵਿਚ ਠੀਕ ਤਰ੍ਹਾਂ ਨਹੀ ਪਛਾਣਿਆ ਜਾ ਸਕਦਾ। ਪੁਰਾਣੀਆ ਧਾਰਨਾਵਾਂ ਘਸ-ਘਸ ਕੇ ਕਦੋਂ ਦੀਆਂ ਖ਼ਤਮ ਹੋ ਗਈਆਂ, ਨਵੀਆਂ ਧਾਰਨਾਵਾਂ ਕਦੋਂ ਆਈਆ ਅਤੇ ਛਾ ਗਈਆਂ, ਫਿਰ ਪੁਰਾਣੀਆਂ ਧਾਰਨਾਵਾਂ ਅਤੇ ਨਵੀਆਂ ਧਾਰਨਾਵਾਂ ਅਜਿਹੀਆਂ ਰਲ ਮਿਲ ਗਈਆਂ ਕਿ ਨਵੀਆਂ ਧਾਰਨਾਵਾਂ ਦਾ ਰੂਪ ਅਤੇ ਗੁਣ ਦੋਵੇਂ ਹੀ ਬਦਲ ਗਏ ਹਨ।

ਆਪਣੇ ਸਮੁੱਚੇ ਜੀਵਨ ਵਿਚ ਉਹ ਨਵੇਂ ਮੁੱਲ-ਬੋਧ, ਨਵੇਂ ਸੰਸਕਾਰ ਅਤੇ ਨਵੀਆਂ-ਨਵੀਆਂ ਵਿਚਾਰਧਾਰਾਵਾਂ ਨੂੰ ਗ੍ਰਹਿਣ ਕਰਦੇ ਰਹੇ ਹਨ। ਉਨ੍ਹਾਂ ਦੀ ਇਸ ਪ੍ਰਵਿਰਤੀ ਵਿਚ ਅਜੇ ਵੀ ਕੋਈ ਕਮੀ ਨਹੀ ਆਈ। ਕਿਸੇ ਸਮੇ ਬੜੀ ਮਿਹਨਤ ਨਾਲ ਅਪਨਾਈ ਕਿਸੇ ਵਿਚਾਰਧਾਰਾ ਨੂੰ ਉਨ੍ਹਾਂ ਨੇ ਬਿਨਾਂ ਕਿਸੇ ਹੀਲ-ਹੁੱਜਤ ਦੇ ਬੜੀ ਆਸਾਨੀ ਨਾਲ ਛੱਡ ਦਿੱਤਾ। ਪਰ ਕੀ ਉਹ ਪੂਰੀ ਤਰ੍ਹਾਂ ਕਿਸੇ ਵਿਚਾਰਧਾਰਾ ਨੂੰ ਤਿਆਗ ਸਕੇ ਹਨ ? ਉਸ ਵਿਚੋਂ ਕੁਝ ਨਾ ਕੁਝ ਬਾਕੀ ਨਹੀ ਰਹਿ ਗਿਆ ਹੈ ?

ਭੂਦੇਵ ਚੌਧਰੀ ਦੀ ਮਾਤਾ ਦੇਵੀ-ਦੇਵਤਿਆਂ ਦੇ ਪੂਜਾ-ਪਾਠ ਵਿਚ ਪੂਰੀ ਤਰ੍ਹਾ ਵਿਸ਼ਵਾਸ ਰਖਦੇ ਸਨ। ਪੁਰੋਹਿਤ ਜੀ ਮਹਾਰਾਜ ਦੀ ਮਦਦ ਨਾਲ ਸਾਲਗਰਾਮ ਦੀ ਮੂਰਤੀ ਉੱਤੇ ਇਕ ਸੌ ਅੱਠ ਤੁਲਸੀ ਦੇ ਪੱਤੇ ਚੜ੍ਹਾਉਂਦੀ ਸੀ ਤਾਂ ਠੀਕ ਓਨੀ ਹੀ

ਸ਼ਰਧਾ-ਭਗਤੀ ਨਾਲ ਮਾਂ ਕਾਲੀ ਦੀ ਵੀ ਪੂਜਾ ਕਰਦੀ ਸੀ। (ਜਿੱਥੇ ਸਾਲਗਰਾਮ ਪੂਜਾ ਵੈਸ਼ਨਵ ਭਗਤਾਂ ਦਾ ਕੰਮ ਹੈ ਉਥੇ ਕਾਲੀ ਪੂਜਾ ਸ਼ਾਕਤਾਂ ਦਾ) ਪੂਰੀ ਤਰ੍ਹਾਂ ਨਾਲ ਗਣਤੰਤਰਿਕ ਪ੍ਰਬੰਧ ਸੀ ਉਨ੍ਹਾਂ ਦਾ। ਗਣੇਸ਼, ਲੱਛਮੀ, ਸਰਸਵਤੀ ਭਾਵੇਂ ਜਿਸ ਦੀ ਵੀ ਪੂਜਾ ਦਾ ਵੇਲਾ ਹੋਵੇ, ਉਹ ਸਾਰਿਆਂ ਦੀ ਇਕੋ ਢੰਗ ਨਾਲ ਪੂਜਾ / ਅਰਾਧਨਾ ਕਰਦੀ ਸੀ। ਇਨ੍ਹਾਂ ਦੇ ਨਾਲ ਹੀ ਸਤਿਨਾਰਾਇਣ ਦੀ ਪੂਜਾ ਵੀ ਕਰਦੀ ਸੀ। ਦੂਜੇ ਪਾਸੇ ਸੁਵਚਨੀ ਮਹਾਂਦੇਵੀ ਦੀ ਪੂਜਾ, ਮਨਸਾ ਦੇਵੀ ਦੀ ਪੂਜਾ ਕਰਨਾ ਵੀ ਬੰਦ ਨਹੀਂ ਕਰਦੀ ਸੀ। ਸ਼ਿਵਰਾਤਰੀ ਦੇ ਦਿਨ ਮਿੱਟੀ ਦਾ ਆਪਣੇ ਹੱਥਾਂ ਨਾਲ ਸ਼ਿਵਲਿੰਗ ਤਿਆਰ ਕਰਕੇ ਬੜੇ ਭਗਤੀ ਭਾਵ ਨਾਲ ਸ਼ਿਵ ਦੀ ਪੂਜਾ ਕਰਦੀ ਸੀ। ਇਨ੍ਹਾਂ ਤੋਂ ਇਲਾਵਾ ਵੀ ਭਿੰਨ-ਭਿੰਨ ਮਹੱਤਵਪੂਰਣ ਤਾਰੀਖਾਂ ਉੱਤੇ ਭਜਨ-ਕੀਰਤਨ ਦਾ ਆਯੋਜਨ ਕਰਦੀ ਰਹਿੰਦੀ ਸੀ। ਇਸ ਨੂੰ ਉਨ੍ਹਾਂ ਦੇ ਇਲਾਕੇ ਵਿਚ ਨਾਮਧਰਾ ਭਾਵ 'ਪ੍ਰਭ ਦੇ ਨਾਂ ਦਾ ਜਾਪ ਕਰਨਾ' ਕਿਹਾ ਜਾਂਦਾ ਸੀ। ਜਦੋਂ ਵੀ ਅਜਿਹਾ ਸੁਯੋਗ ਹੁੰਦਾ ਤਾਂ ਉਸ ਦਿਨ ਸਰਘੀ ਵੇਲੇ ਹੀ ਚੌਧਰੀ ਮੁਹੱਲੇ ਦੇ ਘਰ-ਘਰ ਜਾ ਕੇ ਸਾਰਿਆਂ ਨੂੰ ਸੂਚਨਾ ਦੇ ਕੇ ਆਉਂਦੇ ਸਨ। ਫਿਰ ਸ਼ਾਮ ਵੇਲੇ ਸਾਰੇ ਘਰਾਂ ਦੀਆਂ ਔਰਤਾਂ ਇਕੱਠੀਆਂ ਹੋ ਕੇ ਨਾਮ ਜਪਦੀਆਂ ਸਨ।

ਸ਼ਾਮ ਵੇਲੇ ਤੁਲਸੀ ਚਬੂਤਰੇ ਉੱਤੇ ਤੁਲਸੀ ਦੇ ਬੂਟੇ ਅੱਗੇ ਦੀਵਾ ਬਾਲਿਆ ਕਰਦੀ ਸੀ। ਚੌਧਰੀ ਅਤੇ ਉਨ੍ਹਾਂ ਦੀ ਉਮਰ ਦੇ ਬੱਚੇ ਸ਼ਾਮ ਵੇਲੇ ਹੀ ਹੱਥ-ਪੈਰ ਧੋ ਕੇ ਤੁਲਸੀ ਦੇ ਬੂਟੇ ਸਾਮ੍ਹਣੇ ਝੁਕ ਕੇ ਆਪਣੀ ਸ਼ਰਧਾ ਪ੍ਰਗਟ ਕਰਦੇ ਹੋਏ ਪ੍ਰਣਾਮ ਕਰਦੇ ਸਨ। ਮਾਂ ਦੇ ਨੇੜੇ ਖੜੇ ਹੋ ਕੇ ਦੇਵਤਾ ਤੋਂ ਅਸ਼ੀਰਵਾਦ ਮੰਗਦੇ ਸਨ, "ਹੇ ਬਲਰਾਮ ਬਾਬਾ ! ਦੇਖਣਾ ਪ੍ਰਭੂ ! ਨਾਮ ਦੇਣਾ, ਖੁਸ਼ਹਾਲੀ ਦੇਣਾ, ਸੁਮੱਤ ਦੇਣਾ ਅਤੇ ਸਦਬੁੱਧੀ ਦੇਣਾ।"

ਮਾਂ ਦੀਆਂ ਇਸ ਤਰ੍ਹਾ ਦੀਆਂ ਬੇਨਤੀਆਂ ਉੱਤੇ ਦੇਵਤਾ ਕਿਹੋ ਜਿਹੀ ਪ੍ਰਤੀਕ੍ਰਿਆ ਕਰਦੇ, ਉਨ੍ਹਾਂ ਦੀਆਂ ਬੇਨਤੀਆਂ ਨੂੰ ਕਿੱਥੋਂ ਤਕ ਸਵੀਕਾਰ ਕਰਦੇ, ਇਸ ਬਾਰੇ ਚੌਧਰੀ ਕੁਝ ਕਹਿ ਨਹੀਂ ਸਕਦੇ। ਉਨ੍ਹਾਂ ਨੂੰ ਲੱਗਦਾ ਹੈ ਕਿ ਆਮ ਤੌਰ ਤੇ ਮਾਂ ਦੀ ਬੇਨਤੀ ਸਵੀਕਾਰ ਨਹੀਂ ਹੁੰਦੀ।

ਧਰਮ ਦੇ ਦਾਰਸ਼ਨਿਕ ਤੱਤ ਦੇ ਸੰਬੰਧ ਵਿਚ ਮਾਂ ਕੋਈ ਸਿਰਦਰਦੀ ਮੁੱਲ ਨਹੀਂ ਲੈਂਦੀ। ਅਦਵੈਤਵਾਦ, ਇਕਈਸ਼ਰਵਾਦ ਵਰਗੇ ਸ਼ਬਦ ਤਾਂ ਉਸ ਦੀ ਸਮਝ ਤੋਂ ਬਾਹਰ ਹੀ ਸਨ, ਉਨ੍ਹਾਂ ਲਈ ਇਨ੍ਹਾਂ ਸ਼ਬਦਾਂ ਦਾ ਕੋਈ ਅਰਥ ਹੀ ਨਹੀਂ ਸੀ। ਸਿਰਫ਼ ਇਕੱਲੇ ਭੂਦੇਵ ਚੌਧਰੀ ਹੀ ਨਹੀਂ, ਬਲਕਿ ਸਾਰਿਆਂ ਦੀ ਧਰਮ ਸੰਬੰਧੀ ਸਿੱਖਿਆ-ਦੀਖਿਆ ਉਨ੍ਹਾਂ ਦੀ ਮਾਂ ਦੇ ਮਾਧਿਅਮ ਨਾਲ ਹੀ ਸ਼ੁਰੂ ਹੁੰਦੀ ਹੈ। ਚੌਧਰੀ ਦੇ ਸਮੇਂ ਵੀ ਅਜਿਹਾ ਹੀ ਹੋਇਆ। ਧਰਮ ਦੇ ਵਿਸ਼ੇ ਵਿਚ ਚੌਧਰੀ ਦੀ ਧਾਰਣਾ ਅਸਪਸ਼ਟ ਹੈ। ਮਨੋਭਾਵਾਂ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ। ਭਾਵੇਂ ਅੱਗੇ ਜਾ ਕੇ ਉਨ੍ਹਾਂ ਨੇ ਆਪਣੇ ਜੀਵਨ ਵਿਚ ਬਹੁਤ ਸਾਰੇ ਮਹਾਨ ਗ੍ਰੰਥਾਂ ਦਾ ਅਧਿਐਨ ਅਤੇ ਮਨਨ ਕੀਤਾ, ਫਿਰ ਵੀ ਧਰਮ ਦੇ ਸੰਬੰਧ ਵਿਚ ਉਨ੍ਹਾਂ ਦੀ ਪਹਿਲੀ ਮਾਨਸਿਕ ਅਵਸਥਾ ਵਿਚ ਕੋਈ ਵਿਸ਼ੇਸ਼ ਪਰਿਵਰਤਨ ਨਹੀਂ ਹੋਇਆ। ਉਲਟਾ ਇਨ੍ਹਾਂ ਸਭ ਦੀ ਵਜ੍ਹਾ ਕਰਕੇ ਉਸ ਦੇ ਮਨ ਵਿਚ ਕਈ ਤਰ੍ਹਾਂ ਦੀਆਂ ਧਾਰਨਾਵਾਂ ਵਿਚਾਲੇ ਸੰਘਰਸ਼ ਹੀ ਪੈਦਾ ਹੋਏ। ਆਰੰਭ ਤੋਂ ਹੀ ਪਏ ਸੰਸਕਾਰਾਂ ਨੂੰ ਛੱਡ

ਨਹੀ ਸਕਦੇ ਸਨ ਅਤੇ ਦਿਮਾਗ਼ ਨਾਲ ਸਵੀਕਾਰ ਵੀ ਨਹੀ ਕਰ ਸਕਦੇ ਸਨ। ਅਜੇ ਵੀ ਜਦੋਂ ਯਾਤਰਾ ਤੇ ਜਾਂਦੇ ਹਨ ਤਾਂ ਕਾਮਾਖਿਆ ਮੰਦਰ ਦੇ ਨੇੜਿਉਂ ਜਦੋਂ ਗੱਡੀ ਲੰਘਣ ਲੱਗਦੀ ਹੈ ਤਾ ਉਹ (ਕਾਮਾਖਿਆ ਪਹਾੜ ਦੀ ਸਭ ਤੋਂ ਉੱਚਾਈ ਤੇ ਸਥਿਤ) ਭੁਵਨੇਸ਼ਵਰੀ ਦੇਵੀ ਦੇ ਮੰਦਰ ਵੱਲ ਨਿਗਾਹ ਕਰਕੇ ਪ੍ਰਣਾਮ ਕਰਦੇ ਹਨ। ਜਦੋਂ ਕਦੀ ਕੋਈ ਵਧੇਰੇ ਚੇਤੰਨ ਸਾਥੀ ਨਾਲ ਹੁੰਦਾ ਹੈ ਤਾਂ ਉਹ ਆਪਣੀ ਸ਼ਰਧਾ ਅਜਿਹੀ ਕੁਸ਼ਲਤਾ ਨਾਲ ਪ੍ਰਗਟ ਕਰਦੇ ਹਨ ਕਿ ਆਸ-ਪਾਸ ਦੇ ਕਿਸੇ ਵਿਅਕਤੀ ਨੂੰ ਪਤਾ ਨਾ ਲੱਗ ਸਕੇ ਪਰ ਜਿਵੇਂ ਵੀ ਹੋਏ ਦੇਵੀ ਨੂੰ ਪ੍ਰਣਾਮ ਕੀਤੇ ਬਿਨਾਂ ਰਹਿ ਨਹੀਂ ਸਕਦੇ।

ਬਚਪਨ ਦੇ ਦਿਨਾਂ ਵਿਚ ਹੀ ਚੌਧਰੀ ਨੇ ਆਪਣੇ ਪੜ੍ਹਨ ਵਾਲੇ ਕਮਰੇ ਦੀ ਇਕ ਨੁਕਰ ਵਿਚ ਦੇਵੀ ਦੀ ਮੂਰਤੀ ਸਥਾਪਿਤ ਕੀਤੀ ਹੋਈ ਸੀ। ਇਕ ਡੱਬੇ ਉੱਪਰ ਸਰਸਵਤੀ ਦੇਵੀ ਦੀ ਇਕ ਫਰੇਮ ਵਿਚ ਜੜੀ ਹੋਈ ਤਸਵੀਰ ਰੱਖ ਦਿੱਤੀ ਸੀ। ਉਸ ਤਸਵੀਰ ਦੇ ਸੱਜੇ-ਖੱਬੇ ਇਕ ਗਣੇਸ਼ ਜੀ ਅਤੇ ਦੂਜੇ ਪਾਸੇ ਸ਼ੰਕਰ ਜੀ ਦੀਆਂ ਮਿੱਟੀ ਦੀਆਂ ਮੂਰਤੀਆਂ ਸਜਾ ਦਿੱਤੀਆਂ ਸਨ। ਉਸ ਡੱਬੇ ਦੇ ਆਲੇ-ਦੁਆਲੇ ਬੋਤਲਾਂ ਸਜਾ ਕੇ ਉਸ ਵਿਚ ਸਦਾਬਹਾਰ ਬੂਟੇ ਦੀਆਂ ਪੱਤੀਆਂ ਭਰ ਕੇ ਸਜਾਵਟ ਕਰ ਦਿੱਤੀ। ਬੋਤਲਾਂ ਵਿਚ ਥੋੜ੍ਹਾ ਜਿਹਾ ਪਾਣੀ ਵੀ ਰੱਖ ਦਿੱਤਾ ਤਾਂ ਕਿ ਪੱਤੀਆਂ ਦੀਆਂ ਜੜ੍ਹਾਂ ਨੂੰ ਪਾਣੀ ਮਿਲਦਾ ਰਹੇ। ਸ਼ੇਫਾਲੀ (ਹਰ ਸ਼ਿੰਗਾਰ) ਫੁੱਲ ਫੁੱਲਣ ਦੇ ਦਿਨਾਂ ਵਿਚ ਉਹ ਸ਼ਾਮ ਵੇਲੇ ਹੀ ਕਲੀਆ ਨਾਲ ਲੱਦੀਆਂ ਛੋਟੀਆਂ-ਛੋਟੀਆਂ ਟਾਹਣੀਆਂ ਨੂੰ ਲਿਆ ਕੇ ਬੋਤਲਾਂ ਵਿਚ ਭਰ ਦੇਂਦੇ ਸਨ। ਰਾਤ ਨੂੰ ਹੀ ਕਲੀਆਂ ਫੁੱਲ ਜਾਂਦੀਆਂ ਅਤੇ ਸਵੇਰ ਹੁੰਦੇ ਸਰਸਵਤੀ ਦੀ ਤਸਵੀਰ ਅੱਗੇ ਝੜ ਪੈਂਦੀਆਂ ਸਨ। ਇਹ ਵੇਖ ਕੇ ਸਵੇਰ ਵੇਲੇ ਹੀ ਚੌਧਰੀ ਦਾ ਮਨ ਅਥਾਹ ਖੁਸ਼ੀ ਨਾਲ ਭਰ ਜਾਂਦਾ।

ਚੌਧਰੀ ਨੇ ਧਾਰਮਿਕ ਸਿੱਖਿਆ ਆਪਣੀ ਮਾਂ ਤੋਂ ਪ੍ਰਾਪਤ ਕੀਤੀ ਜਿਸ ਨੂੰ ਮਹਿਮ ਸ਼ਰਮਾ ਨੇ ਹੋਰ ਵੀ ਸਹਿਜ-ਸਰਲ ਬਣਾ ਦਿੱਤਾ ਸੀ। ਉਹ ਹਿੰਦੂ ਧਰਮ ਅਤੇ ਸੰਸਕ੍ਰਿਤੀ ਨੂੰ ਪੁਨਰਜੀਵਿਤ ਕਰਨ ਲਈ ਤਨੋਂ-ਮਨੋਂ ਜੁੱਟੀ ਹੋਈ ਸੀ। 'ਹਿੰਦੂ ਮਿਸ਼ਨ' ਦੇ ਸਰਗਰਮ ਮੈਂਬਰ ਸਵਾਮੀ ਔਕਾਰਾਨੰਦ ਦੇ ਉਹ ਚਹੇਤੇ ਸ਼ਿਸ਼ ਸਨ। ਉਦੋਂ ਚੌਧਰੀ ਨੌਵੀਂ ਜਮਾਤ ਵਿਚ ਪੜ੍ਹਦੇ ਸਨ। ਉਹ ਮਹਿਮ ਸ਼ਰਮਾ ਦੇ ਪਰਮ ਭਗਤ ਸਨ। ਸਮੇਂ-ਸਮੇਂ ਤੇ ਇਸ ਦੇ ਲਈ ਸਮੂਹਿਕ ਸਭਾਵਾਂ ਆਯੋਜਿਤ ਕੀਤੀਆਂ ਜਾਂਦੀਆਂ ਸਨ। ਉਦੋਂ ਚੌਧਰੀ ਬੜੇ ਉਤਸ਼ਾਹ ਨਾਲ ਕੁਰਸੀ-ਬੈਂਚ ਆਦਿ ਢੋ-ਢੋ ਕੇ ਸਹੀ ਢੰਗ ਨਾਲ ਸਜਾ ਕੇ ਲਗਾਉਂਦੇ ਸਨ। ਇਕ ਵਾਰ ਦੇ ਸਮਾਰੋਹ ਵਿਚ ਸੱਤ ਸਮੁੰਦਰ ਪਾਰ ਦੇ ਦੇਸ਼ ਗ੍ਰੀਸ ਤੋਂ ਇਕ ਗਰੀਕ ਇਸਤਰੀ ਆਈ ਸੀ, ਜਿਨ੍ਹਾਂ ਨੇ ਹਿੰਦੂ ਧਰਮ ਨੂੰ ਅਪਨਾ ਲਿਆ ਸੀ। ਉਸ ਵਾਰ ਦੀ ਸਭਾ ਲਈ ਸਮਾਰੋਹ ਤੋਂ ਬਹੁਤ ਦਿਨ ਪਹਿਲਾਂ ਤੋਂ ਹੀ ਚੌਧਰੀ ਛਪੇ ਹੋਏ ਪੋਸਟਰ, ਪਰਚੇ ਆਦਿ ਨੂੰ ਜਗ੍ਹਾ-ਜਗ੍ਹਾ ਚਿਪਕਾਂਦੇ ਅਤੇ ਵੰਡਦੇ ਰਹਿੰਦੇ ਸਨ। ਗਰੀਕ ਇਸਤਰੀ ਦੀ ਵਿੱਦਿਆ ਦੀ ਸੂਚਨਾ ਦੇਣ ਵਾਲਾ ਪ੍ਰਤੀਕ ਐਮ. ਏ. ਐਮ. ਐਚ. ਪੀ. ਐੱਚ. ਡੀ. ਉਨ੍ਹਾਂ ਦੇ ਨਾਂ ਅੱਗੇ ਲੱਗਾ ਸੀ। ਮਹਾਨ ਵਿਦਵਾਨ ਹਨ। ਜਾਣਨ ਵਾਲੇ ਬਾਲਕਾਂ ਨੂੰ ਮਹਿਮ ਸ਼ਰਮਾ ਬੜੀ ਸ਼ਰਧਾ ਨਾਲ ਉਨ੍ਹਾਂ ਦੇ ਬਾਰੇ ਸਮਝਾ ਰਹੇ ਸਨ। ਮਹਿਮ ਸ਼ਰਮਾ ਦੇ ਜੀਵਨ ਦੀ ਇਹ ਮਹੱਤਵਪੂਰਣ ਘਟਨਾ ਸੀ। ਉਹ ਉਤੇਜਨਾ ਨਾਲ

ਉੱਚਾ ਬੋਲ ਬੋਲ ਕੇ ਬਾਲਕਾਂ ਨੂੰ ਸੇਧ ਦੇ ਰਹੇ ਸਨ ਕਿ ਉਨ੍ਹਾਂ ਦਾ ਗਲਾ ਹੀ ਬੈਠ ਗਿਆ। ਜਦੋਂ ਸਮਾਰੋਹ ਆਰੰਭ ਹੋਇਆ ਤਾਂ ਉਸ ਸਭਾ ਵਿਚ ਗਲਾ ਬੈਠ ਜਾਣ ਕਾਰਣ ਉਹ ਕੁਝ ਬੋਲ ਨਾ ਸਕੇ। ਸਭਾ ਮੰਡਪ ਵਿਚ ਗਰੀਕ ਇਸਤਰੀ ਕੋਲ ਉਹ ਇਕ ਕੁਰਸੀ ਉੱਤੇ ਪਰਮ ਸੰਤੋਖ ਨਾਲ ਬੈਠੇ ਰਹੇ। ਗਰੀਕ ਇਸਤਰੀ ਵਿਦੇਸੀ ਹੁੰਦੇ ਹੋਏ ਵੀ ਭਾਰਤੀ ਇਸਤਰੀਆਂ ਵਾਂਗ ਸਾੜੀ ਪਹਿਨ ਕੇ ਆਈ ਸੀ। ਉਨ੍ਹਾਂ ਨੂੰ ਵੇਖਣ ਲਈ ਭੀੜ ਉਮੜ ਰਹੀ ਸੀ। ਉਸ ਸਭਾ ਵਿਚ ਭਾਸ਼ਣ ਦੇਂਦੇ ਹੋਏ ਗਰੀਕ ਇਸਤਰੀ ਨੇ ਕੀ ਕੁਝ ਕਿਹਾ, ਹੁਣ ਚੌਧਰੀ ਨੂੰ ਕੁਝ ਵੀ ਯਾਦ ਨਹੀਂ ਅਤੇ ਯਾਦ ਰੱਖਣ ਦੀ ਕੋਈ ਲੋੜ ਵੀ ਨਹੀਂ। ਸਿਰਫ ਏਨਾ ਯਾਦ ਹੈ ਕਿ ਹੋਰਨਾਂ ਵਾਂਗ ਉਹ ਵੀ ਮੰਤਰ-ਮੁਗੰਧ ਹੋ ਕੇ ਉਸ ਗਰੀਕ ਇਸਤਰੀ ਨੂੰ ਵੇਖਦੇ ਹੀ ਰਹੇ।

'ਹਿੰਦੂ ਮਿਸ਼ਨ' ਵਲੋਂ ਪ੍ਰਕਾਸ਼ਿਤ ਪੁਸਤਕਾਂ ਅਤੇ ਪਤ੍ਰਿਕਾਵਾਂ ਮਹਿਮ ਸ਼ਰਮਾ ਕੋਲ ਆਉਂਦੀਆਂ ਰਹਿੰਦੀਆਂ ਸਨ। ਉਨ੍ਹਾਂ ਪਤ੍ਰਿਕਾਵਾਂ ਵਿਚ ਧਰਮ ਦੇ ਸੰਬੰਧ ਵਿਚ ਕਿਹੜੇ ਗੰਭੀਰ ਤੱਤਾਂ ਨੂੰ ਸਮਝਾਇਆ ਗਿਆ ਸੀ, ਇਸ ਬਾਰੇ ਚੌਧਰੀ ਨੂੰ ਹੁਣ ਕੁਝ ਵੀ ਯਾਦ ਨਹੀਂ। ਹਾਂ, ਪਤ੍ਰਿਕਾ ਦੇ ਆਖਰੀ ਹਿੱਸਿਆਂ ਵਿਚ ਹਿੰਦੂ ਇਸਤਰੀਆਂ ਨਾਲ ਮੁਸਲਮਾਨ ਗੁੰਡਿਆਂ ਵਲੋਂ ਕੀਤੇ ਗਏ ਜੰਗਲੀ ਜਾਨਵਰਾਂ ਵਰਗੇ ਅਤਿਆਚਾਰ ਦਾ ਵਿਸਥਾਰ ਨਾਲ ਵਰਣਨ ਸੀ। ਉਨ੍ਹਾਂ ਵਿਚੋਂ ਕੁਝ ਘਟਨਾਵਾਂ ਦੀ ਯਾਦ ਚੌਧਰੀ ਨੂੰ ਅਜੇ ਵੀ ਸੀ।

ਦਸਵੀਂ ਜਮਾਤ ਵਿਚ ਪਹੁੰਚਣ ਤੇ ਇਕ ਵਾਰ ਫਿਰ ਉਨ੍ਹਾਂ ਦੀ ਵਿਚਾਰਧਾਰਾ ਵਿਚ ਤਬਦੀਲੀ ਆਈ। ਰਮਾਪ੍ਰਸੰਨ ਬਰੂਆ ਜੀ ਦੇ ਸੰਪਰਕ ਵਿਚ ਆ ਕੇ ਚੌਧਰੀ ਮਹਾਤਮਾ ਗਾਂਧੀ ਦੇ ਆਦਰਸ਼ਾਂ ਵਿਚ ਸ਼ਰਧਾ-ਭਗਤੀ ਰੱਖਣ ਲੱਗ ਪਏ। ਬ੍ਰਾਹਮਣ, ਸ਼ੂਦਰ, ਹਿੰਦੂ, ਮੁਸਲਮਾਨ—ਜੇ ਇਹ ਭੇਦ ਭਾਵ ਬਣਿਆ ਰਹੇਗਾ, ਤਾਂ ਦੇਸ਼ ਦੀ ਉੱਨਤੀ ਸੰਭਵ ਨਹੀਂ। ਜੋਸ਼ ਏਨਾ ਵਧਿਆ ਕਿ ਮਹਾਤਮਾ ਗਾਂਧੀ ਦੇ ਆਦਰਸ਼ ਹੀ ਚੌਧਰੀ ਦੇ ਆਦਰਸ਼ ਬਣ ਗਏ। ਉਂਜ ਇਹ ਗੱਲ ਪੂਰੀ ਤਰ੍ਹਾਂ ਸੱਚ ਨਹੀਂ ਹੈ। ਸੱਚ ਇਹ ਹੈ ਕਿ ਰਮਾਪ੍ਰਸੰਨ ਜੀ ਜੋ ਕੁਝ ਸਮਝਾਉਂਦੇ ਸਨ, ਚੌਧਰੀ ਉਸ ਨੂੰ ਹੀ ਮੰਨ ਲੈਂਦੇ ਸਨ। ਇਹ ਇਕ ਵੱਡੀ ਪਰੇਸ਼ਾਨੀ ਸੀ।

ਉਨ੍ਹਾਂ ਦਾ ਮਨ ਇਕ ਅਜਿਹਾ ਸਥਾਨ ਸੀ ਜਿਥੇ ਕਈ ਪ੍ਰਕਾਰ ਦੀਆਂ ਧਾਰਨਾਵਾਂ ਨੂੰ ਇਕ ਇਕ ਕਰਕੇ ਇਕੱਠਾ ਰੱਖ ਦਿੱਤਾ ਗਿਆ ਹੋਵੇ। ਅਹਿੰਸਾ ਅੰਦੋਲਨ, ਸਤਿਆਗ੍ਰਹਿ, ਇਹ ਸਿਰਫ ਕਹਿਣ ਦੇ ਹੀ ਸ਼ਬਦ ਸਨ। ਪਰ ਮਨੁੱਖ ਦੇ ਜੀਵਨ ਵਿਚ ਸ਼ਬਦਾ ਦਾ ਪ੍ਰਭਾਵ ਵੀ ਕੋਈ ਘੱਟ ਨਹੀਂ ਹੁੰਦਾ। ਉਹ ਸ਼ਬਦ ਮੰਤਰ ਵਾਂਗ ਕੰਮ ਕਰਦੇ ਹਨ। ਮੰਤਰ ਮਨੁੱਖ ਨੂੰ ਪ੍ਰੇਰਨਾ ਦਿੰਦੇ ਹਨ, ਉਤੇਜਿਤ ਕਰ ਦਿੰਦੇ ਹਨ। ਮੰਤਰ ਮੁਗਧ ਕਰ ਦੇਣ ਦੀ ਗੱਲ ਤਾਂ ਪ੍ਰਸਿੱਧ ਹੀ ਹੈ। ਭੂਦੇਵ ਚੌਧਰੀ ਉਸ ਸਮੇਂ ਮੰਤਰ ਮੁਗਧ ਜਾਂ ਮੋਹ ਦੀ ਅਵਸਥਾ ਵਿੱਚ ਹੀ ਸਨ। ਰਮਾਪ੍ਰਸੰਨ ਬਰੂਆ ਦੇ ਹਰ ਆਦਰਸ਼-ਹੁਕਮ ਨੂੰ ਪੂਰੇ ਮਨ ਨਾਲ ਸਵੀਕਾਰ ਕਰ ਲੈਂਦੇ ਸਨ। ਚਰਖੇ ਉੱਤੇ ਸੂਤ ਵੀ ਕੱਤਦੇ ਸਨ।

ਕਾਂਗਰਸ ਪਾਰਟੀ ਜਦੋਂ ਕੋਈ ਸਭਾ-ਸਮਿਤੀ ਬੁਲਾਉਂਦੀ ਸੀ ਤਾਂ ਉਸ ਵਿੱਚ ਕੋਈ ਭੀੜ ਨਹੀਂ ਹੁੰਦੀ ਸੀ। ਰਮਾਪ੍ਰਸੰਨ ਬਰੂਆ ਅਤੇ ਉਨ੍ਹਾਂ ਦੇ ਭਗਤ ਗਲਾ ਪਾੜ ਕੇ ਚੀਕਦੇ ਸਨ — 'ਮਹਾਤਮਾ ਗਾਂਧੀ ਦੀ ਜੈ, ਵੰਦੇ ਮਾਤਰਮ।" ਪਰ ਜਿਸ ਦਿਨ ਮਹਾਤਮਾ

ਗਾਂਧੀ ਆਏ ਸਨ ਉਸ ਦਿਨ ਤਾਂ ਆਦਮੀਆਂ ਦੀ ਭੀੜ ਉਮਡ ਰਹੀ ਸੀ। ਜਿਵੇਂ ਮਨੁੱਖਾਂ ਦਾ ਸਮੁੰਦਰ ਹੀ ਹੋਵੇ। ਮਹਾਤਮਾ ਗਾਂਧੀ ਦੇ ਆਉਣ ਤੋਂ ਇਕ ਦਿਨ ਪਹਿਲਾਂ ਰੂਪਸੀ ਦੇ ਜ਼ਿਮੀਦਾਰ ਸਾਹਿਬ ਨੇ 'ਪੰਗਤ ਦੇ ਭੋਜਨ' ਦਾ ਪ੍ਰਬੰਧ ਕੀਤਾ ਸੀ। ਹਰ ਇਕ ਜਾਤੀ ਦੇ ਲੋਕਾਂ ਦਾ ਇਕੱਠੇ ਬੈਠ ਕੇ, ਊੱਚ-ਨੀਚ ਦਾ ਭੇਦ ਭੁਲਾ ਕੇ ਇਕੱਠੇ ਭੋਜਨ ਕਰਨ ਦਾ ਪ੍ਰਬੰਧ। ਉਸ ਤੋਂ ਦੂਜੇ ਦਿਨ ਸਵੇਰੇ-ਸਵੇਰੇ ਹੀ ਮਹਾਤਮਾ ਗਾਂਧੀ ਨੇ ਪੈਦਲ ਚਲ ਕੇ ਆਪਣੀ ਯਾਤਰਾ ਅੱਗੇ ਵਧਾਈ ਅਤੇ ਰੂਪਸੀ ਤੋਂ ਧੁਬਰੀ ਜਾ ਰਹੇ ਸਨ। ਉਸ ਦਿਨ ਤੋਂ ਪਹਿਲੀ ਰਾਤ ਨੂੰ ਦੂਰ-ਦੁਰਾਡਿਓਂ ਆ ਕੇ ਲੋਕ ਉਨ੍ਹਾਂ ਦੇ ਰਸਤੇ ਦੇ ਦੋਵੇਂ ਪਾਸੇ ਇਕੱਠੇ ਹੋ ਗਏ ਸਨ। ਆਦਮੀਆਂ ਦੇ ਆਉਣ ਦਾ ਸਿਲਸਿਲਾ ਅਜਿਹਾ ਜਾਰੀ ਸੀ ਕਿ ਉਸ ਨੂੰ ਆਦਮੀਆਂ ਦੀ ਉਮਡਦੀ ਤਰੰਗ ਜਾ ਵਹਿੰਦੀ ਧਾਰਾ ਹੀ ਕਿਹਾ ਜਾ ਸਕਦਾ ਹੈ। ਉਸ ਸਮਾਰੋਹ ਵਿਚ ਚੌਧਰੀ ਸਵੈ-ਸੇਵਕ ਦੀ ਭੂਮਿਕਾ ਨਿਭਾਉਣ ਵਾਲੇ ਨੌਜਵਾਨਾਂ ਵਿਚੋਂ ਇੱਕ ਸਨ। ਉਮਡਦੀ ਭੀੜ ਨੂੰ ਸੰਭਾਲ ਕੇ ਰੱਖਣ ਦੀ ਜ਼ਿੰਮੇਵਾਰੀ ਇਨ੍ਹਾਂ ਸਵੈ-ਸੇਵਕਾਂ ਦੀ ਸੀ। ਦੂਰੋਂ-ਦੂਰੋਂ ਬਹੁਤ ਹੀ ਕਠਿਨ ਪਹਾੜੀਆਂ ਦੇ ਪਿੰਡਾਂ ਤੋਂ ਲੋਕਾਂ ਦੀ ਭਾੜ ਤੁਰਦੀ ਆ ਰਹੀ ਸੀ। ਉਸ ਭੀੜ ਵਿਚ ਬਹੁਤ ਹੀ ਬੁੱਢੇ, ਨੌਜਵਾਨ, ਗੱਭਰੂ ਹਰ ਤਰ੍ਹਾ ਦੇ ਅਣਗਿਣਤ ਆਦਮੀ ਸਨ, ਪਰ ਕੀ ਇਹ ਸਾਰੇ ਆਦਮੀ ਗਾਂਧੀ ਜੀ ਦੇ ਆਦਰਸ਼ਾਂ ਦਾ ਮਰਮ (ਭੇਤ) ਜਾਣਦੇ ਸਨ ? ਇਕ ਅਧਨੰਗਾ, ਅਤਿਅੰਤ ਕਮਜ਼ੋਰ, ਪਤਲਾ, ਹਿਲਦਾ-ਜੁਲਦਾ ਮਨੁੱਖ ਧੂੜ-ਮਿੱਟੀ ਨਾਲ ਭਰੇ ਰਾਹ ਉੱਤੇ ਹੌਲੀ-ਹੌਲੀ ਪੈਰ ਅੱਗੇ ਵਧਾਉਂਦਾ ਜਾ ਰਿਹਾ ਹੈ। ਅਣਗਿਣਤ ਮਨੁੱਖ ਮੋਹਿਤ ਹੋ, ਮੰਤਰ ਮੁਗਧ ਜਿਹੇ ਹੋ ਕੇ, ਬੜੀ ਉਤਸੁਕਤਾ ਨਾਲ ਇਕਟਕ ਉਸੇ ਵੱਲ ਵੇਖਦੇ ਜਾ ਰਹੇ ਹਨ।

ਰਮਾਪ੍ਰਸੰਨ ਬਰੂਆ ਨੇ ਮਧੂਪੁਰ ਵਿਚ ਗਾਂਧੀ ਜੀ ਨੂੰ ਰੁਪਿਆਂ ਦੀ ਥੈਲੀ ਭੇਂਟ ਕਰਨ ਦਾ ਪ੍ਰਬੰਧ ਕੀਤਾ ਸੀ। ਜ਼ਿਮੀਦਾਰ ਦੇ ਘਰ ਸਾਹਮਣੇ ਬਣੇ ਚੌਕ 'ਤੇ ਖੜੇ ਹੋ ਕੇ ਗਾਂਧੀ ਜੀ ਨੇ ਇਕੱਠੀ ਹੋਈ ਜਨਤਾ ਅੱਗੇ ਭਾਸ਼ਣ ਦਿੱਤਾ। ਉਨ੍ਹਾਂ ਨੇ ਕੀ ਕੁਝ ਕਿਹਾ ਸੀ, ਚੌਧਰੀ ਨੇ ਸੁਣਿਆ ਹੀ ਨਹੀਂ। ਸੁਣ ਸਕਣ ਦਾ ਕੋਈ ਉਪਾਅ ਹੀ ਨਹੀਂ ਸੀ। ਗਾਂਧੀ ਜੀ ਜਿਵੇਂ ਹੀ ਉਸ ਚੌਕ 'ਤੇ ਖੜੇ ਹੋਏ ਚੁਫੇਰਿਉਂ ਆਦਮੀਆਂ ਦੀ ਭੀੜ ਉੱਥੇ ਇਕੱਠੇ ਹੋ ਕੇ ਧੱਕਾ-ਮੁੱਕੀ ਕਰਨ ਲੱਗ ਪਈ। ਚੌਧਰੀ ਅਤੇ ਉਸ ਦੇ ਸਾਥੀ ਭੀੜ ਨੂੰ ਕਾਬੂ ਕਰਨ ਵਿਚ ਰੁੱਝ ਗਏ। ਭਾਸ਼ਣ ਕਿਵੇਂ ਸੁਣਦੇ ?

ਉੱਥੇ ਇਕੱਠੇ ਹੋਏ ਉਨ੍ਹਾਂ ਸਾਰਿਆਂ ਲੋਕਾਂ ਉੱਤੇ ਮਹਾਤਮਾ ਗਾਂਧੀ ਦੇ ਕਥਨ ਦਾ ਪ੍ਰਭਾਵ ਕਿੰਨਾ ਸਥਾਈ ਪਇਆ ਸੀ, ਇਹ ਦੱਸਣਾ ਤਾਂ ਕਠਿਨ ਹੈ, ਪਰ ਗਾਂਧੀ ਜੀ ਦੇ ਇੱਥੇ ਆਉਣ ਨਾਲ ਅਮਰ ਡੇ ਦੇ ਜੀਵਨ ਵਿਚ ਇਕਦਮ ਪਰਿਵਰਤਨ ਆ ਗਿਆ।

ਅਮਰ ਡੇ ਮਹਾਦੇਵ ਬਰੂਆ ਦੇ ਘਰ ਰਹਿ ਕੇ ਇੱਥੇ ਇਕ ਸਕੂਲ ਵਿਚ ਪੜ੍ਹਾਈ ਕਰਦਾ ਸੀ। ਉਹ ਪੜ੍ਹਦਾ ਤਾਂ ਦਸਵੀਂ ਜਮਾਤ ਵਿਚ ਸੀ, ਭਾਵੇਂ ਉਸ ਦੀ ਉਮਰ ਕੁਝ ਜ਼ਿਆਦਾ ਹੀ ਸੀ। ਪੜ੍ਹਨ ਵਿਚ ਬੜਾ ਹੀ ਹੁਸ਼ਿਆਰ ਸੀ। ਸ਼ਾਂਤ, ਸੋਹਣਾ, ਭੋਲਾ-ਭਾਲਾ ਅਤੇ ਸ਼ਰਮਾਕਲ ਜਿਹਾ ਮੁੰਡਾ ਸੀ। ਭੂਦੇਵ ਚੌਧਰੀ ਨੂੰ ਉਸ ਦੀ ਇਕ ਵਿਸ਼ੇਸ਼ਤਾ ਅਜੇ ਵੀ ਚੰਗੀ ਤਰ੍ਹਾਂ ਯਾਦ ਹੈ। ਉਸ ਨੂੰ ਪਸੀਨਾ ਬਹੁਤ ਆਉਂਦਾ ਸੀ। ਪੈਰਾਂ ਵਿਚ ਕੋਈ ਚੱਪਲ ਜਾਂ ਬੂਟ ਨਹੀਂ ਪਾਉਂਦਾ ਸੀ। ਜਿੱਥੇ ਕਿਧਰੇ ਖੜਾ ਹੁੰਦਾ ਥੋੜ੍ਹੀ ਦੇਰ ਵਿਚ ਹੀ ਉਹ

ਜਗ੍ਹਾਂ ਉਸ ਦੇ ਪਸੀਨੇ ਨਾਲ ਭਿੱਜ ਜਾਂਦੀ। ਮਹਾਤਮਾ ਗਾਂਧੀ ਦੇ ਆਉਣ ਦੀ ਖੁਸ਼ੀ ਵਿਚ ਰੂਪਸੀ ਦੇ ਜ਼ਿਮੀਦਾਰ ਨੇ 'ਪੰਗਤ ਭੋਜਨ' (ਲੰਗਰ) ਕਰਵਾਇਆ ਸੀ। ਉਸ ਵਿਚ ਭੋਜਨ ਕਰਨ ਅਮਰ ਡੇ ਵੀ ਆਇਆ ਸੀ। ਮਹਾਂਦੇਵ ਬਰੂਆ ਦੀ ਮਾਂ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਬੜਾ ਰੌਲਾ-ਰੱਪਾ ਪਾਇਆ। ਉਸ ਦਾ ਕਹਿਣਾ ਸੀ ਕਿ ਇਸ ਪਾਪ ਦਾ ਪਛਤਾਵਾ ਤਾਂ ਹੁਣ ਉਸ ਨੂੰ ਗੋਹਾ ਖਾ ਕੇ ਹੀ ਕਰਨਾ ਪਵੇਗਾ। ਇਹ ਕੋਈ ਮਾਮੂਲੀ ਗੱਲ ਸੀ ? ਮੋਚੀ, ਭੰਗੀ ਨਾਲ ਬੈਠ ਕੇ ਭੋਜਨ ਖਾ ਆਇਆ। ਫਿਰ ਜਾਤੀ-ਧਰਮ ਕਿੱਥੇ ਰਿਹਾ ? ਇੰਜ ਹੀ ਹੜਬੜ-ਹੜਬੜ ਕਰਦਾ ਘਰ ਅੰਦਰ ਆ ਗਿਆ, ਬਸ ਹੋ ਗਿਆ ਕੰਮ ਖ਼ਤਮ ? ਨਹੀਂ, ਬਿਲਕੁਲ ਨਹੀਂ। ਇਸ ਤਰ੍ਹਾਂ ਉਹ ਘਰ ਵਿਚ ਨਹੀ ਰਹਿ ਸਕਦਾ। ਪਛਤਾਵਾ ਤਾਂ ਕਰਨਾ ਹੀ ਪਵੇਗਾ। ਪਰ ਅਮਰ ਇਸ ਨੂੰ ਪਾਪ ਨਹੀ ਮੰਨਦਾ, ਇਸ ਲਈ ਉਸ ਨੇ ਕੋਈ ਵੀ ਪਛਤਾਵਾ ਕਰਨਾ ਸਵੀਕਾਰ ਨਾ ਕੀਤਾ। ਫਿਰ ਅਮਰ ਡੇ ਪਤਾ ਨਹੀ ਕਿੱਥੇ ਚਲਾ ਗਿਆ। ਉਸ ਨੇ ਮਹਾਂਦੇਵ ਬਰੂਆ ਦਾ ਘਰ ਹੀ ਨਹੀਂ, ਮਧੁਪੁਰ ਵੀ ਛੱਡ ਦਿੱਤਾ। ਉੱਥੋਂ ਚਲੇ ਜਾਣ ਤੋਂ ਬਾਅਦ ਉਸ ਦਾ ਕੀ ਹੋਇਆ, ਚੋਧਰੀ ਨੂੰ ਕੁਝ ਪਤਾ ਨਹੀਂ।

"ਤਾਈ, ਕੁੜੀ ਇੱਥੇ ਹੀ ਰਹਿੰਦੀ ਹੈ ਕੀ ?"

ਸਦਾਨੰਦ ਹਜਾਰਿਕਾ ਦੀ ਆਵਾਜ਼ ਸੁਣ ਕੇ ਚੌਧਰੀ ਦੀ ਸੋਚ ਭੰਗ ਹੋਈ। ਉਨ੍ਹਾਂ ਨੇ ਦੇਖਿਆ ਕਿ ਮਦਨ ਦਾਸ ਦੀ ਵਹੁਟੀ ਮੀਨਾ ਆਪਣੇ ਘਰ ਦੇ ਬਾਹਰ ਬਰਾਂਡੇ ਵਿਚ ਖੜੀ ਹੈ ਅਤੇ ਇੱਧਰ ਚੋਧਰੀ ਦੇ ਬਰਾਂਡੇ ਦੇ ਉਸ ਕੰਢੇ ਤੋਂ ਹਜਾਰਿਕਾ ਸਾਹਿਬ ਬੜੇ ਹੀ ਅਸ਼ਲੀਲ ਢੰਗ ਨਾਲ ਉਸ ਵੱਲ ਲਗਾਤਾਰ ਵੇਖ ਰਹੇ ਸਨ।

ਚੋਧਰੀ ਨੇ ਉਨ੍ਹਾਂ ਨੂੰ ਆਵਾਜ਼ ਦਿੱਤੀ, "ਆਓ ਹਜਾਰਿਕਾ ਸਾਹਿਬ। ਆਓ, ਬੈਠੋ।"

"ਕਿਉਂ ਜੀ, ਇਸ ਤਰ੍ਹਾਂ ਧਿਆਨ ਮਗਨ ਕਿਉਂ ਬੈਠੇ ਹੋਏ ਹੋ ? ਜਾਂ ਫਿਰ ਕਿਸ ਵੱਲ ਇਕਟਕ ਵੇਖ ਰਹੇ ਹੋ ਜਿਸ ਨਾਲ ਹੋਰ ਕਿਸੇ ਚੀਜ਼ ਦੀ, ਕਿਸੇ ਹੋਰ ਪਾਸੇ ਦਾ ਧਿਆਨ ਹੀ ਨਹੀਂ। ਹ ਹ ਹ ਹ, ਵਾਹ ਭਈ ਵਾਹ !"

ਚੋਧਰੀ ਨੇ ਗੰਭੀਰ ਆਵਾਜ਼ ਵਿਚ ਕਿਹਾ, "ਤੁਸੀ ਬੈਠੋ ਤਾਂ ਸਹੀ।"

ਹਜਾਰਿਕਾ ਨੇ ਪੁੱਛਿਆ, "ਇਹ ਸਾਰੇ ਇੱਥੇ ਹੀ ਰਹਿੰਦੇ ਹਨ ਕੀ ?"

"ਇਹ ਸਾਰੇ ਤੋਂ ਕੀ ਭਾਵ ਹੈ ?"

"ਭਾਵ ਮਦਨ ਅਤੇ ਮੀਨਾ। ਇਹ ਦੋਵੇਂ ਇਕੱਠੇ ਹੀ ਰਹਿੰਦੇ ਹਨ ਜਾਂ ਮਦਨ ਨੂੰ ਛੱਡ ਕੇ ਹੁਣ ਉਹ ਕਿਸੇ ਹੋਰ ਨਾਲ ਇੱਥੇ ਆ ਕੇ ਰਹਿੰਦੀ ਹੈ ?"

"ਇਹ ਤੁਸੀ ਕੀ ਬਕਵਾਸ ਕਰ ਰਹੇ ਹੋ ?"

"ਬਕਵਾਸ ਨਹੀ ? ਤੁਸੀ ਹੀ ਦੱਸੋ। ਤਾਈ ਜੇ ਆਪ ਚੰਗੇ ਚਰਿੱਤਰ ਅਤੇ ਸੁਭਾਅ ਦੀ ਹੁੰਦੀ ਤਾਂ ਇਕ ਮਲਾਹ ਦਾ ਮੁੰਡਾ ਕਿਸੇ ਬ੍ਰਾਹਮਣ ਦੀ ਧੀ ਨੂੰ ਫੁਸਲਾ ਕੇ ਉਸ ਨਾਲ ਵਿਆਹ ਕਰ ਸਕਦਾ ਸੀ ? ਸਾਡਾ ਤਾਂ ਸਾਰਾ ਦੇਸ਼ ਹੀ ਪਤਨ ਵੱਲ ਜਾ ਰਿਹਾ ਹੈ।"

"ਮੀਨਾ ਬ੍ਰਾਹਮਣ ਦੀ ਧੀ ਹੈ ਕੀ ?"

"ਬ੍ਰਾਹਮਣ ਦੀ ਧੀ ਹੈ ਤੋਂ ਮਤਲਬ ? ਅਜੇ ਤੁਸੀ ਇਹ ਪੁੱਛਦੇ ਹੋ ? ਜਨਾਬ,

ਬ੍ਰਾਹਮਣਾਂ ਵਿਚੋਂ ਵੀ ਉੱਤਮ ਗੋਸਵਾਮੀ ਪਰਿਵਾਰ ਦੀ ਧੀ ਹੈ। ਉਸ ਦੇ ਪਿਤਾ ਪਰਮਾਨੰਦ ਪੰਡਤ ਬਹੁਤ ਪ੍ਰਸਿੱਧ ਵਿਦਵਾਨ ਹਨ। ਉਸ ਇਲਾਕੇ ਦੇ ਸਾਰੇ ਹੀ ਲੋਕ ਉਨ੍ਹਾਂ ਦੇ ਸ਼ਿਸ਼ ਹਨ। ਸਾਰੇ ਹੀ ਲੋਕ ਉਨ੍ਹਾਂ ਨੂੰ ਦੇਵਤਾ ਵਾਂਗ ਪੂਜਦੇ ਤੇ ਮੰਨਦੇ ਹਨ। ਐਨੇ ਉੱਚੇ ਬੰਸ਼ ਦੇ ਘਰ ਦੀ ਕੁੜੀ ਦਾ ਅਜਿਹਾ ਭੈੜਾ ਕਾਰਨਾਮਾ। ਮੈਂ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਮਨ੍ਹਾ ਕੀਤਾ ਸੀ। ਪਰ ਮੰਨੇ ਨਹੀਂ। ਕੁੜੀ ਨੂੰ ਪੜ੍ਹਾ ਕੇ ਐਮ. ਏ. ਕਰਵਾਉਣਗੇ। ਮਿਲ ਗਿਆ ਮਜ਼ਾ ?"

"ਕਿਉਂ ਇਸ ਦੇ ਵਿਆਹ ਲਈ ਘਰ ਵਾਲੇ ਸਹਿਮਤ ਨਹੀ ਸਨ ?"

"ਕੀ ਕਹਿੰਦੇ ਹੋ ਤੁਸੀ ? ਐਨੇ ਸਿਆਣੇ ਹੋ ਕੇ ਤੁਸੀਂ ਇਹ ਕੀ ਕਹਿ ਰਹੇ ਹੋ ? ਇਸ ਦੇ ਪਿਤਾ ਨੇ ਤਾਂ ਗੁੱਸੇ ਨਾਲ ਕਹਿ ਦਿੱਤਾ ਸੀ ਕਿ ਉਨ੍ਹਾਂ ਦੀ ਵਿਚਕਾਰਲੀ ਧੀ ਮੀਨਾ ਮਰ ਗਈ ਹੈ। ਉਹ ਤਾਂ ਬਸ ਐਨਾ ਹੀ ਕਹਿ ਕੇ ਚੁੱਪ ਹੋ ਗਏ। ਜੇ ਕਿਧਰੇ ਮੇਰੀ ਧੀ ਹੁੰਦੀ ਤਾਂ ਉਸ ਦੇ ਟੁਕੜੇ-ਟੁਕੜੇ ਕਰਕੇ ਬ੍ਰਹਮਪੁੱਤਰ ਦਰਿਆ ਵਿਚ ਸੁੱਟ ਦਿੰਦਾ।

ਚੌਧਰੀ ਵੀ ਤਾਂ ਬੁੱਢੇ ਆਦਮੀ ਹੀ ਹਨ। ਪਰ 'ਅਜਿਹਾ ਕਰਕੇ ਮੀਨਾ ਨੇ ਕੋਈ ਗੁਨਾਹ ਕੀਤਾ ਹੈ'—ਅਜਿਹਾ ਉਹ ਸੋਚ ਨਾ ਸਕੇ। ਪਰ ਅੱਜ ਤੋਂ ਚਾਲ੍ਹੀ ਵਰ੍ਹੇ ਪਹਿਲਾਂ ਜੇ ਇਹ ਘਟਨਾ ਹੋਈ ਹੁੰਦੀ ਤਾਂ ਉਸ ਵੇਲੇ ਚੌਧਰੀ ਕੀ ਸੋਚਦੇ ? ਉਦੋਂ ਉਹ ਅਜਿਹੀ ਘਟਨਾ ਨੂੰ ਏਨੀ ਸਰਲਤਾ ਨਾਲ ਸਵੀਕਾਰ ਕਰ ਲੈਂਦੇ ? ਇਕ ਹੀ ਮਨੁੱਖ ਦਾ ਮੁੱਲ-ਬੋਧ ਸਮੇਂ ਦੇ ਨਾਲ ਨਾਲ ਬਦਲਦਾ ਰਹਿੰਦਾ ਹੈ। ਇਨ੍ਹਾਂ ਗੱਲਾਂ ਬਾਰੇ ਫ਼ਿਕਰ ਕਰਨ ਦਾ ਕੋਈ ਲਾਭ ਨਹੀਂ। ਇਹ ਤਾਂ ਕਾਲਪਨਿਕ ਸਥਿਤੀ ਵਿਚ ਕੀਤੀਆਂ ਜਾਣ ਵਾਲੀਆਂ ਕਾਲਪਨਿਕ ਪ੍ਰਤਿਕ੍ਰਿਆਵਾਂ ਹੀ ਤਾਂ ਹਨ।

## 15

ਅਚਾਨਕ ਹੀ ਭੂਦੇਵ ਚੌਧਰੀ ਦੀ ਜਾਗ ਖੁੱਲ੍ਹ ਗਈ। ਅੱਜ ਕੱਲ੍ਹ ਇੰਜ ਹੀ ਆਪਣੇ ਆਪ ਉਨ੍ਹਾਂ ਦੀ ਨੀਂਦ ਖੁੱਲ੍ਹ ਜਾਂਦੀ ਹੈ। ਜਾਗਣ ਤੋਂ ਬਾਅਦ ਆਪਣੇ ਆਲੇ-ਦੁਆਲੇ ਦੇ ਸੰਬੰਧ ਵਿਚ ਕੁਝ ਭਰਮ ਜਿਹਾ ਹੋਣ ਲੱਗ ਪੈਂਦਾ ਹੈ। ਕੁਝ ਸਮਝ ਨਹੀ ਆਉਂਦਾ। ਵਕਤ ਅਤੇ ਆਪਣੀ ਉਮਰ ਦੀ ਧਾਰਣਾ ਵਿਚਕਾਰ ਇਕ ਭੁਲੇਖਾ ਜਿਹਾ ਹੋਣ ਲੱਗਦਾ ਹੈ। ਸੁਪਨੇ ਤੋਂ ਨਿਕਲ ਕੇ ਯਥਾਰਥ ਦੀ ਦੁਨੀਆ ਵਿਚ ਆਉਣ ਤਕ ਕੁਝ ਸਮਾਂ ਲੱਗ ਜਾਂਦਾ ਹੈ। ਨੀਂਦ ਟੁੱਟਣ ਨਾਲ ਸੁਪਨੇ ਵਿਚ ਦੇਖੇ ਗਏ ਦ੍ਰਿਸ਼ ਮਨ ਦੇ ਪਰਦੇ ਤੋਂ ਤੁਰੰਤ ਹੀ ਅਲੋਪ ਹੋ ਜਾਂਦੇ ਹਨ। ਪਰ ਸੁਪਨੇ ਵਿਚ ਪ੍ਰਾਪਤ ਅਨੁਭੂਤੀਆਂ ਮਨ ਵਿਚ ਕਾਫੀ ਦੇਰ ਤਕ ਘੁੰਮਦੀਆਂ ਰਹਿੰਦੀਆਂ ਹਨ।

ਹੌਲੀ-ਹੌਲੀ ਚੌਧਰੀ ਆਪਣੇ ਆਲੇ-ਦੁਆਲੇ ਦੇ ਸਮੇਂ ਅਤੇ ਸਥਾਨ ਪ੍ਰਤੀ ਚੇਤੰਨ ਹੋ ਜਾਂਦੇ ਹਨ। ਮਦਨ ਦਾਸ ਦੇ ਘਰ ਛੋਟਾ ਬੱਚਾ ਹੋਣ ਕਾਰਣ ਬੱਤੀ ਸਾਰੀ ਰਾਤ ਜਗਦੀ ਰਹਿੰਦੀ ਹੈ। ਚੌਧਰੀ ਦੇ ਕਮਰੇ ਦੀ ਕੰਧ ਉੱਤੇ ਖਿੜਕੀ ਦੇ ਸ਼ੀਸ਼ਿਆਂ ਵਿਚੋਂ ਪਰਛਾਵਾਂ

ਪੈਂਦਾ ਹੈ। ਬੈਠਕ ਦੇ ਸਪਰਿੰਗਦਾਰ ਸੋਫ਼ੇ ਉੱਤੇ ਕਿਸੇ ਚੀਜ਼ ਦੇ ਧੱਪ ਕਰਕੇ ਡਿੱਗਣ ਦੀ ਆਵਾਜ਼ ਹੋਈ। ਲੱਗਿਆ, ਜਿਵੇਂ ਛੱਤ ਤੇ ਲਟਕੇ ਪੱਖੇ ਤੋਂ ਕੋਈ ਕਿਰਲੀ ਡਿੱਗੀ ਹੈ। ਪਰ ਕਿਰਲੀ ਦੇ ਆਕਾਰ-ਪ੍ਰਕਾਰ ਦੀ ਬਜਾਏ ਇਹ ਆਵਾਜ਼ ਜ਼ਿਆਦਾ ਉੱਚੀ ਲੱਗਦੀ ਹੈ। ਫਿਰ ਉਨ੍ਹਾਂ ਦੇ ਪਲੰਘ ਥੱਲਿਉਂ ਕੁਝ ਕੁਰ-ਕੁਰ ਦੀ ਆਵਾਜ਼ ਆਉਣ ਲੱਗ ਪਈ। ਇੰਜ ਲੱਗਦਾ ਹੈ ਕਿ ਚੂਹਾ ਕਿਤਾਬਾਂ ਨੂੰ ਕੁਤਰ ਰਿਹਾ ਹੈ। ਪਲੰਘ ਦੇ ਥੱਲੇ ਕਿਤਾਬਾਂ ਦਾ ਢੇਰ ਲੱਗਾ ਹੋਇਆ ਹੈ। ਅਲਮਾਰੀ, ਰੈਕ, ਮੇਜ਼, ਕੁਰਸੀ ਅਤੇ ਕਿਧਰੇ ਵੀ ਕੋਈ ਜਗ੍ਹਾ ਬਾਕੀ ਨਹੀਂ। ਤਾਂ ਵੀ ਜੋ ਕਿਤਾਬਾਂ ਬਚ ਗਈਆਂ ਉਹ ਮੰਜੀਆਂ ਥੱਲੇ ਜਾਂ ਫਰਸ਼ ਉੱਤੇ ਐਵੇਂ ਹੀ ਖਿਲਰੀਆਂ ਪਈਆਂ ਹਨ। ਪੈਰ ਰੱਖਣ ਦੀ ਵੀ ਥਾਂ ਨਹੀਂ। ਉਨ੍ਹਾਂ ਦੇ ਕਮਰੇ ਵਿਚ ਇਹ ਜੋ ਤਰ੍ਹਾਂ ਤਰ੍ਹਾਂ ਦੇ ਸ਼ਬਦ ਹੁੰਦੇ ਰਹਿੰਦੇ ਹਨ, ਉਹ ਸਭ ਸ਼ਬਦ ਹੀ ਹਨ ਜੋ ਉਨ੍ਹਾਂ ਨੂੰ ਆਪਣੇ ਕਮਰੇ ਦੀ ਅਸਲੀ ਦੁਨੀਆ ਵਲ ਖਿੱਚ ਕੇ ਲੈ ਆਏ।

ਰਾਤ ਨੂੰ ਇਕ ਵਾਰ ਨੀਂਦ ਟੁੱਟ ਜਾਣ ਤੇ ਮੁੜ ਫਿਰ ਸਾਰੀ ਰਾਤ ਨੀਂਦ ਨਹੀਂ ਆਉਂਦੀ। ਅੱਖਾਂ ਬੰਦ ਕਰਕੇ ਬਿਸਤਰੇ ਉੱਤੇ ਪਏ ਹੋਏ ਹੀ ਉਹ ਸਵੇਰ ਹੋਣ ਦੀ ਉਡੀਕ ਕਰਦੇ ਰਹਿੰਦੇ ਹਨ। ਟੁੱਟੀਆਂ-ਭੱਜੀਆਂ ਅਸਪਸ਼ਟ ਤਸਵੀਰਾ ਲਾਈਨ ਲੱਗਾ ਕੇ ਉਨ੍ਹਾਂ ਦੀਆਂ ਬੰਦ ਅੱਖਾਂ ਅੱਗੇ ਝਿਲਮਿਲਾਉਂਦੀਆਂ ਰਹਿੰਦੀਆਂ ਹਨ। ਟੁੱਟੀਆਂ-ਫੁਟੀਆਂ ਇਹ ਤਸਵੀਰਾਂ ਬੇਤਰਤੀਬ ਹੀ ਪਈਆਂ ਹਨ। ਅੱਖਾਂ ਸਾਮ੍ਹਣੇ ਝਿਲਮਿਲਾਇਆ ਇਕ ਦ੍ਰਿਸ਼ ਅਜੇ ਪੂਰੀ ਤਰ੍ਹਾਂ ਸਪਸ਼ਟ ਵੀ ਨਹੀਂ ਹੁੰਦਾ ਕਿ ਉਦੋਂ ਹੀ ਦੂਜਾ ਦ੍ਰਿਸ਼ ਆ ਜਾਂਦਾ ਹੈ। ਇਸ ਤਰ੍ਹਾ ਕਈ ਤਰ੍ਹਾ ਦੇ ਦ੍ਰਿਸ਼ਾਂ ਦਾ ਇਕ ਅਸਪਸ਼ਟ ਜਲੂਸ ਨਿਕਲਣ ਲੱਗਦਾ ਹੈ।

ਨੀਂਦ ਆਉਣ ਦੀ ਹੁਣ ਕੋਈ ਉਮੀਦ ਹੀ ਨਹੀਂ ਰਹਿੰਦੀ। ਅੱਖਾਂ ਬੰਦ ਕੀਤਿਆਂ ਹੀ ਵੇਖਦੇ-ਵੇਖਦੇ ਸਚਮੁੱਚ ਸਾਰੀ ਰਾਤ ਬੀਤ ਗਈ। ਸਵੇਰ ਹੋ ਗਈ। ਐਨਾ ਸ਼ਾਂਤ, ਐਨਾ ਸਮਝ ਤੋਂ ਪਰ੍ਹੇ ਤੱਤ ਵੀ ਅਚਾਨਕ ਸਮਝ ਵਿਚ ਆ ਜਾਣ ਵਾਂਗ।

ਭੂਦੇਵ ਚੌਧਰੀ ਨੇ ਆਪਣੀਆਂ ਦੋਵੇਂ ਲੱਤਾਂ ਪਲੰਘ ਤੋਂ ਥੱਲੇ ਲਮਕਾ ਦਿੱਤੀਆਂ। ਪੈਰਾਂ ਥੱਲੇ ਕਿਤਾਬਾਂ ਦਾ ਢੇਰ ਪਿਆ ਹੈ। ਉਨ੍ਹਾਂ ਨੇ ਧੋਤੀ ਨੂੰ ਲੂੰਗੀ ਵਾਂਗ ਲਪੇਟਿਆ ਹੋਇਆ ਹੈ। ਬਿਸਤਰੇ 'ਤੇ ਬੈਠ ਕੇ ਉਨ੍ਹਾਂ ਨੇ ਦੋਵੇਂ ਲੱਤਾਂ ਨੂੰ ਸਿੱਧਾ ਕਰਕੇ ਫੈਲਾ ਦਿੱਤਾ। ਉਨ੍ਹਾਂ ਦੀਆਂ ਦੋਵੇਂ ਲੱਤਾਂ ਸੁੱਕੇ ਤੀਲਿਆਂ ਵਾਂਗ ਕਮਜ਼ੋਰ ਹਨ। ਉਂਜ ਉਪਰੋਂ ਵੇਖਣ ਤੋਂ ਕਿਸੇ ਨੂੰ ਪਤਾ ਨਹੀਂ ਲੱਗਦਾ ਕਿ ਉਹ ਐਨੇ ਕਮਜ਼ੋਰ ਹੋ ਗਏ ਹਨ। ਲੰਮੀ ਪੈਂਟ ਪਾਏ ਰਹਿਣ ਕਾਰਣ ਉਨ੍ਹਾਂ ਦੀਆਂ ਲੱਤਾਂ ਨਜ਼ਰ ਨਹੀਂ ਆਉਂਦੀਆਂ। ਚਿਹਰਾ ਵੇਖਣ ਵਿਚ ਠੀਕ-ਠਾਕ ਹੈ, ਇਸ ਲਈ ਬਾਹਰੋਂ ਕੋਈ ਅੰਦਾਜ਼ਾ ਨਹੀਂ ਹੁੰਦਾ। ਉਨ੍ਹਾਂ ਦਾ ਆਪਣਾ ਸਰੀਰ ਹੌਲੀ-ਹੌਲੀ ਖ਼ਰਾਬ ਹੁੰਦਾ ਜਾਂਦਾ ਹੈ, ਇਸ ਸੱਚਾਈ ਨੂੰ ਉਹ ਸਮਝਣਾ ਨਹੀਂ ਚਾਹੁੰਦੇ। ਅੱਜਕੱਲ੍ਹ ਉਨ੍ਹਾਂ ਨੂੰ ਬੜੀ ਥਕਾਵਟ ਮਹਿਸੂਸ ਹੁੰਦੀ ਹੈ। ਲਗਾਤਾਰ ਤਕਲੀਫ਼ ਹੁੰਦੀ ਰਹਿੰਦੀ ਹੈ। ਇਸੇ ਥਕਾਵਟ ਅਤੇ ਤਕਲੀਫ਼ ਕਾਰਣ ਉਹ ਕਿੱਧਰੇ ਬਾਹਰ ਨਹੀਂ ਨਿਕਲਦੇ, ਬਰਾਂਡੇ ਵਿਚ ਹੀ ਬੈਠੇ ਰਹਿੰਦੇ ਹਨ।

ਭੂਦੇਵ ਚੌਧਰੀ ਗੁਸਲਖ਼ਾਨੇ ਵਿਚ ਗਏ। ਨਲਕੇ ਵਿਚ ਅਜੇ ਪਾਣੀ ਨਹੀਂ ਆਇਆ। ਨਲਕੇ ਥੱਲੇ ਰੱਖੀ ਬਾਲਟੀ ਵਿਚ ਇਕ ਮੋਰੀ ਹੋ ਗਈ ਹੈ। ਇਸ ਲਈ

ਸਾਰੀ ਰਾਤ ਥੋੜ੍ਹਾ-ਥੋੜ੍ਹਾ ਰਿਸਣ ਕਰਕੇ ਪਾਣੀ ਖ਼ਤਮ ਹੋ ਗਿਆ ਹੈ। ਉਹ ਅਕਸਰ ਹੀ ਸੋਚਦੇ ਹਨ ਕਿ ਚੂਨਾ ਅਤੇ ਗੁੜ ਮਿਲਾ ਕੇ ਉਸ ਮੋਰੀ ਨੂੰ ਬੰਦ ਕਰ ਦੇਣਗੇ, ਪਰ ਅਜਿਹਾ ਕਰਨਾ ਹਮੇਸ਼ਾ ਹੀ ਭੁੱਲ ਜਾਂਦੇ ਹਨ। ਇਹ ਅੱਜ ਦੀ ਗੱਲ ਨਹੀਂ। ਕਰਦੇ-ਕਰਦੇ ਪਤਾ ਨਹੀਂ ਕਿੰਨੇ ਹੀ ਦਿਨ ਬੀਤ ਗਏ ਹਨ ਪਰ ਬਾਲਟੀ ਦੀ ਮੋਰੀ ਬੰਦ ਨਾ ਕੀਤੀ ਗਈ। ਕੋਈ ਵੀ ਮਹੱਤਵਪੂਰਣ ਅਤੇ ਜ਼ਰੂਰੀ ਕੰਮ ਉਨ੍ਹਾਂ ਤੋਂ ਨਹੀਂ ਹੁੰਦਾ।

ਹੱਥ-ਪੈਰ ਧੋਣਾ ਜਾਂ ਇਸ਼ਨਾਨ ਕਰਨਾ ਤਾਂ ਦੂਰ ਦੀ ਗੱਲ ਹੈ, ਟੱਟੀ ਜਾਣ ਲਈ ਵੀ ਉਨ੍ਹਾਂ ਕੋਲ ਪਾਣੀ ਨਹੀਂ। ਗੁਸਲਖ਼ਾਨੇ ਤੋਂ ਆ ਕੇ ਮੁੜ ਬਿਸਤਰੇ 'ਤੇ ਪੈ ਗਏ। ਗੁੱਸੇ ਅਤੇ ਖਿਝ ਕਾਰਣ ਬੇਚੈਨ ਹੋਣ ਲੱਗ ਪਏ। ਕਿਸੇ ਦੇ ਉੱਪਰ ਨਹੀਂ, ਬਸ ਐਵੇਂ ਹੀ। ਉਹ ਸਮਝ ਗਏ ਕਿ ਹੁਣ ਉਹ ਆਪਣੀ ਦੇਖ-ਭਾਲ ਕਰਨ ਦੇ ਯੋਗ ਨਹੀਂ ਰਹੇ। ਕੰਮ ਕਰਨ ਵਾਲੇ ਮੁੰਡੇ ਯੋਗੇਨ ਨੂੰ ਵੀ ਜਗਾਉਣ ਦਾ ਕੋਈ ਫਾਇਦਾ ਨਹੀਂ ਸੀ ਕਿਉਂਕਿ ਪਾਣੀ ਤਾਂ ਕਿਧਰੇ ਵੀ ਬਚਾ ਕੇ ਨਹੀਂ ਰਖਿਆ ਹੋਇਆ। ਹੁਣ ਜਦੋਂ ਤਕ ਨਲਕੇ ਵਿਚ ਪਾਣੀ ਨਹੀਂ ਆ ਜਾਂਦਾ, ਯੋਗੇਨ ਚਾਹ ਵੀ ਨਹੀਂ ਬਣਾ ਕੇ ਦੇ ਸਕਦਾ। ਉਂਜ ਗਜਾਨਨ ਰਾਏ ਦੇ ਮਕਾਨ ਵਿਚ ਪੰਪ ਲੱਗਾ ਹੈ, ਖੂਹ ਵੀ ਹੈ। ਯੋਗੇਨ ਉੱਥੋਂ ਜਾ ਕੇ ਇਕ ਬਾਲਟੀ ਪਾਣੀ ਦੀ ਲਿਆ ਸਕਦਾ ਹੈ। ਪਰ ਹੁਣ ਉਨ੍ਹਾਂ ਦਾ ਆਪਣਾ ਹੀ ਮਨ ਯੋਗੇਨ ਨੂੰ ਜਗਾਉਣ ਲਈ ਜਾਣ ਵਾਸਤੇ ਨਾ ਕੀਤਾ।

ਉਹ ਸਚਮੁੱਚ ਹੁਣ ਕੁਝ ਵੀ ਕਰਨ ਯੋਗ ਨਹੀਂ ਰਹੇ। ਉਮਰ ਬਹੁਤ ਜ਼ਿਆਦਾ ਹੋ ਗਈ ਹੈ। ਜਦੋਂ ਵੀ ਬੱਸ ਵਿਚ ਚੜ੍ਹਦੇ ਹਨ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਜਾਂਦੇ ਹਨ। ਬੱਸ ਵਿਚ ਬਹੁਤੇ ਲੋਕ ਖਿਝਦੇ ਹੀ ਰਹਿੰਦੇ ਹਨ। ਬੁੱਢੇ ਆਦਮੀ ਨੂੰ ਵੇਖ ਕੇ ਸੋਚਦੇ ਹਨ ਕਿ ਇਸ ਧੱਕੇ ਅਤੇ ਭੀੜ ਵਿਚ ਆ ਕੇ ਫਸਣ ਦੀ ਲੋੜ ਹੀ ਕੀ ਹੈ ? ਕਦੀ-ਕਦੀ ਕੋਈ ਨੌਜਵਾਨ ਆਪਣੀ ਸੀਟ ਖ਼ਾਲੀ ਕਰਕੇ ਖੜਾ ਹੋ ਜਾਂਦਾ ਹੈ, "ਆਓ ਬਾਬਾ ਬੈਠ ਜਾਓ। ਬੁੱਢੇ ਆਦਮੀ ਹੋ, ਕਦੋਂ ਤਕ ਇਸ ਤਰ੍ਹਾਂ ਖੜੇ ਰਹੋਗੇ ?" ਉਂਜ ਇਹ ਵਤੀਰਾ ਚੰਗਾ ਲੱਗਦਾ ਹੈ, ਪਰ ਇਹ ਵੀ ਇਕ ਤਰ੍ਹਾਂ ਨਾਲ ਆਪਣੀ ਖਿਝ ਪ੍ਰਗਟ ਕਰਨ ਦਾ ਹੀ ਤਰੀਕਾ ਹੈ। ਇਸ ਅੰਦਰ ਅਰਥ ਇਹ ਛੁਪਿਆ ਹੁੰਦਾ ਹੈ ਕਿ ਤੁਸੀਂ ਬੁੱਢੇ-ਕਮਜ਼ੋਰ ਆਦਮੀ ਹੋ। ਜੇ ਕਿਧਰੇ ਝਟਕੇ ਲੱਗਣ ਨਾਲ ਡਿੱਗ ਪਏ ਤਾਂ ਮੂੰਹ-ਸਿਰ ਭੱਜ ਜਾਏਗਾ, ਫਿਰ ਕੀ ਹੋਏਗਾ ? ਹੁਣ ਬੁੱਢੇ ਬਾਬਾ ਤੁਸੀਂ ਆਪ ਹੀ ਸੋਚੋ ਕਿ ਜੇ ਤੁਸੀਂ ਇਸ ਧੱਕੇ-ਮੁੱਕੇ ਵਿਚ ਨਹੀਂ ਆ ਕੇ ਫਸਦੇ ਤਾਂ ਇਹੋ ਜਿਹੀ ਸਥਿਤੀ ਵੀ ਨਾ ਆਉਂਦੀ।

ਬਾਲਟੀ ਦੇ ਥੱਲੇ 'ਚ ਮੋਰੀ ਹੋ ਗਈ ਹੈ। ਪਾਣੀ ਇਕੱਠਾ ਰੱਖਣ ਲਈ ਜਿਹੜੀ ਟੰਕੀ ਬਣਵਾਈ ਹੈ, ਉਸ ਦਾ ਪਾਣੀ ਵਰਤੱਣ ਨਾਲ ਬਿਲਕੁਲ ਖ਼ਤਮ ਹੋ ਜਾਂਦਾ ਹੈ, ਫਿਰ ਲੋੜ ਪੈਣ ਤੇ ਉਸ ਵਿਚ ਇਕ ਬੂੰਦ ਵੀ ਪਾਣੀ ਨਹੀਂ ਰਹਿੰਦਾ। ਪਾਣੀ ਸਾਫ਼ ਰੱਖਣ ਵਾਲੇ ਫਿਲਟਰ ਦੀ ਬੱਤੀ (ਕੈਂਡਿਲ) ਖ਼ਰਾਬ ਹੋ ਗਈ ਹੈ। ਉਸ ਨੂੰ ਠੀਕ ਕਰਵਾਵਾਂਗਾ ਸੋਚ ਕੇ ਉਸ ਨੂੰ ਅੱਜ ਤਕ ਠੀਕ ਨਹੀਂ ਕਰਵਾ ਸਕੇ। ਅਜਿਹੀ ਇਕ ਜੜ੍ਹਤਾ ਅਤੇ ਆਲਸ ਦੀ ਭਾਵਨਾ ਨੇ ਚੌਧਰੀ ਨੂੰ ਚੁਫੇਰਿਉਂ ਘੇਰ ਲਿਆ ਹੋਇਆ ਹੈ।

ਉਨ੍ਹਾਂ ਨੂੰ ਆਪਣੀ ਸਵਰਗਵਾਸੀ ਪਤਨੀ ਦੀ ਯਾਦ ਆ ਗਈ। ਉਂਜ ਉਸ ਦੀ ਵੀ ਕਾਫੀ ਉਮਰ ਹੋ ਗਈ ਸੀ। ਕਈ ਬਿਮਾਰੀਆਂ ਹੋਣ ਦੇ ਬਾਵਜੂਦ ਵੀ ਉਹ ਘਰ

ਦਾ ਸਾਰਾ ਕੰਮ ਸੰਭਾਲਦੀ ਸੀ। ਹਰ ਪਾਸੇ ਧਿਆਨ ਦੇਂਦੀ ਸੀ। ਉਂਜ ਚੌਧਰੀ ਕਦੇ ਵੀ ਆਦਰਸ਼ ਗ੍ਰਹਿਸਥੀ ਨਾ ਬਣੇ। ਆਲਸੀ, ਅਰਾਮ ਕਰਦੇ ਰਹਿਣ ਦੇ ਚਾਹਵਾਨ ਅਤੇ ਲੰਮੀਆਂ ਤਾਣ ਕੇ ਸੌਣ ਵਾਲਿਆਂ ਵਿਚੋਂ ਇਕ ਸਨ। ਹਰ ਕੰਮ ਵਿਚ ਹੀ ਦੇਰ ਕਰਨ ਵਾਲੇ। ਉਂਜ ਉਨ੍ਹਾਂ ਨੇ ਆਪਣੇ ਜੀਵਨ ਵਿਚ ਸਖਤ ਮਿਹਨਤ ਵੀ ਕੀਤੀ ਹੈ, ਪਰ ਆਪਣੀ ਇੱਛਾ ਨਾਲ ਜਾਂ ਸ਼ੌਕ ਨਾਲ ਨਹੀ, ਸਗੋਂ ਮਜ਼ਬੂਰੀ ਵਿਚ ਕੀਤਾ। ਜਦ ਕੰਮ ਕੀਤੇ ਬਿਨਾਂ ਕੋਈ ਹੋਰ ਚਾਰਾ ਬਾਕੀ ਨਾ ਰਹਿ ਜਾਂਦਾ। ਗ੍ਰਹਿਸਥੀ ਦੇ ਮਾਲਕ ਦਾ ਸੁਭਾਅ ਅਜਿਹਾ ਹੋਵੇ ਤਾਂ ਉਸ ਦੀ ਵਹੁਟੀ ਨੂੰ ਸਚਮੁੱਚ ਬੜੀ ਪਰੇਸ਼ਾਨੀ ਹੁੰਦੀ ਹੈ।

ਪਤਨੀ ਦੀ ਯਾਦ ਆਉਂਦੇ ਹੀ ਚੌਧਰੀ ਦਾ ਮਨ ਬਹੁਤ ਬੈਚੇਨ ਹੋ ਜਾਂਦਾ ਹੈ। ਅਸਲ ਵਿਚ ਜਦੋਂ ਤਕ ਉਨ੍ਹਾਂ ਨੇ ਸਾਥ ਨਿਭਾਇਆ, ਚੌਧਰੀ ਨੇ ਕਦੇ ਵੀ ਪਤਨੀ ਦੇ ਮਨ ਦੀਆਂ ਗੱਲਾਂ ਨੂੰ ਜਾਣਨ-ਸਮਝਣ ਦੀ ਕੋਸ਼ਿਸ਼ ਨਹੀ ਕੀਤੀ। ਉਨ੍ਹਾਂ ਲਈ ਤਾਂ ਉਹ ਹਵਾ ਅਤੇ ਪਾਣੀ ਵਾਂਗ ਸਹਿਜ ਤੌਰ ਤੇ ਪ੍ਰਾਪਤ ਹੋਣ ਵਾਲੀ ਜਾਇਦਾਦ ਮਾਤਰ ਸੀ। ਇਸ ਤੋਂ ਵੱਧ ਇੱਜ਼ਤ ਉਹ ਉਸ ਨੂੰ ਕਦੇ ਨਾ ਦੇ ਸਕੇ।

ਭੂਦੇਵ ਚੌਧਰੀ ਦੀ ਪਤਨੀ ਪ੍ਰਾਚੀਨ ਅਤੇ ਨਵੀਨ ਮੁੱਲਾਂ ਦਾ ਇਕ ਜਟਿਲ ਮੇਲ ਸੀ। ਚੌਧਰੀ ਦਾ ਪਰਛਾਵਾਂ ਪੈਰਾਂ ਥੱਲੇ ਨਾ ਆ ਜਾਏ, ਇਸ ਲਈ ਉਹ ਦੂਰ-ਦੂਰ ਰਹਿੰਦੀ ਸੀ। ਲੋੜ ਵੇਲੇ ਆਪਣੇ ਸਰੀਰ ਨੂੰ ਗੋਲਾਈ ਵਿਚ ਮੋੜ ਕੇ ਜਗ੍ਹਾ ਨੂੰ ਪਾਰ ਕਰਦੀ ਸੀ। ਪਰ ਦੂਜੇ ਪਾਸੇ ਉਹ ਨਵੇਂ ਜ਼ਮਾਨੇ ਦੇ ਤਰਕਵਾਦ ਨੂੰ ਵੀ ਮੰਨਦੀ ਸੀ। ਉਹ ਉਸ ਜ਼ਮਾਨੇ ਵਿਚ ਵੀ ਬੀ. ਏ. ਪਾਸ ਸੀ ਪਰ ਇਕੱਲਿਆਂ ਕਦੇ ਵੀ ਘਰੋਂ ਬਾਹਰ ਜਾਣਾ ਪਸੰਦ ਨਹੀ ਕਰਦੀ ਸੀ। ਹੁਣ ਚੌਧਰੀ ਨੂੰ ਲੱਗਦਾ ਹੈ ਕਿ ਅਜਿਹੀ ਮਾਨਸਿਕਤਾ ਪਿੱਛੇ ਦੋਸ਼ ਉਨ੍ਹਾਂ ਦਾ ਆਪਣਾ ਹੀ ਸੀ। ਉਹ ਸਾਰਾ ਦਿਨ ਆਪਣੇ ਯਾਰਾਂ-ਦੋਸਤਾਂ ਨਾਲ ਮੌਜ਼-ਮਸਤੀ ਕਰਦੇ ਜਾਂ ਬਿਨਾਂ ਕੰਮ-ਕਾਜ ਦੇ ਘੁੰਮਦੇ-ਫਿਰਦੇ ਰਹਿੰਦੇ ਸਨ। ਪਰ ਜੇ ਪਤਨੀ ਕਿਸੇ ਜ਼ਰੂਰੀ ਕੰਮ ਕਰਕੇ ਬਾਹਰ ਜਾਣ ਲਈ ਕਹਿੰਦੀ ਤਾਂ ਹਜ਼ਾਰਾਂ ਝੰਜਟ ਉਸ ਨੂੰ ਗਿਣਾਉਣ ਲੱਗ ਜਾਂਦੇ ਸਨ। ਅਜਿਹੇ ਝੰਜਟਾਂ ਕਾਰਣ ਪਤਨੀ ਬਾਹਰ ਨਹੀਂ ਜਾਂਦੀ ਸੀ। ਚੌਧਰੀ ਕਦੇ-ਕਦੇ ਇਹ ਜ਼ਰੂਰ ਕਹਿੰਦੇ ਸਨ ਕਿ, "ਤੂੰ ਇਕੱਲੀ ਹੀ ਹੋ ਆ। ਬਸ ਥੋੜ੍ਹੀ ਦੂਰ ਇਕੱਲੇ ਜਾ ਕੇ ਆਉਣ ਵਿਚ ਕੀ ਪਰੇਸ਼ਾਨੀ ਹੈ ? ਤੂੰ ਇਹ ਵੀ ਨਹੀ ਕਰ ਸਕਦੀ ?"

"ਪਹਿਲਾਂ ਤੋਂ ਹੀ ਜੇ ਇਕੱਲਿਆਂ ਘੁੰਮਣ-ਫਿਰਨ ਦਿੱਤਾ ਹੁੰਦਾ ਤਾਂ ਵੀ ਕਰ ਲੈਂਦੀ। ਹੋਰ ਲੋਕਾਂ ਦੀਆਂ ਵਹੁਟੀਆਂ ਕੀ ਇਕੱਲਿਆ ਘੁੰਮਦੀਆਂ-ਫਿਰਦੀਆਂ ਨਹੀਂ। ਕਿਹੜੇ ਬਾਜ਼ਾਰ ਵਿਚ ਤਾਜ਼ਾ ਅਤੇ ਚੰਗੀ ਮੱਛੀ ਮਿਲਦੀ ਹੈ, ਕਿੱਥੋਂ ਸਸਤੇ ਵਿਚ ਚੰਗਾ ਕਪੜਾ ਖਰੀਦ ਸਕਦੇ ਹਾਂ, ਉਨ੍ਹਾਂ ਨੂੰ ਸਭ ਪਤਾ ਹੁੰਦਾ ਹੈ। ਸ਼ੁਰੂ ਤੋਂ ਹੀ ਮੈਨੂੰ ਇਹ ਕੰਮ ਕਰਨ ਦਿੱਤੇ ਹੁੰਦੇ ਤਾਂ ਮੈਂ ਵੀ ਬੜੀ ਆਸਾਨੀ ਨਾਲ ਇਹ ਸਭ ਕਰ ਸਕਦੀ ਸੀ।"

ਠੀਕ ਗੱਲ ਹੈ, ਇਸ ਵਿਚ ਦੋਸ਼ ਭੂਦੇਵ ਚੌਧਰੀ ਦਾ ਹੀ ਹੈ। ਪਹਿਲਾਂ ਉਨ੍ਹਾਂ ਦੀ ਵਹੁਟੀ ਉਨ੍ਹਾਂ ਦੇ ਨੇੜੇ ਆ ਕੇ, ਹਰ ਕੰਮ ਵਿਚ ਉਨ੍ਹਾ ਦੀ ਮਦਦ ਕਰਨ ਦੀ ਕੋਸ਼ਿਸ਼ ਕਰਦੀ ਸੀ। ਉਨ੍ਹਾਂ ਨੇ ਹੀ ਉਸ ਦੀ ਹਰ ਕੋਸ਼ਿਸ਼ 'ਤੇ ਪਾਣੀ ਫੇਰ ਦਿੱਤਾ, ਉਸ ਨੂੰ ਕਦੇ ਸਵੀਕਾਰ ਨਾ ਕੀਤਾ। ਪਰ ਹੁਣ ਇਨ੍ਹਾਂ ਜਟਿਲ ਪ੍ਰਸੰਗਾਂ ਨੂੰ ਕੁਰੇਦਣ ਦਾ ਕੋਈ ਲਾਭ

ਨਹੀਂ। ਕਹਾਣੀ ਦੇ ਸਹਿਯੋਗੀ ਤੱਥਾਂ ਨੂੰ ਲੱਭਣ ਦਾ ਕੋਈ ਫ਼ਾਇਦਾ ਨਹੀਂ ਹੈ। ਇਸ ਤਰ੍ਹਾਂ ਦੀ ਸਥਿਤੀ ਤੋਂ ਇਹ ਨਹੀ ਸਮਝ ਲੈਣਾ ਚਾਹੀਦਾ ਕਿ "ਭੂਦੇਵ ਚੌਧਰੀ ਕਿਸੇ ਹੋਰ ਨੂੰ ਪਿਆਰ ਕਰਦੇ ਸਨ" — ਇਹ ਵੀ ਭਿਆਨਕ ਗ਼ਲਤੀ ਹੋਵੇਗੀ। "ਇਸ ਸਭ ਦੇ ਪਿੱਛੇ ਅਸਲ ਗੱਲ ਹੈ ਉਨ੍ਹਾ ਦਾ ਆਲਸੀ ਸੁਭਾਅ। ਜਿੱਥੇ ਪਹੁੰਚਣ ਦੇ ਕਈ ਰਾਹ ਹੋਣ, ਤਾਂ ਉਸ ਵਿਚੋਂ ਸਭ ਤੋਂ ਸਰਲ ਅਤੇ ਸਹਿਜ ਰਾਹ ਨੂੰ, ਜਿਸ ਉੱਤੇ ਚਲਣ ਵਿਚ ਬਹੁਤ ਘੱਟ ਕਠਿਨਾਈ ਹੋਵੇ ਉਸ ਰਾਹ 'ਤੇ ਤੁਰਨ ਦੀ ਸੁਭਾਵਿਕ ਪ੍ਰੇਰਨਾ ਹੀ ਇਸ ਦਾ ਮੂਲ ਕਾਰਣ ਹੈ। ਅੱਜ ਚੌਧਰੀ ਆਪਣੀ ਪਤਨੀ ਪ੍ਰਤੀ ਕੀਤੀਆਂ ਕਮਜ਼ੋਰੀਆਂ ਨੂੰ ਚੰਗੀ ਤਰ੍ਹਾਂ ਸਮਝ ਰਹੇ ਹਨ। ਹੋਰ ਵੀ ਕਈ ਗੱਲਾਂ ਜਿਹੜੀਆਂ ਉਦੋਂ ਸਮਝ ਨਹੀ ਆਉਂਦੀਆਂ ਸਨ, ਹੁਣ ਚੰਗੀ ਤਰ੍ਹਾਂ ਸਮਝ ਸਕੇ ਹਨ। ਪਰ ਹੁਣ ਸਮਝਣ ਦਾ ਕੀ ਲਾਭ ? ਹੁਣ ਤਾਂ ਬਹੁਤ ਦੇਰ ਹੋ ਚੁੱਕੀ ਹੈ।

ਇਸ ਲਈ ਉਨ੍ਹਾਂ ਗੱਲਾਂ ਪਿੱਛੇ ਦੋਸ਼ ਭੂਦੇਵ ਚੌਧਰੀ ਦਾ ਹੀ ਹੈ। ਉਨ੍ਹਾਂ ਦੇ ਅੰਤਰਮੁਖੀ ਸੁਭਾਅ ਦਾ ਹੈ। ਹੋ ਸਕਦਾ ਹੈ ਉਨ੍ਹਾਂ ਨੇ ਇਹ ਸੁਭਾਅ ਆਪਣੇ ਵੱਡੇ ਭਰਾ ਤੋਂ ਗ੍ਰਹਿਣ ਕੀਤਾ ਹੋਵੇ। ਹਰ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋਣ, ਸਾਰੇ ਬੰਧਨਾਂ ਦੇ ਖਿਲਾਫ਼ ਖੜੇ ਹੋਣ ਦਾ ਪ੍ਰਬਲ ਸੁਭਾਅ, ਕਿਸੇ ਵੀ ਬੰਧਨ ਵਿਚ ਨਾ ਬੱਝ ਸਕਣ ਦੀ ਪ੍ਰਵਿਰਤੀ ਹੀ ਸ਼ਾਇਦ ਇਸ ਲਈ ਜ਼ਿੰਮੇਵਾਰ ਹਨ। ਸੱਚ ਤਾਂ ਇਹ ਹੈ ਕਿ ਹਰ ਤਰ੍ਹਾਂ ਦੀ ਚਿੜੀ ਵੀ ਸੁੰਦਰ ਕਲਾਤਮਕ ਆਲ੍ਹਣਾ ਨਹੀ ਬਣਾ ਸਕਦੀ।

ਉਸ ਸਮੇਂ ਜਦੋਂ ਉਹ ਸਰਕਾਰੀ ਮਕਾਨ ਵਿਚ ਰਹਿੰਦੇ ਸਨ ਤਾ ਉਨ੍ਹਾ ਦੇ ਕਮਰੇ ਦੀ ਬਾਰੀ ਦਾ ਸ਼ੀਸ਼ਾ ਟੁੱਟ ਕੇ ਨਿਕਲ ਗਿਆ। ਮਕਾਨ ਸਰਕਾਰੀ ਸੀ, ਇਸ ਲਈ ਸੰਬੰਧਿਤ ਵਿਭਾਗ ਨੂੰ ਸੂਚਨਾ ਦੇਣ ਤੇ ਹੀ ਉਸ ਦਾ ਕਰਮਚਾਰੀ ਆ ਕੇ ਨਵਾ ਸ਼ੀਸ਼ਾ ਲਗਾ ਸਕਦਾ ਸੀ। ਪਰ ਐਨਾ ਛੋਟਾ ਜਿਹਾ ਕੰਮ ਵੀ ਚੌਧਰੀ ਤੋਂ ਨਹੀ ਹੋ ਰਿਹਾ ਸੀ। ਉਸ ਨੂੰ ਪੁਰਾਣੇ ਅਖ਼ਬਾਰਾਂ ਦੇ ਕਾਗ਼ਜ਼ਾਂ ਨਾਲ ਢੱਕਿਆ ਤਾਂ ਉਹ ਉਸੇ ਹੀ ਹਾਲਤ ਵਿਚ ਰਿਹਾ। ਉਸ ਜ਼ਮਾਨੇ ਵਿਚ ਚੌਧਰੀ ਦਾ ਵਿਆਹ ਨਹੀ ਹੋਇਆ ਸੀ, ਇਸ ਲਈ ਮਕਾਨ ਵਿਚ ਇਕੱਲੇ ਹੀ ਰਹਿੰਦੇ ਸਨ। ਘਰ ਦਾ ਕੰਮ-ਕਾਜ ਧਰਣੀ ਨਾਂ ਦਾ ਇਕ ਮੁੰਡਾ ਕਰਦਾ ਸੀ। ਘਰ ਦਾ ਸਾਰਾ ਸਮਾਨ ਖਿਲਰਿਆ ਰਹਿੰਦਾ। ਇੱਥੋਂ ਤਕ ਕਿ ਪਲੰਘ ਉੱਤੇ ਜੇ ਮੱਛਰਦਾਨੀ ਸੁੱਟੀ ਤਾਂ ਸਵੇਰ ਹੋਣ ਤੇ ਕੋਈ ਵੀ ਲਪੇਟ ਕੇ ਨਹੀ ਰੱਖਦਾ ਸੀ, ਉਹ ਉਵੇਂ ਹੀ ਪਈ ਰਹਿੰਦੀ ਸੀ। ਮੱਛੀ ਲੈ ਕੇ ਆਉਣ ਤੇ ਉਸ ਨੂੰ ਕੱਟਣ ਲਈ ਛੁਰੀ-ਚਾਕੂ ਨਹੀਂ ਲੱਭਦਾ ਸੀ, ਇਸ ਲਈ ਲੱਕੜੀ ਵੱਢਣ ਵਾਲੇ ਡਾਟ ਨਾਲ ਹੀ ਛਿਲ-ਛਿਲ ਕੇ ਕੱਟਣੀ ਪੈਂਦੀ ਸੀ। ਚਾਹ ਬਣਾਉਣ ਲਈ ਧਰਣੀ ਚਾਹ ਦਾ ਪਾਣੀ ਅੰਗੀਠੀ 'ਤੇ ਰੱਖ ਦਿੰਦਾ। ਜਦੋਂ ਪਾਣੀ ਉੱਬਲਣ ਲੱਗ ਜਾਂਦਾ, ਉਦੋਂ ਧਰਣੀ ਬਰਮਨ ਦਾਦਾ ਦੀ ਦੁਕਾਨ ਵੱਲ ਦੌੜ ਲਗਾਉਂਦਾ ਕਿਉਂਕਿ ਡੱਬੇ ਵਿਚ ਚਾਹਪੱਤੀ ਹੀ ਨਹੀ ਹੁੰਦੀ ਸੀ। ਇਸ ਲਈ ਦੋਸ਼ ਤਾ ਭੂਦੇਵ ਚੌਧਰੀ ਦਾ ਹੀ ਸੀ, ਖਾਸ ਕਰਕੇ ਉਨ੍ਹਾਂ ਦੇ ਅੰਤਰਮੁਖੀ ਸੁਭਾਅ ਦਾ। ਅਸਲ ਗੱਲ ਇਹ ਹੈ ਕਿ ਵਿਆਹ ਹੋਣ ਨਾਲ ਹੀ ਕੁੜੀ ਦੇ ਸੁਭਾਅ, ਆਚਰਣ ਆਦਿ ਵਿਚ ਤਬਦੀਲੀ ਆ ਜਾਂਦੀ ਹੈ, ਪਰ ਮੁੰਡੇ ਵਿਚ ਕੋਈ ਤਬਦੀਲੀ ਨਹੀ ਆਉਂਦੀ। ਇਕ ਚੰਚਲ, ਅੱਲੜ੍ਹ ਸੁਭਾਅ ਦੀ ਕੁੜੀ ਅਚਾਨਕ ਹੀ ਇਕ ਜ਼ਿੰਮੇਵਾਰ, ਗੰਭੀਰ ਸੁਭਾਅ ਵਾਲੀ

**ਘਰ ਸੰਭਾਲਣ ਵਾਲੀ ਔਰਤ ਬਣ ਜਾਂਦੀ ਹੈ।**

**ਵਿਆਹ ਹੋਣ ਤੋਂ ਪਹਿਲਾਂ ਹੀ ਚੌਧਰੀ ਤਾਸ਼ ਖੇਡਦੇ ਸਨ। ਚਾਲੀਹਾ, ਲਹਿਕਰ, ਰਹਿਮਾਨ ਅਤੇ ਚੌਧਰੀ ਚੌਹਾਂ ਦੀ ਚੌਕੜੀ ਖੂਬ ਜੰਮਦੀ ਸੀ। ਚਾਲੀਹਾ ਦਾ ਵਿਆਹ ਨਹੀ ਹੋਇਆ ਸੀ। ਉਸ ਦੇ ਘਰ ਹੀ ਤਾਸ਼ ਦਾ ਅੱਡਾ ਜੰਮਦਾ ਸੀ। ਉਸ ਦਿਨ ਚਾਲੀਹਾ ਨੇ ਕਿਹਾ, "ਸ਼ਾਦੀ-ਵਿਆਹ ਹੋ ਗਿਆ, ਹੁਣ ਚੌਧਰੀ ਕਿੱਥੋਂ ਮਿਲੇਗਾ ? ਹੁਣ ਤਾਂ ਸਾਥ ਨਿਭਾਉਣ ਲਈ ਕਿਸੇ ਹੋਰ ਸਾਥੀ ਦੀ ਭਾਲ ਕਰੋ ?"**

**ਇਹ ਸਿੱਧ ਕਰਨ ਲਈ ਕਿ ਉਹ ਇਸਤਰੀ ਦੇ ਭਗਤ ਨਹੀਂ, ਉਸ ਦੇ ਇਸ਼ਾਰੇ ਤੇ ਨੱਚਣ ਵਾਲੇ ਨਹੀਂ, ਚੌਧਰੀ ਬਿਨਾਂ ਬੁਲਾਏ ਹੀ ਇਕ ਦਿਨ ਉਨ੍ਹਾਂ ਦੇ ਘਰ ਤਾਸ਼ ਖੇਡਣ ਪਹੁੰਚ ਗਏ। ਖੇਡਦੇ-ਖੇਡਦੇ ਉਨ੍ਹਾਂ ਨੂੰ ਇਹ ਅਨੁਭਵ ਕਰਕੇ ਬੜੀ ਹੈਰਾਨੀ ਹੋਈ ਕਿ ਵਿਆਹ ਹੋ ਜਾਣ ਬਾਅਦ ਵੀ ਤਾਸ਼ ਦੀ ਖੇਡ ਖੇਡਣ ਵਿਚ ਉਨ੍ਹਾਂ ਦੇ ਉਤਸ਼ਾਹ ਵਿਚ ਭੋਰਾ ਵੀ ਕਮੀ ਨਹੀਂ ਆਈ।** ਉਸ ਦਿਨ ਤੋਂ ਬਾਅਦ ਤਾਂ ਉਹ ਨਿਯਮਿਤ ਰੂਪ ਨਾਲ ਤਾਸ਼ ਖੇਡਣ ਜਾਣ ਲੱਗ ਪਏ। ਕਿਸੇ ਗ਼ਲਤੀ ਦੀ ਵਜ੍ਹਾ ਕਰਕੇ ਤਾਸ਼ ਦੀ ਖੇਡ ਵਿਚ ਜੀ. ਐਚ. ਕਲਦੀ ਦੀ ਖੇਡ ਕਦੇ ਠੀਕ ਤਰ੍ਹਾਂ ਨਾ ਖੇਡ ਸਕੇ ? ਇਸ ਗੱਲ ਦਾ ਫ਼ਿਕਰ ਸੁੱਤੇ-ਸੁੱਤੇ ਵੀ ਕਰਦੇ ਰਹਿੰਦੇ। ਉਨ੍ਹਾਂ ਦੀ ਪਤਨੀ ਨੇ ਉਨ੍ਹਾਂ ਦੇ ਇਸ ਨਸ਼ੇ ਖਿਲਾਫ਼ ਕਦੇ ਇਤਰਾਜ਼ ਨਹੀਂ ਕੀਤਾ। ਘੱਟੋ-ਘੱਟ ਮੂੰਹ ਖੋਲ੍ਹ ਕੇ ਤਾਂ ਕਦੇ ਕੁਝ ਨਾ ਕਿਹਾ। ਪਰ ਚੌਧਰੀ ਹੁਣ ਬੱਚੇ ਤਾਂ ਨਹੀਂ ਸਨ। ਉਨ੍ਹਾਂ ਨੂੰ ਆਪ ਵੀ ਕੁਝ ਸੋਚਣਾ-ਸਮਝਣਾ ਚਾਹੀਦਾ ਸੀ। ਨਵੀਂ ਵਿਆਹੀ ਵਹੁਟੀ ਸਾਰਾ ਦਿਨ ਘਰ ਵਿਚ ਇਕੱਲੀ ਭੂਤ ਵਾਂਗ ਬੈਠੀ ਉਡੀਕ ਕਰਦੀ ਹੀ ਦਿਨ ਬਿਤਾ ਦਿੰਦੀ ਸੀ, ਰਾਤ ਦੇ ਦਸ-ਗਿਆਰ੍ਹਾਂ ਵਜੇ ਤਕ ਉਨ੍ਹਾਂ ਦਾ ਰਾਹ ਤੱਕਦੀ। ਠੀਕ ਉਸੇ ਤਰ੍ਹਾਂ ਸਹਿਜ, ਸਥਿਰ ਉਡੀਕ ਜਿਸ ਤਰ੍ਹਾਂ ਸ਼ਬਰੀ ਨੇ ਰਾਮ ਲਈ ਕੀਤੀ ਸੀ। ਚੌਧਰੀ ਦੀਆਂ ਇਨ੍ਹਾ ਆਦਤਾ ਤੋਂ ਹੈਰਾਨ-ਪਰੇਸ਼ਾਨ ਹੋ ਕੇ ਚੌਧਰੀ ਦੀ ਪਤਨੀ ਨੇ ਆਪਣੇ ਆਪ ਨੂੰ ਹੋਰ ਵੀ ਸੀਮਿਤ ਕਰ ਲਿਆ ਸੀ। ਉਹ ਆਪਣੇ ਆਪ ਵਿਚ ਹੀ ਸਮਾਅ ਗਈ ਸੀ। ਬਾਹਰਲੀ ਦੁਨੀਆ, ਬਾਹਰਲੀਆਂ ਚੀਜ਼ਾਂ ਨਾਲ ਜਿਵੇਂ ਕੋਈ ਸਰੋਕਾਰ ਹੀ ਨਹੀਂ ਰਹਿ ਗਿਆ।

ਛੋਟੀਆਂ-ਛੋਟੀਆਂ ਗਿਣਤੀਆਂ ਦਾ ਯੋਗਫਲ ਵੀ ਕਦੀ ਕਦੀ ਐਨਾ ਵੱਡਾ ਹੋ ਜਾਂਦਾ ਹੈ ਕਿ ਉਸ ਦਾ ਕੋਈ ਸਿਰਾ ਪਕੜ ਵਿਚ ਹੀ ਨਹੀਂ ਆਉਂਦਾ। ਗਣਿਤ ਸ਼ਾਸਤਰ ਦੀ ਅਪਸਾਰੀ (ਉਲਟੀ) ਸ਼੍ਰੇਣੀ ਦਾ ਹੀ ਇਕ ਉਦਾਹਰਣ ਲਵੋ। ਇਸ ਵਿਚ ਹਰ ਇਕ ਰਕਮ ਤਾਂ ਆਪਣੇ ਆਪ ਵਿਚ ਇਕ ਸੁਨਿਸ਼ਚਿਤ ਸੀਮਾ ਵਿਚ ਹੁੰਦੀ ਹੈ, ਪਰੰਤੂ ਉਨ੍ਹਾ ਦਾ ਯੋਗ ਸੀਮਾਹੀਣ ਹੁੰਦਾ ਹੈ। ਅਤਿਅੰਤ ਤੁੱਛ ਕਿਸਮ ਦੀਆਂ ਛੋਟੀਆਂ-ਛੋਟੀਆਂ ਅਣਗਹਿਲੀਆ, ਮਾਮੂਲੀ ਮਾਮੂਲੀ ਗੱਲਾਂ ਵਿਚ ਵੀ ਕਿਸੇ ਦੂਜੇ ਆਦਮੀ ਨੂੰ ਬਿਲਕੁਲ ਹੀ ਮਹੱਤਵ ਨਾ ਦੇਣਾ, ਲਗਾਤਾਰ ਉਸ ਵੱਲ ਜਾਣ-ਬੁੱਝ ਕੇ ਧਿਆਨ ਨਾ ਕਰਨਾ, ਕਦੇ ਬਹੁਤ ਵੱਡੇ ਬੋਝ ਦੇ ਰੂਪ ਵਿਚ ਬਦਲ ਜਾਂਦਾ ਹੈ ਜੋ ਫਿਰ ਸੰਭਾਲਿਆ ਨਹੀਂ ਜਾਂਦਾ।

ਸਾਰਾ ਕੁਝ ਇਸੇ ਤਰ੍ਹਾ ਹੀ ਚਲ ਰਿਹਾ ਸੀ। ਇਕ ਦਿਨ ਚੌਧਰੀ ਦੀ ਪਤਨੀ ਦਾ ਵੱਡਾ ਭਰਾ ਸ਼ਾਮ ਵੇਲੇ ਉਨ੍ਹਾਂ ਨੂੰ ਮਿਲਣ ਲਈ ਆਇਆ। ਕਾਫੀ ਦੇਰ ਉਡੀਕ ਕਰਨ ਤੋਂ ਬਾਅਦ, ਜਦੋਂ ਚੌਧਰੀ ਘਰ ਨਾ ਪਹੁੰਚੇ ਤਾਂ ਉਹ ਬਗ਼ੈਰ ਮਿਲੇ ਹੀ ਵਾਪਸ ਚਲੇ

ਗਏ। ਉਸ ਦਿਨ ਗੱਲ ਫਿਰ ਆਪਣੀ ਆਖਰੀ ਸੀਮਾ ਤਕ ਪਹੁੰਚ ਗਈ। ਧਰਣੀ ਨੇ ਚਾਲੀਹਾ ਦੇ ਘਰ ਜਾ ਕੇ ਚੌਧਰੀ ਨੂੰ ਇਤਲਾਹ ਦੇ ਦਿੱਤੀ ਸੀ। ਪਰ ਉਸ ਵੇਲੇ ਚੌਧਰੀ ਤਾਸ਼ ਦੀ ਖੇਡ ਵਿਚ ਐਲ. ਐਸ. ਖੇਡ ਦੀ ਬੋਲੀ ਬੋਲ ਰਹੇ ਸਨ। ਇਸ ਖੇਡ ਤੋਂ ਬਾਅਦ ਫਿਰ ਰਬੜ ਦੀ ਖੇਡ ਬਾਕੀ ਸੀ। ਇਸ ਲਈ ਖੇਡਦੇ ਹੋਏ ਵੀ ਛੇਤੀ ਘਰ ਪਹੁੰਚਣ ਦਾ ਮਨ ਕਰਨ ਤੇ ਵੀ ਉਸ ਦਿਨ ਉਹ ਘਰ ਦੇਰ ਨਾਲ ਪਹੁੰਚੇ। ਐਲ. ਐਸ. ਦਾ ਖੇਲ ਪੂਰਾ ਨਾ ਹੋਇਆਂ। ਨਾਲ ਖੇਡਣ ਵਾਲੇ ਸਹਿਯੋਗੀ ਨੇ ਇਲਜ਼ਾਮ ਲਗਾਇਆ ਕਿ ਉਨ੍ਹਾਂ ਦੀ ਗਲਤੀ ਕਾਰਣ ਹੀ ਐਲ. ਐਸ. ਖੇਡ ਵਿਚ ਉਨ੍ਹਾਂ ਦੀ ਜਿੱਤ ਨਹੀ ਹੋ ਸਕੀ। ਇਸ ਗੱਲ ਨੂੰ ਲੈ ਕੇ ਦੋਹਾਂ ਵਿਚ ਗਰਮਾ-ਗਰਮ ਬਹਿਸ ਹੋ ਗਈ ਜਿਸ ਕਾਰਣ ਵੀ ਕੁਝ ਦੇਰ ਹੋ ਗਈ। ਨਤੀਜਾ ਇਹ ਹੋਇਆ ਕਿ ਜਦੋਂ ਉਹ ਆਪਣੇ ਘਰ ਪਹੁੰਚੇ ਤਾਂ ਉਨ੍ਹਾਂ ਤੋਂ ਪਹਿਲਾਂ ਹੀ ਉਨ੍ਹਾਂ ਦੇ ਮਹਿਮਾਨ ਜਾ ਚੁੱਕੇ ਸਨ।

ਸਾਰਾ ਦੋਸ਼ ਚੌਧਰੀ ਦਾ ਹੀ ਸੀ। ਅੱਜ ਉਹ ਇਸ ਗੱਲ ਨੂੰ ਠੀਕ ਤਰ੍ਹਾਂ ਸਵੀਕਾਰ ਕਰਦੇ ਹਨ। ਇਹ ਗੱਲ ਵੀ ਹੋ ਸਕਦੀ ਹੈ ਕਿ ਉਨ੍ਹਾਂ ਨੇ ਜਾਣ-ਬੁੱਝ ਕੇ ਨਾ ਕੀਤਾ ਹੋਵੇ। ਪਰ ਜਾਣੇ-ਅਨਜਾਣੇ ਉਹ ਹਮੇਸ਼ਾ ਆਪਣੀ ਧਰਮ ਪਤਨੀ ਨੂੰ ਨਜ਼ਰਅੰਦਾਜ਼ ਹੀ ਕਰਦੇ ਰਹੇ। ਸੋਚਦੇ ਹੋਏ ਉਨ੍ਹਾਂ ਦੇ ਮੂੰਹ 'ਚੋਂ ਇਕ ਆਹ ਨਿਕਲ ਗਈ। ਪਰ ਅੱਜ ਇਹ ਸਾਰੀ ਚਿੰਤਾ ਕਰਨ ਦਾ ਕੋਈ ਲਾਭ ਨਹੀਂ। ਬਹੁਤ ਦੇਰ ਹੋ ਚੁੱਕੀ ਹੈ। ਹਰ ਤਰ੍ਹਾਂ ਦੀ ਚਿੜੀ ਸੁੰਦਰ ਆਲ੍ਹਣਾ ਨਹੀ ਬਣਾ ਸਕਦੀ। ਸੱਚ ਤਾਂ ਇਹ ਹੈ ਕਿ ਆਦਰਸ਼ ਪਤੀ ਬਣਨ ਦੀ ਯੋਗਤਾ ਚੌਧਰੀ ਵਿਚ ਹੈ ਹੀ ਨਹੀਂ ਸੀ।

# 16

ਹਰ ਘਰ ਇਕ ਦੁਰਗਮ ਕਿਲ੍ਹਾ ਹੈ। ਘਰ ਹੀ ਕੀ, ਅਸਲੀਅਤ ਤਾਂ ਇਹ ਹੈ ਕਿ ਹਰ ਇਕ ਮਨੁੱਖ ਹੀ ਇਕ ਨਾ ਤੋੜਿਆ ਜਾ ਸਕਣ ਵਾਲਾ ਕਿਲ੍ਹਾ ਹੈ। ਅਜਿਹਾ ਕਿਲ੍ਹਾ ਜਿਸ ਅੰਦਰ ਝਾਕ ਕੇ ਵੇਖਣਾ ਆਸਾਨ ਨਹੀ ਹੁੰਦਾ। ਆਪਣੇ-ਆਪਣੇ ਘਰ ਅੰਦਰ ਕੌਣ ਕੀ ਕਰ ਰਿਹਾ ਹੈ, ਦੂਜੇ ਕਿਸੇ ਨੂੰ ਕੁਝ ਪਤਾ ਨਹੀ ਹੁੰਦਾ ? ਇਕ ਮਨੁੱਖ ਦੇ ਮਨ ਅੰਦਰ ਕਿਹੋ ਜਿਹੀ ਪ੍ਰਚੰਡ ਹਨੇਰੀ ਵਗ ਰਹੀ ਹੈ, ਕਿਹੋ ਜਿਹਾ ਤੂਫ਼ਾਨ ਉਮਡ ਰਿਹਾ ਹੈ—ਇਸ ਨੂੰ ਬਾਹਰੋਂ ਸਮਝਣਾ ਬਹੁਤ ਕਠਿਨ ਹੁੰਦਾ ਹੈ।

ਦਿਵਾਕਰ ਦਾਸ ਉਸ ਵੇਲੇ ਆਪਣੇ ਘਰ ਨਹੀ ਸਨ। ਚੌਧਰੀ ਬਾਹਰੋਂ ਬੜੀ ਦੇਰ ਤੋਂ ਆਵਾਜ਼ਾਂ ਮਾਰ ਰਹੇ ਸਨ। ਚੌਧਰੀ ਨੇ ਜਦੋਂ ਜ਼ਿਆਦਾ ਜ਼ੋਰ ਦੀਆਂ ਆਵਾਜ਼ਾਂ ਮਾਰੀਆ ਤਾਂ ਦਾਸ ਦੀ ਪਤਨੀ ਨੇ ਗੁੱਸੇ ਅਤੇ ਖਿਝ ਨਾਲ ਕਿਹਾ :

"ਉਹ ਘਰ ਨਹੀਂ ਹਨ।"

"ਕਿੱਥੇ ਗਏ ਹਨ ?"

"ਭਲਾ ਇਹ ਮੈ ਕਿਵੇਂ ਦੱਸਾਂ ਕਿ ਕਿਹੜੇ ਢੱਠੇ ਖੂਹ ਵਿਚ ਗਏ ਹਨ ? ਮੈਨੂੰ ਕੁਝ ਨਹੀ ਪਤਾ।"

ਚੌਧਰੀ ਚੁੱਪ ਹੋ ਗਏ। ਦਾਸ ਦੀ ਪਤਨੀ ਤਾਂ ਕਦੇ ਇਸ ਤਰ੍ਹਾਂ ਗੱਲ ਨਹੀ ਕਰਦੀ। ਅਜਿਹੀ ਗੱਲ ਵੀ ਨਹੀਂ ਕਿ ਉਹ ਕਦੇ ਚੌਧਰੀ ਦੇ ਸਾਮ੍ਹਣੇ ਹੀ ਨਾ ਆਉਂਦੀ ਹੋਵੇ। ਉਹ ਸਹਿਜਤਾ ਨਾਲ ਆ ਕੇ ਉਨ੍ਹਾਂ ਨਾਲ ਗੱਲਬਾਤ ਵੀ ਕਰਦੀ ਸੀ। ਇਸ ਤੋਂ ਪਹਿਲਾਂ ਆਉਣ ਤੇ ਜੇ ਦਾਸ ਘਰ ਨਹੀ ਹੁੰਦੇ ਤਾਂ ਅਕਸਰ ਕਹਿੰਦੀ, "ਆਓ, ਆਓ ! ਥੋੜ੍ਹੀ ਦੇਰ ਬੈਠੋ। ਬਾਜ਼ਾਰ ਗਏ ਹਨ, ਬਸ ਆਉਂਦੇ ਹੀ ਹੋਣਗੇ। ਬਸ ਹੁਣੇ ਆ ਜਾਣਗੇ।" ਚੌਧਰੀ ਬੈਠ ਜਾਂਦੇ ਤਾਂ ਉਹ ਆਪਣੇ ਆਪ ਹੀ ਚਾਹ ਦਾ ਕੱਪ ਲੈ ਆਉਂਦੀ। ਥੋੜ੍ਹੀਆਂ ਬਹੁਤ ਗੱਲਾਂ ਵੀ ਕਰਦੀ ਸੀ। ਪਰ ਉਸ ਦਿਨ ਤਾਂ ਉਸ ਦੇ ਗੱਲ ਕਰਨ ਦਾ ਢੰਗ ਵੇਖ ਕੇ ਚੌਧਰੀ ਤਾਂ ਇਸ ਤਰ੍ਹਾਂ ਚੁੱਪ ਹੋ ਗਏ, ਕਿ ਕੀ ਕਰਨ, ਕੁਝ ਸਮਝ ਨਾ ਆਇਆ। ਬੜੀ ਹਿੰਮਤ ਕਰਕੇ ਪੁੱਛਿਆ, "ਕਦੋਂ ਤਕ ਆਉਣਗੇ ?"

ਇਸ ਤੇ ਹੋਰ ਵੀ ਰੁੱਖਾ ਤੇ ਛੋਟਾ ਜਿਹਾ ਜਵਾਬ ਮਿਲਿਆ, " ਕੁਝ ਕਹਿ ਨਹੀ ਸਕਦੀ।"

ਦਿਵਾਕਰ ਦਾਸ ਦੀ ਵਹੁਟੀ ਨੇ ਬਗੈਰ ਬੂਹਾ ਖੋਲ੍ਹਿਆਂ ਹੀ ਅੰਦਰੋਂ ਜਵਾਬ ਦੇ ਦਿੱਤਾ। ਫਿਰ ਚੌਧਰੀ ਹੌਲੀ-ਹੌਲੀ ਪੈਰ ਵਧਾਉਂਦੇ ਹੋਏ ਬਰਾਂਡੇ ਤੋਂ ਹੇਠਾਂ ਉਤਰ ਗਏ। ਚਿੰਤਾ ਵਿਚ ਡੁੱਬੇ ਹੋਏ, ਹੈਰਾਨ ਵੀ ਸਨ। ਦਾਸ ਦੀ ਵਹੁਟੀ ਨੇ ਅੱਜ ਉਨ੍ਹਾਂ ਨਾਲ ਅਜਿਹਾ ਸਲੂਕ ਕਿਉਂ ਕੀਤਾ ? ਉਹ ਕੁਝ ਅੰਦਾਜ਼ਾ ਨਾ ਲਾ ਸਕੇ।

ਦਿਵਾਕਰ ਦਾਸ ਦੀ ਵਹੁਟੀ ਨੂੰ ਕਦੀ-ਕਦੀ ਅਚਾਨਕ ਹੀ ਇੰਜ ਹੋ ਜਾਂਦਾ ਹੈ। ਬਹੁਤ ਪਹਿਲਾਂ ਵਾਪਰੀ ਇਕ ਵਿਸ਼ੇਸ਼ ਘਟਨਾ ਦੀ ਯਾਦ ਆਉਂਦਿਆਂ ਹੀ ਉਹ ਝੱਟ ਆਪਣੇ ਆਪ 'ਤੇ ਕਾਬੂ ਖੋਹ ਬੈਠਦੀ ਹੈ। ਉਸ ਦਾ ਵਤੀਰਾ ਬਿਲਕੁਲ ਵੱਖਰਾ ਜਿਹਾ ਹੋ ਜਾਂਦਾ ਹੈ। ਉਹ ਵਿਸ਼ੇਸ਼ ਯਾਦ ਕਦੋਂ ਕਿਸ ਪਰਿਸਥਿਤੀ ਵਿਚ ਉਸ ਦੇ ਮਨ ਵਿਚ ਉੱਤਰ ਆਏਗੀ, ਇਸ ਦਾ ਕੋਈ ਨਿਸ਼ਚਿਤ ਸਮਾਂ ਨਹੀ ਹੈ। ਪਰ ਜਦੋਂ ਵੀ ਇੰਜ ਹੁੰਦਾ ਹੈ ਘ੍ਰਿਣਾ, ਈਰਖਾ, ਬਗੈਰ ਕਿਸੇ ਮਤਲਬ ਦੇ ਗੁੱਸਾ ਅਤੇ ਬੇਕਾਬੂ ਕ੍ਰੋਧ ਹੋਣ ਤੇ ਉਹ ਬੇਚੈਨ ਹੋ ਜਾਂਦੀ ਹੈ। ਹਾਲਤ ਅਜਿਹੀ ਹੋ ਜਾਂਦੀ ਹੈ ਕਿ ਉਹ ਆਪਣੇ ਆਪ ਨੂੰ ਘ੍ਰਿਣਾ ਕਰਨ ਲੱਗਦੀ ਹੈ, ਆਪਣੇ ਮਾਤਾ-ਪਿਤਾ ਨਾਲ ਘ੍ਰਿਣਾ ਕਰਨ ਲੱਗ ਪੈਂਦੀ ਹੈ। ਸੁਵਰਤ ਨਾਲ ਘ੍ਰਿਣਾ ਕਰਨ ਲੱਗਦੀ ਹੈ, ਇੱਥੋਂ ਤਕ ਕਿ ਦਿਵਾਕਰ ਨਾਲ ਵੀ ਘ੍ਰਿਣਾ ਕਰਨ ਲੱਗ ਜਾਂਦੀ ਹੈ। ਸੱਚ ਤਾਂ ਇਹ ਹੈ ਕਿ ਉਹ ਸਾਰੀ ਦੁਨੀਆ ਨਾਲ ਨਫ਼ਰਤ ਕਰਨ ਲੱਗ ਪੈਂਦੀ ਹੈ। ਉਹ ਇਕ ਪਾਗਲ ਵਾਂਗ ਚਾਹੁਣ ਲੱਗ ਜਾਂਦੀ ਹੈ ਕਿ ਸਾਰਾ ਬ੍ਰਹਿਮੰਡ ਹੀ ਨਸ਼ਟ ਹੋ ਜਾਏ। ਬੀਤਿਆ ਹੋਇਆ ਸਮਾਂ, ਆਉਣ ਵਾਲਾ ਸਮਾਂ, ਧਰਮ-ਅਧਰਮ, ਪਾਪ ਅਤੇ ਪੁੰਨ, ਸਵਰਗ ਅਤੇ ਨਰਕ, ਵਰਤਮਾਨ ਆਦਿ ਸਭ ਕੁਝ ਨਸ਼ਟ ਹੋ ਕੇ ਸ਼ੂਨਯ ਵਿਚ ਵਿਲੀਨ ਹੋ ਜਾਵੇ। ਕਿਸੇ ਵੀ ਘਟਨਾ ਦੀ, ਕਿਸੇ ਅਨੁਭਵ ਦੀ ਕੋਈ ਯਾਦ, ਕੋਈ ਵੀ ਨਿਸ਼ਾਨੀ ਨਾ ਰਹਿ ਜਾਵੇ। ਬਸ, ਇਕ ਖ਼ਲਾਅ ਹੀ ਸਥਾਈ ਤੌਰ ਤੇ ਬਣਿਆ ਰਹੇ।

ਅੱਜ ਤੋਂ ਕਿੰਨੇ ਦਿਨ ਪਹਿਲਾਂ ਦੀ ਘਟਨਾ ਹੋਵੇਗੀ ਉਹ ? ਏਨੇ ਵਰ੍ਹੇ ਬੀਤ ਜਾਣ ਤੇ ਵੀ ਜੀਵਨ ਦਾ ਉਹ ਵਿਸ਼ੇਸ਼ ਸਮਾਂ ਹਮੇਸ਼ਾ ਲਈ ਸਥਿਰ ਰਿਹਾ ਹੈ, ਉਹ ਉਸੇ ਘੇਰੇ ਅੰਦਰ ਘਿਰੀ ਹੋਈ ਹੈ। ਉਸ ਸਮੇਂ ਦੇ ਉਸ ਵਿਸ਼ੇਸ਼ ਦ੍ਰਿਸ਼ ਦਾ ਇਕ-ਇਕ ਅੰਸ਼ ਦੁਬਾਰਾ ਸਪਸ਼ਟ ਹੋਣ ਲੱਗਦਾ ਹੈ। ਸਿਰ ਦੇ ਖੱਬੇ ਪਾਸੇ ਲੱਗੇ ਹੋਏ ਉਸ ਲੱਕੜ ਦੇ

ਫਰੇਮ ਦੇ ਧੱਕੇ ਦੀ ਚੋਟ ਸਪਸ਼ਟ ਅਨੁਭਵ ਕਰਦੀ ਹੈ, ਜਿਸ ਵਿਚ ਕਪੜੇ ਨੂੰ ਫਸਾ ਕੇ ਫੁੱਲ ਕੱਢਿਆ ਜਾਂਦਾ ਹੈ।

ਧੀਆਂ-ਪੁੱਤਰਾਂ ਵਿਚਕਾਰ ਰਹਿੰਦਿਆਂ ਵੀ ਦਿਵਾਕਰ ਦਾਸ ਦੀ ਪਤਨੀ ਸ਼ਾਇਦ ਉਹ ਸਭ ਕੁਝ ਭੁੱਲ ਗਈ ਹੁੰਦੀ। ਚਿੰਤਾਵਾਂ ਉਸ ਨੂੰ ਇਸ ਤਰ੍ਹਾਂ ਦਬਾ ਕੇ ਨਾ ਰੱਖਦੀਆਂ। ਕਦੀ-ਕਦੀ ਉਹ ਏਨੀ ਆਸਥਾਵਾਨ ਹੋ ਜਾਂਦੀ ਹੈ ਕਿ ਤਰ੍ਹਾਂ-ਤਰ੍ਹਾਂ ਦੇ ਪੂਜਾ-ਪਾਠ ਵਿਚ ਚੌਬੀ ਘੰਟੇ ਰੁੱਝੀ ਰਹਿੰਦੀ ਹੈ ਅਤੇ ਕਦੀ ਅਚਾਨਕ ਹੀ ਉਹ ਸਾਰਾ ਕੁਝ ਬਿਲਕੁਲ ਛੱਡ ਦਿੰਦੀ ਹੈ। ਉਹ ਇਕਦਮ ਫ਼ੈਸਲਾ ਲੈ ਲੈਂਦੀ ਹੈ ਕਿ ਇਹ ਕਰਨ ਦਾ ਕੋਈ ਲਾਭ ਨਹੀਂ। ਇਹ ਸਭ ਬਿਲਕੁਲ ਬੇਕਾਰ ਹੀ ਹੈ। ਸਾਰੀ ਮਿਹਨਤ ਵਿਅਰਥ ਹੈ।

ਦਿਵਾਕਰ ਦਾਸ ਉਦੋਂ ਪੁੱਛਦੇ ਹਨ, "ਕੀ ਹੋਇਆ ਜੀ ? ਵੇਖ ਰਿਹਾ ਹਾਂ ਅੱਜਕੱਲ੍ਹ ਸਾਰਾ ਪੂਜਾ-ਪਾਠ ਕਰਨਾ ਤੂੰ ਬੰਦ ਹੀ ਕਰ ਦਿੱਤਾ ਹੈ। ਗੱਲ ਕੀ ਹੈ ?"

ਇਹ ਸੁਣ ਕੇ ਹੀ ਦਿਵਾਕਰ ਦਾਸ ਦੀ ਵਹੁਟੀ ਸੁਰਬਾਲਾ ਦੇਵੀ ਨੂੰ ਗੁੱਸਾ ਚੜ੍ਹ ਜਾਂਦਾ ਹੈ। ਉਹ ਸੋਚਦੀ ਹੈ ਕਿ ਦਿਵਾਕਰ ਦਾਸ ਸੁਭਾਵਿਕ ਤੌਰ ਤੇ ਨਹੀਂ ਪੁੱਛ ਰਹੇ, ਸਗੋਂ ਉਸ ਨੂੰ ਚਿੜ੍ਹਾਉਣ ਲਈ ਵਿਅੰਗ ਕਰ ਰਹੇ ਹਨ। ਸਭ ਜਾਣਦੇ ਹੋਏ ਵੀ ਅਨਜਾਣ ਬਣੇ ਰਹਿਣ ਦਾ ਨਾਟਕ ਕਰ ਰਹੇ ਹਨ। ਦੇਖਣ ਨੂੰ ਭਿੱਜੀ ਬਿੱਲੀ ਵਾਂਗ ਦੀਨ-ਹੀਨ-ਲਾਚਾਰ ਨਜ਼ਰ ਆਉਣ ਦਾ ਕੀ ਫਾਇਦਾ ? ਅਸਲ ਵਿਚ ਤਾਂ ਸ਼ੈਤਾਨ ਦੀ ਟੂਟੀ ਹੈ।

ਅਨੇਕ ਤਰ੍ਹਾਂ ਦੀਆਂ ਸੰਭਾਵਾਨਾਵਾਂ ਦੀ ਚਿੰਤਾ ਕਰਦੇ-ਕਰਦੇ ਸੁਰਬਾਲਾ ਦੇਵੀ ਧੀਰਜ ਗੁਆ ਬੈਠਦੀ ਤੇ ਕਠੋਰ ਚਿਤ ਅਤੇ ਬੈਚੇਨ ਹੋ ਜਾਂਦੀ ਹੈ। ਸੋਚਦੀ ਹੈ ਕਿ ਪਰਲੋਕ ਵਿਚ ਤਾਂ ਸਾਰੇ ਜਾਣ ਹੀ ਜਾਣਗੇ। ਇਸ ਲਈ ਦਿਵਾਕਰ ਦਾਸ ਤੋਂ ਜੇ ਛੁਪਾ ਕੇ ਰੱਖੀਏ ਤਾਂ ਵੀ ਕੀ ਫ਼ਾਇਦਾ ? ਅਖ਼ੀਰ ਪਰਲੋਕ ਵਿਚ ਤਾਂ ਸਾਰਿਆਂ ਨੂੰ ਪਤਾ ਲੱਗ ਹੀ ਜਾਏਗਾ। ਨਾ ਦੱਸਣ ਤੇ ਵੀ ਜਾਣ ਲੈਣਗੇ। ਜ਼ਰੂਰ ਜਾਣ ਲੈਣਗੇ। ਹੁਣ ਨਾ ਜਾਣਦੇ ਹੋਏ ਵੀ...। ਸੁਰਬਾਲਾ ਦਿਵਾਕਰ ਦਾਸ ਨਾਲ ਅੱਖ ਵੀ ਨਹੀਂ ਮਿਲਾ ਸਕਦੀ ਹੈ।

ਦਿਵਾਕਰ ਦਾਸ ਦੇ ਮਾਮੇ ਦਾ ਪੁੱਤਰ ਸਮੀਰ ਹੱਥ ਦੇਖਣ ਵਿਚ ਮਾਹਿਰ ਸੀ। ਇਕ ਵਾਰ ਉਸ ਨੂੰ ਅਜਿਹਾ ਸ਼ੌਕ ਚੜ੍ਹਿਆ ਕਿ ਸਾਰਿਆਂ ਦਾ ਹੱਥ ਵੇਖਣ ਲੱਗ ਪਿਆ। ਜਿਸ ਨੂੰ ਮਿਲਦਾ ਉਸੇ ਦਾ ਹੱਥ ਵੇਖਣ ਲੱਗਦਾ। ਉਂਜ ਇਸ ਦੇ ਪਿੱਛੇ ਉਸ ਦਾ ਕੋਈ ਸਵਾਰਥ ਨਹੀਂ ਸੀ। ਸਿਰਫ ਮਨਪਰਚਾਵਾ ਸੀ। ਦਿਵਾਕਰ ਦਾ ਹੱਥ ਦੇਖ ਕੇ ਬਹੁਤ ਗੰਭੀਰ ਢੰਗ ਨਾਲ ਉਨ੍ਹਾਂ ਦੇ ਭੂਤ-ਭਵਿੱਖ ਦੀਆਂ ਗੱਲਾਂ ਦੱਸਦਾ ਰਿਹਾ। ਫਿਰ ਅਚਾਨਕ ਉਸ ਦੀ ਪਤਨੀ ਨੂੰ ਵੇਖ ਕੇ ਸਮੀਰ ਕਹਿਣ ਲੱਗਾ, "ਨਵੀਂ ਨੂੰਹ ! ਆਪਣਾ ਹੱਥ ਤਾਂ ਇਧਰ ਵਧਾਉਣਾ, ਇਸ ਨੂੰ ਵੀ ਵੇਖਾਂ ਤਾਂ ਸਹੀ।"

ਇਹ ਸੁਣ ਕੇ ਹੀ ਸੁਰਬਾਲਾ ਨੇ ਆਪਣੇ ਦੋਵੇਂ ਹੱਥ ਬੜੀ ਤੇਜ਼ੀ ਨਾਲ ਸਮੇਟ ਕੇ ਆਪਣੀ ਗੋਦ ਵਿਚ ਛੁਪਾ ਲਏ। ਬੋਲੀ, "ਕੋਈ ਲੋੜ ਨਹੀਂ। ਆਪਣੇ ਭਾਜੀ ਦਾ ਹੀ ਹੱਥ ਵੇਖ ਲਵੋ। ਉਸ ਨੂੰ ਵੇਖ ਕੇ ਹੀ ਸਭ ਪਤਾ ਲੱਗ ਜਾਏਗਾ।"

"ਅਰੇ ਵਾਹ ! ਭਲਾ ਇਹ ਕੀ ਗੱਲ ਹੋਈ ? ਲਿਆਉ ! ਆਪਣਾ ਖੱਬਾ ਹੱਥ

ਇਸ ਪਾਸੇ ਵਲ ਵਧਾਓ ਨਾ।"

ਦਿਵਾਕਰ ਨੇ ਆਪ ਅੱਗੇ ਵੱਧ ਕੇ ਸੁਰਬਾਲਾ ਦਾ ਹੱਥ ਖਿੱਚ ਕੇ ਸਮੀਰ ਵੱਲ ਵਧਾਉਣ ਦੀ ਕੋਸ਼ਿਸ਼ ਕੀਤੀ। ਪਰੰਤੂ ਸੁਰਬਾਲਾ ਅਚਾਨਕ ਹੀ ਉਤੇਜਿਤ ਹੋ ਗਈ ਅਤੇ ਦਾਸ ਵੱਲ ਦਹਿਕਦੀ ਅੱਗ ਵਰਗੀਆਂ ਤਿੱਖੀਆਂ ਨਜ਼ਰਾਂ ਨਾਲ ਵੇਖਦੇ ਹੋਏ ਇਕ ਝਟਕਾ ਮਾਰ ਕੇ ਖਿੱਚ ਲਿਆ। ਹੱਥ ਦੇਖਣ ਦਾ ਇਹ ਕੰਮ ਸ਼ੁਰੂ ਤਾਂ ਹਾਸੇ-ਮਜ਼ਾਕ ਨਾਲ ਹੋਇਆ ਸੀ, ਪਰ ਅਚਾਨਕ ਹੀ ਸਭ ਕੁਝ ਗੰਭੀਰਤਾ ਵਿਚ ਬਦਲ ਗਿਆ।

"ਮੈਨੂੰ ਚੰਗਾ ਨਹੀ ਲੱਗਦਾ। ਇਸ ਤਰ੍ਹਾਂ ਦਾ ਹਾਸਾ-ਮਜ਼ਾਕ ਮੈ ਬਿਲਕੁਲ ਪਸੰਦ ਨਹੀ ਕਰਦੀ। ਗੁੱਸੇ ਨਾਲ ਵੇਖਦੀ ਹੋਈ ਉਹ ਇਹ ਗੱਲ ਕਹਿ ਕੇ ਕਮਰੇ 'ਚੋਂ ਬਾਹਰ ਚਲੀ ਗਈ। ਸਾਰਾ ਵਾਤਾਵਰਣ ਹੀ ਕਸ਼ਟਦਾਇਕ ਹੋ ਗਿਆ।

ਦੁਕਾਨ ਤੋਂ ਘਰ ਆ ਕੇ ਦਿਵਾਕਰ ਦਾਸ ਨੇ ਸੂਚਨਾ ਦਿੱਤੀ, "ਸੁਵਰਤ ਦੀ ਅੱਜ ਮੌਤ ਹੋ ਗਈ, ਜੀ।"

ਮੌਤ ਦੀ ਗੱਲ ਸੁਣ ਕੇ ਸੁਰਬਾਲਾ ਨੇ ਕੁਝ ਵੀ ਨਾ ਕਿਹਾ। ਸੁਵਰਤ ਨੂੰ ਕੈਂਸਰ ਸੀ। ਉਹ ਈ. ਆਰ. ਹਸਪਤਾਲ ਵਿਚ ਦਾਖ਼ਲ ਸੀ। ਦਿਵਾਕਰ ਦਾਸ ਨੇ ਕੁਝ ਦਿਨ ਪਹਿਲਾਂ ਦੱਸਿਆ ਵੀ ਸੀ, "ਸੁਵਰਤ ਈ. ਆਰ. ਕੈਂਸਰ ਹਸਪਤਾਲ ਵਿਚ ਦਾਖ਼ਲ ਹੈ। ਇਕ ਵਾਰ ਉਸ ਨੂੰ ਵੇਖ ਕੇ ਹਾਲ-ਚਾਲ ਪੁੱਛ ਆ।" ਤਾਂ ਵੀ ਸੁਰਬਾਲਾ ਨੇ ਕੋਈ ਜਵਾਬ ਨਾ ਦਿੱਤਾ। ਫਿਰ ਇਕ ਦਿਨ ਜਦੋਂ ਦਿਵਾਕਰ ਦਾਸ ਨੇ ਇਹ ਗੱਲ ਜ਼ੋਰ ਦੇ ਕੇ ਕਹੀ ਤਾਂ ਸੁਰਬਾਲਾ ਖਿਝ ਗਈ, "ਕਿਸ ਨੂੰ, ਕਿਥੇ, ਕਿਹੜਾ ਰੋਗ ਹੋਇਆ ਹੈ, ਇਹ ਖ਼ਬਰ ਮਿਲਦੇ ਹੀ ਹੜਬੜਾਉਂਦੇ ਹੋਏ ਇਕ ਹੀ ਸਾਹ ਵਿਚ ਭੱਜ ਜਾਣਾ ਚਾਹੀਦਾ ਹੈ ਕੀ ?"

"ਇਸ ਵਿਚ ਐਨਾ ਗੁੱਸੇ ਹੋਣ ਦੀ ਕੀ ਲੋੜ ਹੈ ? ਰਿਸ਼ਤੇ ਵਿਚ ਉਹ ਤੇਰਾ ਭਰਾ ਲੱਗਦਾ ਹੈ। ਇਕ ਵਾਰ ਹਾਲ-ਚਾਲ ਪੁੱਛਣ ਜਾਣਾ ਠੀਕ ਹੀ ਲੱਗਦਾ ਹੈ।"

"ਕਿਹੜਾ ਰਿਸ਼ਤਾ ? ਮਰੀਜ਼ਾਂ ਨੂੰ ਵੇਖਣ ਜਾਣ ਦਾ ਮੇਰੇ ਕੋਲ ਕੋਈ ਸਮਾਂ ਨਹੀ। ਏਨਾ ਹੀ ਦਰਦ ਹੈ ਤੇ ਜਾਣਾ ਜ਼ਰੂਰੀ ਸਮਝਦੇ ਹੋ ਤਾਂ ਆਪ ਹੀ ਉੱਥੇ ਜਾ ਕੇ ਸਾਰਾ ਦਿਨ ਬੈਠੇ ਕਿਉਂ ਨਹੀ ਰਹਿੰਦੇ ?"

ਉਸ ਨੂੰ ਇਸ ਗੱਲ ਦੀ ਹੀ ਬਹੁਤ ਚਿੰਤਾ ਹੈ। ਬਿਮਾਰੀ ਦੀ ਹਾਲਤ ਵਿਚ ਸੁਵਰਤ ਦਿਵਾਕਰ ਨੂੰ ਪਤਾ ਨਹੀ ਕੀ ਕਹਿ ਦੇਵੇ ? ਇਹ ਇਕ ਤਰ੍ਹਾਂ ਦਾ ਸਰਾਪ ਹੈ — ਜਿਉਂਦਾ ਜਾਗਦਾ ਸਰਾਪ।

ਉਸ ਦਿਨ ਦਿਵਾਕਰ ਨੇ ਗੰਭੀਰਤਾ ਨਾਲ ਕਿਹਾ, "ਤੇਰਾ ਇਕ ਵਾਰ ਉੱਥੇ ਜਾਣਾ ਠੀਕ ਲੱਗਦਾ ਹੈ। ਸੁਵਰਤ ਦੀ ਇਸਤਰੀ ਨੂੰ ਸੰਭਾਲਣਾ ਹੀ ਬਹੁਤ ਕਠਿਨ ਹੋ ਗਿਆ ਹੈ। ਉਸ ਕੋਲ ਨਜ਼ਦੀਕੀ ਸੰਬੰਧਾਂ ਵਾਲੀ ਕੋਈ ਹੋਰ ਇਸਤਰੀ ਵੀ ਨਹੀਂ ਹੈ।"

ਫਿਰ ਮੈ ਹੀ ਜਾ ਕੇ ਕੀ ਕਰ ਲਵਾਂਗੀ ? ਮੈ ਤਾਂ ਕੁਝ ਵੀ ਨਹੀਂ ਕਰ ਸਕਦੀ। ਮੈ ਕਿਸੇ ਨੂੰ ਸੰਭਾਲ ਨਹੀਂ ਸਕਦੀ।"

"ਪਰ ਗੁੱਸਾ ਕਿਉਂ ਕਰਦੀ ਹੈਂ ? ਮੈ ਕੋਈ ਗਲਤ ਗੱਲ ਤਾਂ ਨਹੀ ਕਹੀ। ਮੁਸੀਬਤ ਵੇਲੇ ਮਨੁੱਖ ਦਾ ਇਕ ਸਮਾਜਿਕ ਫ਼ਰਜ਼ ਬਣਦਾ ਹੈ।"

"ਤਾਂ ਤੁਹਾਨੂੰ ਤੇ ਮਨ੍ਹਾ ਨਹੀ ਕੀਤਾ। ਤੁਸੀ ਹੀ ਕਿਉਂ ਨਹੀ ਚਲੇ ਜਾਂਦੇ ? ਜਾ

ਕੇ ਸਮਾਜਿਕ ਫਰਜ਼ ਦਾ ਪਾਲਣ ਕਰੋ।"

ਦਿਵਾਕਰ ਦਾਸ ਹੈਰਾਨ ਰਹਿ ਗਿਆ। ਅਸਲ ਵਿਚ ਜਿਸ ਤਰ੍ਹਾਂ ਦੀਆਂ ਗੱਲਾਂ ਸੁਰਬਾਲਾ ਕਰ ਰਹੀ ਸੀ, ਉਹ ਉਸ ਦੇ ਸੁਭਾਅ ਦੇ ਬਿਲਕੁਲ ਉਲਟ ਸਨ। ਨਵੀਂ ਬਸਤੀ ਸ਼ਾਂਤੀਨਗਰ ਵਿਚ ਕਿਸੇ ਦੇ ਘਰ ਕੋਈ ਵੀ ਬਿਮਾਰ ਹੋਵੇ, ਖ਼ਬਰ ਮਿਲਦੇ ਹੀ ਸੁਰਬਾਲਾ ਆਪਣੇ ਆਪ ਮਦਦ ਕਰਨ ਲਈ ਤੁਰ ਪੈਂਦੀ ਹੈ। ਘਰ ਵਿਚ ਚੰਗੀ ਮੱਛੀ ਆਉਂਦੇ ਹੀ ਉਸ ਨੂੰ ਪਕਾ ਕੇ ਇਕ ਕਟੋਰੀ ਵਿਚ ਪਾ ਕੇ ਚੌਧਰੀ ਦੇ ਘਰ ਭੇਜ ਦਿੰਦੀ ਹੈ। ਕਹਿੰਦੀ ਹੈ, 'ਵਿਚਾਰੇ ਬੁੱਢੇ ਆਦਮੀ ਹਨ, ਇਕੱਲੇ ਰਹਿੰਦੇ ਹਨ। ਕੀ ਖਾਂਦੇ ਕੀ ਨਹੀਂ ਖਾਂਦੇ ਜਾਂ ਬਗੈਰ ਖਾਧੇ ਹੀ ਰਹਿੰਦੇ ਹਨ। ਕੀ ਕੋਈ ਠਿਕਾਣਾ ਵੀ ਹੈ ਇਸ ਦਾ ?"

ਦਿਵਾਕਰ ਦਾਸ ਨੇ ਘੂਰੀ ਵੱਟ ਕੇ ਕਿਹਾ, "ਸੁਵਰਤ ਦੀ ਗੱਲ ਸੁਣ ਕੇ ਹੀ ਤੈਨੂੰ ਗੁੱਸਾ ਕਿਉਂ ਚੜ੍ਹ ਜਾਂਦਾ ਹੈ। ਦੱਸ ਤਾਂ ਸਹੀ। ਤੁਹਾਡੇ ਪਰਿਵਾਰ ਨਾਲ ਉਨ੍ਹਾਂ ਲੋਕਾਂ ਦਾ ਸੰਬੰਧ ਠੀਕ ਨਹੀਂ ਰਹਿ ਗਿਆ ਸੀ ?"

ਸੁਰਬਾਲਾ ਬਹੁਤ ਪਰੇਸ਼ਾਨ ਹੋ ਗਈ। ਇਸ ਦਾ ਕੀ ਜਵਾਬ ਦੇਵੇ ? ਕੀ ਦਾਸ ਨੂੰ ਸਭ ਕੁਝ ਦੱਸ ਦੇਵੇ। ਸੁਵਰਤ ਦੀ ਗੱਲ ਸੁਣ ਕੇ ਨਰਾਜ਼ ਕਿਉਂ ਹੋ ਜਾਂਦੀ ਹੈ ? ਇਸ ਦਾ ਮੂਲ ਕਾਰਣ ਦੱਸ ਦੇਵੇ, ਤਾਂ ਕੀ ਸੁਣ ਕੇ ਦਿਵਾਕਰ ਦਾਸ ਸਭ ਸਹਿਣ ਕਰ ਸਕਣਗੇ ?

ਕਈ ਸਾਲ ਪਹਿਲਾਂ ਦੀ ਘਟਨਾ ਹੈ — ਪੈਂਤੀ ਜਾਂ ਚਾਲ੍ਹੀ ? ਕਿੰਨੇ ਸਾਲ ਬੀਤ ਗਏ ਹਨ, ਸੁਰਬਾਲਾ ਨੂੰ ਠੀਕ ਤਰ੍ਹਾਂ ਯਾਦ ਨਹੀਂ। ਉਦੋਂ ਉਹ ਸੋਲ੍ਹਾਂ ਵਰ੍ਹਿਆਂ ਦੀ ਅੱਲੜ੍ਹ-ਕੁਆਰੀ, ਪਵਿੱਤਰ ਕੁੜੀ ਸੀ। ਸੁਵਰਤ, ਰਿਸ਼ਤੇ ਵਿਚ ਸੁਰਬਾਲਾ ਦੀ ਭੂਆ ਦਾ ਮੁੰਡਾ ਸੀ। ਪੜ੍ਹਨ ਵਿਚ ਬੜਾ ਹੀ ਤੇਜ਼ ਅਤੇ ਬੁੱਧੀਮਾਨ ਸੀ। ਬੀ ਐੱਸ. ਸੀ. ਦਾ ਇਮਤਿਹਾਨ ਦੇ ਕੇ ਕੁਝ ਦਿਨਾਂ ਲਈ ਸੁਰਬਾਲਾ ਦੇ ਘਰ ਘੁੰਮਣ-ਫਿਰਨ, ਰਿਸ਼ਤੇਦਾਰ ਦੇ ਤੌਰ ਤੇ ਆਇਆ ਹੋਇਆ ਸੀ। ਉਸ ਦੇ ਘਰ ਦੇ ਸਾਰੇ ਲੋਕ ਬਹੁਤ ਖੁਸ਼ ਸਨ। ਸਚਮੁੱਚ ਬੜਾ ਚੰਗਾ ਮੁੰਡਾ ਹੈ। ਪੜ੍ਹਨ-ਲਿਖਣ, ਸੁਭਾਅ-ਆਚਰਣ, ਚਰਿੱਤਰ ਹਰ ਪੱਖੋਂ ਬੜਾ ਹੀ ਭਲਾ ਮੁੰਡਾ ਹੈ। 16 ਸਾਲ ਦੀ ਕੁਆਰੀ ਕਿਸ਼ੋਰੀ ਸੁਰਬਾਲਾ ਦੀ ਨਜ਼ਰ ਵਿਚ ਤਾਂ ਉਹ ਦੇਵਤਾ ਵਰਗਾ ਸੀ। ਉਸ ਦੇ ਪ੍ਰਤੀ ਸੁਰਬਾਲਾ ਦੀ ਬੜੀ ਹੀ ਵਿਸ਼ਵਾਸਪੂਰਣ ਸ਼ਰਧਾ-ਭਗਤੀ ਸੀ।

ਪਰੰਤੂ ਉਹ ਸਾਰੀ ਸ਼ਰਧਾ-ਭਗਤੀ, ਵਿਸ਼ਵਾਸ, ਆਦਰ ਸਾਰੇ ਦਾ ਸਾਰੇ ਭਾਵ ਸ਼ੀਸ਼ੇ ਦੇ ਗਲਾਸ ਦੇ ਟੁੱਟ ਜਾਣ ਵਾਂਗ ਬਿਖਰ ਕੇ ਖ਼ਤਮ ਹੋ ਗਿਆ।

ਉਸ ਦਿਨ ਸੁਰਬਾਲਾ ਦੇ ਪਿਤਾ ਜੀ ਕਿਸੇ ਕੰਮ ਲਈ ਧੁਬਰੀ ਗਏ ਹੋਏ ਸਨ। ਉਸ ਤੋਂ ਇਕ ਦਿਨ ਪਹਿਲਾਂ ਸੁਰਬਾਲਾ ਨੂੰ ਬੁਖ਼ਾਰ ਹੋ ਗਿਆ ਸੀ। ਮਾਂ ਸੁਰਬਾਲਾ ਦੀ ਛੋਟੀ ਭੈਣ ਨੂੰ ਆਪਣੇ ਨਾਲ ਲੈ ਕੇ ਗੁਆਂਢ ਵਿਚ ਵਿਆਹ ਵਾਲੇ ਘਰ ਗਈ ਹੋਈ ਸੀ। ਜਾਂਦੇ ਹੋਏ ਉਨ੍ਹਾਂ ਨੇ ਪੁੱਛਿਆ, "ਘਰ ਵਿਚ ਇਕੱਲੀ ਰਹਿ ਸਕੇਂਗੀ ? ਉਂਜ ਡਰ ਦੀ ਕੋਈ ਗੱਲ ਨਹੀਂ। ਸੁਵਰਤ ਤਾਂ ਬੈਠਕ ਵਿਚ ਹੈ ਹੀ। ਸਿਹਤ ਜੇ ਜ਼ਿਆਦਾ ਖਰਾਬ ਹੋਣ ਲੱਗੇ ਤਾਂ ਉਸ ਨੂੰ ਕਹਿ ਕੇ ਮੈਨੂੰ ਬੁਲਾ ਲਵੀਂ।" ਮਾਂ ਅਤੇ ਛੋਟੀ ਭੈਣ ਚਲੀਆਂ ਗਈਆਂ। ਸੁਰਬਾਲਾ ਘਰ ਵਿਚ ਇਕੱਲੀ ਰਹਿ ਗਈ।

ਉਂਜ ਸੁਰਬਾਲਾ ਦੀ ਸਿਹਤ ਅੱਜ ਠੀਕ ਹੀ ਸੀ। ਪਲੰਘ 'ਤੇ ਬੈਠ ਕੇ ਕਪੜੇ 'ਤੇ ਫੁੱਲ ਕੱਢਣ ਵਾਲੇ ਲੱਕੜੀ ਦੇ ਫਰੇਮ ਵਿਚ ਕਪੜੇ ਨੂੰ ਫਸਾ ਕੇ ਫੁੱਲ ਕੱਢਣ ਵਿਚ ਮਸਤ ਸੀ। ਥੋੜ੍ਹੀ ਹੀ ਦੇਰ ਬਾਅਦ ਸੁਵਰਤ ਉਸ ਦੇ ਕਮਰੇ ਵਿਚ ਆ ਗਿਆ।

"ਅੱਜ ਤੇਰੀ ਸਿਹਤ ਕਿਵੇਂ ਹੈ ? ਬੁਖ਼ਾਰ ਤਾਂ ਨਹੀ ਚੜ੍ਹਿਆ ?"

"ਬੁਖਾਰ ਬਿਲਕੁਲ ਨਹੀ ਹੈ। ਅੱਜ ਸਰੀਰ ਠੀਕ ਹੀ ਹੈ।"

"ਫਿਰ ਪੀਣ ਲਈ ਪਾਣੀ ਦੇ ਸਕੇਂਗੀ ?"

"ਕਿਉ ਨਹੀ ਦੇਵਾਂਗੀ ? ਹੁਣੇ ਲਿਆਉਂਦੀ ਹਾਂ।"

ਸੁਵਰਤ ਲਈ ਕੋਈ ਵੀ ਕੰਮ ਕਰਨਾ ਉਸ ਨੂੰ ਚੰਗਾ ਲੱਗਦਾ ਹੈ। ਹਨੇਰੇ ਅਤੇ ਰੋਸ਼ਨੀ ਦਾ ਮਿਲਿਆ-ਜੁਲਿਆ ਰੂਪ ਸੀ। ਉਸ ਧੁੰਦਲਕੇ ਵਿਚ ਕਮਰੇ ਵਿਚ ਦਾਖ਼ਲ ਹੁੰਦੇ ਹੀ ਸੁਵਰਤ ਨੇ ਉਸ ਨੂੰ ਆਪਣੀਆਂ ਬਾਹਾਂ ਵਿਚ ਕੱਸ ਲਿਆ, ਜਿਸ ਕਾਰਣ ਉਸ ਦੇ ਹੱਥੋਂ ਪਾਣੀ ਦਾ ਭਰਿਆ ਸ਼ੀਸ਼ੇ ਦਾ ਗਲਾਸ ਥੱਲੇ ਡਿੱਗ ਕੇ ਹਜ਼ਾਰਾਂ ਟੁੱਕੜਿਆਂ ਵਿੱਚ ਬਿਖਰ ਗਿਆ। ਅਚਾਨਕ ਹੋਏ ਇਸ ਹਮਲੇ ਕਾਰਣ ਉਸ ਦਾ ਸਰੀਰ ਬੇਕਾਬੂ ਹੋ ਗਿਆ। ਉਸ ਦਾ ਮਨ ਵੀ ਅਸਥਿਰ ਹੋ ਗਿਆ। ਅਚਾਨਕ ਇਹ ਕੀ ਹੋ ਗਿਆ ? ਇਸ ਦਾ ਉਹ ਕੁਝ ਵੀ ਅੰਦਾਜ਼ਾ ਨਾ ਲਗਾ ਸਕੀ ? ਹਨੇਰੀ-ਤੂਫ਼ਾਨ ਜਿਵੇਂ ਸੁੱਕੇ ਪੱਤੇ ਨੂੰ ਉਡਾ ਕੇ ਲੈ ਜਾਂਦੇ ਹਨ ਉਸ ਤਰ੍ਹਾਂ ਹੀ ਸੁਰਬਾਲਾ ਨੂੰ ਲੈ ਜਾ ਕੇ ਉਸ ਨੇ ਪਲੰਘ 'ਤੇ ਸੁੱਟ ਦਿੱਤਾ। ਲੱਕੜੀ ਦਾ ਉਹ ਵੇਲ-ਬੂਟੇ ਕੱਢਣ ਵਾਲਾ ਫਰੇਮ ਉਸ ਦੇ ਸਿਰ ਦੇ ਖੱਬੇ ਪਾਸੇ ਬੜੀ ਜ਼ੋਰ ਨਾਲ ਟਕਰਾਇਆ ਸੀ, ਬਸ ਏਨਾ ਹੀ ਉਸ ਨੂੰ ਯਾਦ ਰਿਹਾ। ਉਸ ਤੋਂ ਬਾਅਦ ਦੀ ਕੋਈ ਗੱਲ ਯਾਦ ਨਹੀ। ਸੁਵਰਤ ਜਦੋਂ ਉਸ ਕਮਰੇ 'ਚੋਂ ਨਿਕਲ ਕੇ ਬਾਹਰ ਚਲਾ ਗਿਆ ਤਾਂ ਵੀ ਸੁਰਬਾਲਾ ਡਰ ਅਤੇ ਆਤੰਕ ਕਾਰਣ ਸਰੀਰ ਵਿਚ ਫੈਲੇ ਭਿਆਨਕ ਦਰਦ ਕਾਰਣ ਬੇਹੋਸ਼ੀ ਦੀ ਹਾਲਤ ਵਿਚ ਬਿਸਤਰੇ 'ਤੇ ਹੀ ਪਈ ਰਹੀ।

ਕਿਸੇ ਨੂੰ ਕੁਝ ਪਤਾ ਨਾ ਲੱਗਾ। ਮਾਂ ਨੇ ਮੁੜ ਕੇ ਜਦੋਂ ਉਸ ਨੂੰ ਮੁਰਦੇ ਵਾਂਗ ਪਲੰਘ 'ਤੇ ਪਏ ਹੋਏ ਵੇਖਿਆ ਤਾਂ ਉਲਟਾ ਉਸ ਨੂੰ ਹੀ ਡਾਂਟਣ ਲੱਗ ਪਈ, "ਕਿਉਂ, ਦੁਬਾਰਾ ਬੁਖ਼ਾਰ ਚੜ੍ਹ ਗਿਆ ਹੈ ? ਜੇ ਨਹੀ ਤਾਂ ਇੰਜ ਕਿਉ ਪਸਰੀ ਹੋਈ ਹੈਂ, ਉਠਦੀ ਕਿਉਂ ਨਹੀ ? ਇੰਜ ਲੱਗਦਾ ਹੈ ਕਿ ਖੱਟੇ ਬੇਰ ਖਾ ਲਏ ਹਨ। ਮਨ੍ਹਾ ਕਰਨ ਤੇ ਵੀ ਮੰਨਦੀ ਤਾਂ ਨਹੀ। ਬਿਲਕੁਲ ਭੋਲੇ ਬੱਚੇ ਵਾਂਗ ਤੇਰਾ ਸੁਭਾਅ ਹੈ। ਮੈਂ ਭਲਾ ਤੇਰੇ ਪਿੱਛੇ ਕਿੱਥੋਂ ਤਕ ਫਿਰਦੀ ਰਹਾਂਗੀ। ਠੀਕ ਹੈ, ਚਾਦਰ ਨਾਲ ਆਪਣਾ ਸਾਰਾ ਸਰੀਰ ਢੱਕ ਕੇ ਸੌਂ ਜਾ। ਮੈਂ ਜ਼ਰਾ ਸੁਵਰਤ ਲਈ ਰੋਟੀ ਬਣਾ ਲਵਾਂ। ਹੁਣੇ ਉਹ ਕਹਿ ਰਿਹਾ ਸੀ ਕਿ ਅੱਜ ਹੀ ਸ਼ਾਮ ਦੀ ਗੱਡੀ ਤੇ ਚਲਾ ਜਾਏਗਾ।"

ਅੱਜ ਸੂਰਜ ਡੁੱਬਣ ਵੇਲੇ ਹੀ ਦਿਵਾਕਰ ਦਾਸ ਨੇ ਖ਼ਬਰ ਦਿੱਤੀ ਕਿ ਹਸਪਤਾਲ ਵਿਚ ਸੁਵਰਤ ਦੀ ਮੌਤ ਹੋ ਗਈ। ਇਹ ਸੁਣ ਕੇ ਹੀ ਸੁਰਬਾਲਾ ਨੂੰ ਜਿਵੇਂ ਅੱਗ ਲੱਗ ਗਈ। ਸੁਵਰਤ ਮਰ ਗਿਆ ਤਾਂ ਕੀ ਇਸ ਨਾਲ ਬੀਤਿਆ ਹੋਇਆ ਕੱਲ੍ਹ ਅਤੇ ਆਉਣ ਵਾਲਾ ਭਵਿੱਖ ਸਾਰਾ ਕੁਝ ਧੋ ਕੇ ਸਾਫ਼ ਹੋ ਗਿਆ ? ਠੀਕ ਉਸ ਵੇਲੇ ਉਸ ਆਦਮੀ ਨੇ ਫਿਰ ਰੌਲਾ ਪਾ ਦਿੱਤਾ। ਕ੍ਰੋਧ ਅਤੇ ਘ੍ਰਿਣਾ ਦੇ ਕਾਰਣ ਉਸ ਨੇ ਬੜੇ ਤਿੱਖੇ ਹੋ ਕੇ ਕਿਹਾ ਸੀ:

"ਉਹ ਤਾਂ ਘਰ ਨਹੀਂ ਹਨ।"

"ਕਿੱਥੇ ਗਏ ਹਨ ?"

"ਮੈਨੂੰ ਕੀ ਪਤਾ ਕਿਹੜੇ ਢੱਠੇ ਖੂਹ ਵਿਚ ਗਏ ਹਨ ?

ਦਿਵਾਕਰ ਦਾਸ ਦੇ ਬਰਾਂਡੇ 'ਚੋਂ ਚੌਧਰੀ ਹੈਰਾਨ ਪਰੇਸ਼ਾਨ ਹੋ ਕੇ ਹੌਲੀ-ਹੌਲੀ ਥੱਲੇ ਉਤਰ ਗਏ।

# 17

ਸ਼ਾਂਤੀਨਗਰ। ਨਗਰ ਤੋਂ ਬਾਹਰ ਸਥਿਤ ਇਹ ਸਥਾਨ ਸਚਮੁੱਚ ਬਹੁਤ ਹੀ ਸ਼ਾਂਤੀਪੂਰਨ ਹੈ। ਕੋਈ ਹੋ—ਹੱਲਾ ਨਹੀਂ, ਚੀਕ-ਚਿਹਾੜਾ ਨਹੀਂ। ਤਰ੍ਹਾਂ-ਤਰ੍ਹਾਂ ਦੀਆਂ ਮੋਟਰਗੱਡੀਆਂ ਦਾ ਸ਼ੋਰ ਨਹੀਂ, ਭੀੜ ਨਹੀਂ। ਬਹੁਤ ਹੀ ਸ਼ਾਂਤ ਮਾਹੌਲ ਹੈ ਇੱਥੋਂ ਦਾ।

ਭੂਦੇਵ ਚੌਧਰੀ ਆਪਣੇ ਮਕਾਨ ਦੇ ਬਰਾਂਡੇ ਵਿਚ ਅਰਾਮ ਨਾਲ ਬੈਠੇ ਹੋਏ ਸਨ। ਅਜੇ ਥੋੜ੍ਹੀ ਦੇਰ ਪਹਿਲਾਂ ਹੀ ਮਦਨ ਦਾਸ ਦਾ ਪੁੱਤਰ ਜੋਨ ਇੱਥੇ ਆ ਕੇ ਖੇਡ ਰਿਹਾ ਸੀ। ਜੋਨ ਅਜੇ ਚਾਰ ਸਾਲ ਦਾ ਹੈ, ਪਰ ਬੜਾ ਹੀ ਨਟਖਟ ਅਤੇ ਚੰਚਲ ਹੈ। ਮੌਕਾ ਮਿਲਦੇ ਹੀ ਘਰੋਂ ਭੱਜ ਕੇ ਚੌਧਰੀ ਦੇ ਘਰ ਆ ਜਾਂਦਾ ਹੈ। ਉਸ ਨੂੰ ਤਰ੍ਹਾਂ-ਤਰ੍ਹਾਂ ਦੀਆਂ ਰੰਗ-ਬਿਰੰਗੀਆਂ ਤਸਵੀਰਾਂ ਵਾਲੀ ਕਿਤਾਬ ਚਾਹੀਦੀ ਹੈ। ਮਾਰ-ਕੁਟਾਈ ਵਾਲੀਆਂ ਗੱਲਾਂ ਵਿਚ ਬੜਾ ਰਸ ਲੈਂਦਾ ਹੈ। 'ਢਿਸ਼ੁਮ-ਢਿਸ਼ੁਮ' ਸ਼ਬਦ ਮੂੰਹ 'ਚੋਂ ਕੱਢ ਕੇ, ਮੁੱਕੇਬਾਜ਼ੀ ਦੀ ਅਦਾ ਬਣਾ ਕੇ ਚੌਧਰੀ ਨੂੰ ਮੁੱਕੇਬਾਜ਼ੀ ਕਰਨਾ ਸਿਖਾਉਂਦਾ ਹੈ।

ਇਕ ਦਿਨ ਚੌਧਰੀ ਬਰਾਂਡੇ ਵਿਚ ਸਿਰ ਨੀਵਾਂ ਕਰਕੇ ਬੜੇ ਧਿਆਨ ਨਾਲ ਕੋਈ ਪਤ੍ਰਿਕਾ ਪੜ੍ਹ ਰਹੇ ਸਨ। ਉਥੇ ਜੋਨ ਆ ਪਹੁੰਚਿਆ। ਉਸ ਨੇ ਚੌਧਰੀ ਨੂੰ ਸ਼ਾਇਦ ਕੁਝ ਕਿਹਾ ਵੀ, ਪਰ ਪਤ੍ਰਿਕਾ ਵਿਚ ਮਸਤ ਹੋਣ ਕਾਰਣ ਚੌਧਰੀ ਨੇ ਸੁਣਿਆ ਨਹੀਂ। ਇਸ ਤੇ ਜੋਨ ਨੂੰ ਬਹੁਤ ਗੁੱਸਾ ਆਇਆ। ਉਸ ਨੇ ਚੌਧਰੀ ਦੇ ਸੀਨੇ 'ਤੇ ਇਕ ਜ਼ੋਰ ਦੀ ਮੁੱਕਾ ਮਾਰ ਦਿੱਤਾ। ਇਕਦਮ ਪਈ ਮਾਰ ਕਾਰਣ ਚੌਧਰੀ ਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਉਨ੍ਹਾਂ ਨੂੰ ਬੜਾ ਦਰਦ ਹੋਣ ਲੱਗ ਪਿਆ। ਜ਼ੋਰ ਦਾ ਲੱਗਣ ਨਾਲ ਉਨ੍ਹਾਂ ਦੇ ਚਿਹਰੇ ਦਾ ਹੁਲੀਆ ਹੀ ਵਿਗੜ ਗਿਆ। ਇਹ ਵੇਖ ਜੋਨ ਵੀ ਘਬਰਾ ਗਿਆ। ਤਰ੍ਹਾਂ-ਤਰ੍ਹਾਂ ਦੀਆਂ ਦੂਸਰੀਆਂ ਗੱਲਾਂ ਕਰਕੇ ਉਹ ਚੌਧਰੀ ਦਾ ਦਿਲ ਬਹਿਲਾਉਣ ਲੱਗ ਪਿਆ। 'ਬਾਬਾ ! ਉਹ ਦੇਖੋ ਉੱਥੇ ਪੀਲੀ ਚਿੜੀ ਫੁਦਕ ਰਹੀ ਹੈ। ਉਸ ਨੂੰ ਬੁਲਾਓ। ਬੁਲਾਓ। ਤੁਹਾਡੇ ਬੁਲਾਣ ਤੇ ਉਹ ਇੱਧਰ ਹੀ ਆ ਜਾਏਗੀ।"

ਦੋ ਬਹੁਤ ਹੀ ਸੁੰਦਰ ਚਿੜੀਆਂ ਫੁੱਲਵਾੜੀ ਵਿਚ ਇਸ ਪਾਸੇ ਤੋਂ ਉਸ ਪਾਸੇ ਵਲ ਚੱਕਰ ਲਗਾ ਰਹੀਆਂ ਸੀ। ਕਦੀ-ਕਦੀ ਤਾਂ ਇੰਜ ਵੀ ਹੁੰਦਾ ਕਿ ਜੋਨ ਕਿਸੇ ਵੀ ਤਰ੍ਹਾਂ ਚੌਧਰੀ ਦੇ ਘਰੋਂ ਆਪਣੇ ਘਰ ਜਾਣਾ ਨਹੀਂ ਚਾਹੁੰਦਾ ਸੀ। ਜਦੋਂ ਉਹ ਇਸ ਤਰ੍ਹਾਂ ਜ਼ਿੱਦ ਫੜ੍ਹ ਲੈਂਦਾ ਤਾਂ ਉਸ ਦੇ ਘਰ ਕੰਮ ਕਰਨ ਵਾਲੀ ਖਸੀਆ ਜਾਤੀ ਦੀ ਨੌਕਰਾਣੀ ਲੱਖ ਕੋਸ਼ਿਸ਼ ਕਰ ਲਵੇ ਪਰ ਮਜ਼ਾਲ ਜੇ ਉਹ ਕਿਸੇ ਤਰ੍ਹਾਂ ਉਸ ਨੂੰ ਇੱਥੋਂ ਲੈ ਜਾ ਸਕੇ। ਉਦੋਂ

ਉਸ ਦੇ ਪਿਤਾ ਜੀ ਜਾਂ ਮਾਂ ਵਿਚੋਂ ਹੀ ਕੋਈ ਆ ਕੇ ਕਿਸੇ ਤਰ੍ਹਾਂ ਉਸ ਨੂੰ ਬਹਿਲਾ-ਫੁਸਲਾ ਕੇ ਲੈ ਜਾਂਦੇ ਸਨ। ਇਹ ਦੋਵੇਂ ਪਤੀ-ਪਤਨੀ ਸਚਮੁੱਚ ਬੜੇ ਹੀ ਚੰਗੇ ਹਨ — ਮਦਨ ਅਤੇ ਮੀਨਾ। ਮਦਨ ਦਾਸ ਬੈਂਕ ਵਿਚ ਇਕ ਅਧਿਕਾਰੀ ਹੈ। ਮੀਨਾ ਵੀ ਇਕ ਕਾਲਜ ਵਿਚ ਕੰਮ ਕਰਦੀ ਹੈ। ਦੋਵੇਂ ਬੜੇ ਹੀ ਸਭਿਆ ਅਤੇ ਗੰਭੀਰ ਸੁਭਾਅ ਦੇ ਹਨ। ਲੋੜ ਪੈਣ ਤੇ ਚੌਧਰੀ ਨੂੰ ਹਰ ਤਰ੍ਹਾਂ ਦੀ ਸਹਾਇਤਾ ਦੇਣ ਲਈ ਹਮੇਸ਼ਾ ਤਿਆਰ ਰਹਿੰਦੇ ਹਨ ? ਮਦਨ ਅਕਸਰ ਹੀ ਆ ਕੇ ਪੁੱਛ ਜਾਂਦਾ — ਬੈਂਕ 'ਚੋਂ ਰੁਪਏ ਤਾਂ ਨਹੀਂ ਕੱਢਵਾਉਣੇ ? ਬਾਜ਼ਾਰ ਤੋਂ ਕੋਈ ਸਮਾਨ ਤਾਂ ਨਹੀਂ ਲਿਆਉਣਾ ? ਮੀਨਾ ਵੀ ਬੜੇ ਚੰਗੇ ਸੁਭਾਅ ਦੀ ਇਸਤਰੀ ਹੈ। ਵੇਖਣ ਵਿਚ ਬੜੀ ਸੁੰਦਰ ਹੈ। ਉਸ ਦੇ ਵਾਲ ਮੋਢਿਆਂ ਤਕ ਫੈਲੇ ਰਹਿੰਦੇ ਹਨ ਜੋ ਵੇਖਣ ਨੂੰ ਬੜੇ ਚੰਗੇ ਲੱਗਦੇ ਹਨ। ਉਸ ਦੀ ਚਾਲ ਵੀ ਬੜੀ ਰਿਦਮ ਵਾਲੀ ਜਾਪਦੀ ਹੈ। ਪਰ ਉਸ ਦੀ ਚਾਲ ਵਿਚ ਚੰਚਲਤਾ ਨਹੀਂ, ਗੰਭੀਰਤਾ ਹੈ। ਉਹ ਜ਼ਿਆਦਾ ਘੁੰਮਦੀ-ਫਿਰਦੀ ਵੀ ਨਹੀਂ। ਛੁੱਟੀਆਂ ਵਿਚ ਸ਼ਾਮ ਵੇਲੇ ਬਰਾਂਡੇ ਵਿਚ ਬੈਠ ਕੇ ਕਿਤਾਬਾਂ ਪੜ੍ਹਦੀ ਰਹਿੰਦੀ ਹੈ। ਆਪਣੇ ਆਪ ਵਿਚ ਪੂਰਨ। ਕਿਸੇ ਝਮੇਲੇ ਵਿਚ ਨਹੀਂ ਪੈਂਦੀ। ਉਂਜ ਤਾਂ ਬੜੀ ਸ਼ਾਂਤ ਅਤੇ ਗੰਭੀਰ ਸੁਭਾਅ ਵਾਲੀ ਹੈ, ਪਰੰਤੂ ਜਦੋਂ ਹੱਸਦੀ ਹੈ ਤਾਂ ਇੰਜ ਲੱਗਦਾ ਹੈ ਜਿਵੇਂ ਦੀਵਾ ਬਾਲਣ ਤੇ ਰੋਸ਼ਨੀ ਫੈਲ ਗਈ ਹੋਵੇ।

ਚੌਧਰੀ ਬਰਾਂਡੇ ਵਿਚ ਬੈਠੇ ਹੋਏ ਸਨ। ਚੁਫੇਰੇ ਸ਼ਾਂਤੀ ਸੀ। ਭਾਵੇਂ ਇਸ ਸ਼ਾਂਤੀਨਗਰ ਵਿਚ ਕਾਫੀ ਮਕਾਨ ਬਣ ਗਏ ਹਨ, ਤਾਂ ਵੀ ਇਸ ਜਗ੍ਹਾ ਤੋਂ ਪੇਂਡੂ ਮਾਹੌਲ ਪੂਰੀ ਤਰ੍ਹਾਂ ਅਲੋਪ ਨਹੀਂ ਹੋਇਆ ਹੈ। ਕਦੀ-ਕਦੀ ਅਚਾਨਕ ਹੀ ਕੋਇਲ ਕੂਕਣ ਲੱਗਦੀ ਹੈ। ਤਰ੍ਹਾਂ-ਤਰ੍ਹਾਂ ਦੀਆਂ ਰੰਗ-ਬਿਰੰਗੀਆਂ ਚਿੜੀਆਂ ਘੁੰਮਦੀਆਂ ਰਹਿੰਦੀਆਂ ਹਨ। ਦੋ ਭੌਰੇ ਫੁੱਲਵਾੜੀ ਵਿਚ ਇਸ ਪਾਸੇ ਤੋਂ ਉਸ ਪਾਸੇ ਵੱਲ ਮੰਡਰਾਂਦੇ ਰਹਿੰਦੇ ਹਨ।

ਅਚਾਨਕ ਭਿਆਨਕ ਰੌਲਾ ਸੁਣਾਈ ਦਿੱਤਾ। ਆਦਮੀਆਂ ਦਾ ਇਕ ਦਲ ਢੇਰ ਸਾਰੇ ਜਾਨਵਰਾਂ ਦੇ ਝੁੰਡ ਨੂੰ ਖਦੇੜਦਾ ਹੋਇਆ ਚੌਧਰੀ ਦੇ ਮਕਾਨ ਦੇ ਸਾਹਮਣੇ ਵਾਲੀ ਸੜਕ ਵੱਲ ਵਧ ਗਿਆ। ਉਨ੍ਹਾਂ ਵਿਚੋਂ ਇਕ ਆਦਮੀ ਤਾਂ ਚੌਧਰੀ ਦਾ ਪੁਰਾਣਾ ਜਾਣ-ਪਛਾਣ ਵਾਲਾ ਵੀ ਹੈ। ਉਹ ਬਹੁਤ ਹੀ ਮੋਟਾ, ਉੱਚੇ ਕੱਦ ਦਾ, ਖੂਬ ਹੱਟਾ-ਕੱਟਾ ਆਦਮੀ ਹੈ। ਅਕਸਰ ਸਵੇਰੇ-ਸਵੇਰੇ ਇਕ ਸਾਈਕਲ 'ਤੇ ਸਾਗ-ਸਬਜ਼ੀਆਂ ਲੈ ਕੇ ਇੱਧਰ ਰਹਿੰਦੇ ਲੋਕਾਂ ਦੇ ਘਰ ਜਾ ਕੇ ਵੇਚਦਾ ਰਹਿੰਦਾ ਹੈ। ਲੌਕੀ, ਕਟਹਲ, ਸਬਜ਼ੀ ਬਣਾਉਣ ਵਾਲਾ ਕੱਚਾ ਕੇਲਾ, ਤਰ ਆਦਿ ਪੇਂਡੂ ਇਲਾਕੇ ਦੀ ਸਾਗ-ਸਬਜ਼ੀ ਲੈ ਕੇ ਫਿਰਦਾ ਹੈ। ਉਹ ਬੁੱਢਾ ਮਕਾਨ ਦੇ ਸਾਮ੍ਹਣੇ ਖੜੇ ਹੋ ਕੇ ਜ਼ੋਰ ਦੀ ਆਵਾਜ਼ ਲਗਾਉਂਦਾ ਹੈ, "ਸਬਜ਼ੀ ਲੈ ਲਉ ! ਸਬਜ਼ੀ ਸਬਜ਼ੀ ਚਾਹੀਦੀ ਹੈ ਕੀ ?"

"ਕਿਹੜੀ ਸਬਜ਼ੀ ਲਿਆਏ ਹੋ ?"

"ਕੋਈ ਨਹੀਂ।"

"ਕਦੀ-ਕਦੀ ਚੌਧਰੀ ਵੀ ਪੁੱਛਦੇ ਹਨ, "ਤੇਰੀ ਟੋਕਰੀ ਵਿਚ ਕੀ ਹੈ ?"

"ਕੁਝ ਨਹੀਂ, ਬਸ ਥੋੜ੍ਹਾ ਜਿਹਾ ਘੀਆ-ਤੋਰੀ ਹੀ ਹੈ।"

"ਤੈਨੂੰ ਤਾਂ ਪਤਾ ਹੀ ਹੈ, ਘੀਆ-ਤੋਰੀ ਮੈਂ ਖਾਂਦਾ ਨਹੀਂ।"

"ਬੁੱਢੇ ਆਦਮੀ ਨੂੰ ਘੀਆ-ਤੋਰੀ ਖਾਣਾ ਠੀਕ ਵੀ ਨਹੀਂ।"

ਇਸ ਬੁੱਢੇ ਦੀ ਗੱਲਬਾਤ ਸੁਣ ਕੇ ਉਸ ਦੀਆਂ ਚੀਜ਼ਾਂ ਦੀ ਵਿਕਰੀ ਬਾਰੇ ਚੌਧਰੀ ਨੂੰ ਹਮੇਸ਼ਾ ਸ਼ਕ ਹੀ ਰਹਿੰਦਾ ਹੈ। ਅੱਜ ਜਿਹੜਾ ਦਲ ਜਾਨਵਰਾਂ ਨੂੰ ਹੱਕ ਕੇ ਲੈ ਜਾ ਰਿਹਾ ਹੈ, ਉਸ ਵਿਚੋਂ ਉਸ ਬੁੱਢੇ ਦਾ ਚਿਹਰਾ ਚੌਧਰੀ ਨੂੰ ਸਾਫ਼ ਨਜ਼ਰ ਆਇਆ। ਬਹੁਤ ਉਤੇਜਿਤ ਹੋ ਕੇ ਉਹ ਹੱਥ-ਮੂੰਹ ਹਿਲਾਉਂਦਾ ਜਾ ਰਿਹਾ ਹੈ।

ਉਨ੍ਹਾਂ ਦੇ ਪਿੱਛੇ ਆਦਮੀਆਂ ਦਾ ਇਕ ਹੋਰ ਦਲ ਡਾਗਾਂ-ਸੋਟੇ ਲੈ ਕੇ ਉਨ੍ਹਾਂ ਦਾ ਪਿੱਛਾ ਕਰਦੇ ਹੋਏ ਚੌਧਰੀ ਦੇ ਮਕਾਨ ਦੇ ਠੀਕ ਸਾਮ੍ਹਣੇ ਆ ਕੇ ਪਹਿਲੇ ਵਾਲੇ ਦਲ ਨਾਲ ਲੜਾਈ ਕਰਨ ਲੱਗ ਗਿਆ। ਦੋਨਾਂ ਦਲਾਂ ਵਿਚ ਭਿਆਨਕ ਲੜਾਈ ਮਚ ਗਈ। ਉੱਚੇ ਕੱਦ ਵਾਲੇ ਉਸ ਹੱਟੇ-ਕੱਟੇ ਬੁੱਢੇ ਆਦਮੀ ਵੱਲ ਚੌਧਰੀ ਦੀ ਨਜ਼ਰ ਬੜੀ ਉਤਸੁਕਤਾ ਨਾਲ ਦੇਖ ਰਹੀ ਸੀ। ਉਨ੍ਹਾਂ ਨੇ ਵੇਖਿਆ ਕਿ ਇਕ ਮਧਰੇ ਕੱਦ ਦੇ ਆਦਮੀ ਨੇ ਇਕ ਲੰਮੀ ਜਿਹੀ ਮੋਟੀ ਸੋਟੀ ਨਾਲ ਉਸ ਬੁੱਢੇ ਦੇ ਸਿਰ ਉੱਤੇ ਲਗਾਤਾਰ ਮਾਰਨਾ ਸ਼ੁਰੂ ਕਰ ਦਿੱਤਾ। ਕਿਉਂਕਿ ਕੱਦ ਵਿਚ ਛੋਟਾ ਸੀ, ਇਸ ਲਈ ਸਿਰ ਉੱਤੇ ਸੋਟੀ ਮਾਰਨ ਵੇਲੇ ਉਪਰ ਵੱਲ ਕੁੱਦਦਾ ਸੀ। ਚੌਧਰੀ ਨੇ ਉਸ ਨੂੰ ਧਿਆਨ ਨਾਲ ਦੇਖਿਆ ਤਾਂ ਪਛਾਣ ਲਿਆ ਕਿ ਇਹ ਤਾਂ ਨਰੋਤਮ ਹੈ। ਚੌਧਰੀ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਉਸ 'ਨੇ ਆਵਾਜ਼ ਮਾਰੀ, ਨਰੋਤਮ ! ਨਰੋਤਮ ! "ਜਦੋਂ ਉਨ੍ਹਾਂ ਨੇ ਚੀਕਣਾ ਬੰਦ ਕੀਤਾ ਤਾਂ ਵੇਖਿਆ ਕਿ ਮੀਨਾ ਵੀ ਜ਼ੋਰ ਦੀ ਚੀਕ ਰਹੀ ਹੈ, "ਮਾਰ ਦਿੱਤਾ ! ਸਬਜ਼ੀ ਵਾਲੇ ਬੁੱਢੇ ਨੂੰ ਮਾਰ ਦਿੱਤਾ !"

ਦੋਵੇਂ ਪਿੰਡਾਂ ਵਿਚ ਝਗੜਾ ਇਸ ਗੱਲ ਨੂੰ ਲੈ ਕੇ ਹੋਇਆ ਸੀ ਕਿ ਇਕ ਪਿੰਡ ਦੇ ਜਾਨਵਰ ਆ ਕੇ ਦੂਜੇ ਪਿੰਡ ਦੇ ਕਿਸਾਨਾਂ ਦਾ ਖੇਤੀ ਦਾ ਸਾਰਾ ਝੋਨਾ ਚਰ ਜਾਂਦੇ ਸਨ। ਅੱਜ ਉਸ ਪਿੰਡ ਦੇ ਆਦਮੀਆਂ ਤੋਂ ਰਿਹਾ ਨਹੀਂ ਗਿਆ। ਝੋਨਾ ਚਰਨ ਆਈਆ ਗਊਆਂ-ਮੱਝਾਂ ਨੂੰ ਖਦੇੜਦੇ ਹੋਏ ਉਹ ਪਸ਼ੂਆਂ ਨੂੰ ਪਸ਼ੂ-ਵਾੜੇ ਵਾਲੀ ਥਾਂ ਤੇ ਲੈ ਕੇ ਜਾ ਰਹੇ ਸਨ। ਫਿਰ ਦੂਜੇ ਪਿੰਡ ਵਾਲੇ ਆਪਣੇ ਜਾਨਵਰਾਂ ਨੂੰ ਬਚਾਉਣ ਲਈ ਆ ਪਹੁੰਚੇ ਤਾਂ ਲੜਾਈ ਹੋ ਗਈ। ਮਹਾਭਾਰਤ ਦੇ ਵਿਰਾਟ ਤਿਉਹਾਰ ਵਰਗੀ ਭਿਆਨਕ ਘਟਨਾ ਹੀ ਵਾਪਰ ਗਈ।

ਕਿਸੇ ਨੇ ਜਾ ਕੇ ਪੁਲਿਸ ਨੂੰ ਇਤਲਾਹ ਦੇ ਦਿੱਤੀ। ਪੁਲਿਸ ਦੀ ਜੀਪ ਆਉਂਦੇ ਵੇਖ ਦੋਵੇਂ ਦਲਾਂ ਦੇ ਆਦਮੀ ਡਰ ਦੇ ਮਾਰੇ ਜਿੱਧਰ ਮੌਕਾ ਮਿਲਿਆ ਉੱਧਰ ਹੀ ਭੱਜ ਗਏ। ਬਸ ਸਿਰਫ ਇਕ ਬੁੱਢਾ ਹੀ ਸੜਕ 'ਤੇ ਪਿਆ ਰਿਹਾ। ਪੁਲਿਸ ਨੇ ਉਸ ਨੂੰ ਚੁੱਕ ਕੇ ਜੀਪ ਵਿਚ ਪਾਇਆ ਤੇ ਠਾਣੇ ਲੈ ਗਈ।

ਏਨੀ ਭਿਆਨਕ ਮਾਰ-ਕੁਟਾਈ, ਰੌਲਾ-ਰੱਪਾ ਹੋਣ ਦੇ ਬਾਵਜੂਦ ਉਸ ਵੱਲ ਕੋਈ ਧਿਆਨ ਨਾ ਦੇ ਕੇ ਚੌਧਰੀ ਦੇ ਘਰ ਕੰਮ ਕਰਨ ਵਾਲਾ ਮੁੰਡਾ ਯੋਗੇਨ ਚੁੱਪਚਾਪ ਫੁੱਲਵਾੜੀ ਵਿਚ ਫੁੱਲਾਂ ਦੀ ਗੁਡਾਈ ਕਰਦਾ ਰਿਹਾ। ਉੱਥੇ ਵਾਤਾਵਰਣ ਫਿਰ ਪੂਰੀ ਤਰ੍ਹਾਂ ਸ਼ਾਂਤ ਹੋ ਗਿਆ। ਭੌਰੇ ਫਿਰ ਫੁਲਵਾੜੀ ਵਿਚ ਆ ਕੇ ਫੁੱਲਾਂ ਦੁਆਲੇ ਉਡਣ ਲੱਗ ਪਏ। ਹੁਣ ਚੁਫੇਰੇ ਸ਼ਾਂਤੀ ਸੀ, ਮਾਰ-ਕੁਟਾਈ ਦਾ ਕੋਈ ਅਸਰ ਹੀ ਨਹੀਂ ਰਹਿ ਗਿਆ ਸੀ। ਬਸ ਸੜਕ ਉੱਤੇ ਖ਼ੂਨ ਦੇ ਕੁਝ ਦਾਗ਼ ਰਹਿ ਗਏ ਸਨ। ਜੇ ਕਿਸੇ ਨੂੰ ਮਾਰ-ਕੁਟਾਈ ਬਾਰੇ ਪਤਾ ਨਾ ਹੋਵੇ ਤਾਂ ਉਸ ਲਈ ਉਨ੍ਹਾਂ ਦਾਗਾਂ ਨੂੰ ਪਛਾਣਨਾ ਮੁਸ਼ਕਲ ਹੀ ਸੀ।

ਮਾਰ-ਕੁਟਾਈ ਵੇਲੇ ਉਸ ਤੋਂ ਨਿਰਲੇਪ ਰਹਿ ਕੇ ਫੁੱਲਾਂ ਦੀਆਂ ਕਿਆਰੀਆਂ ਵਿਚ

ਕੰਮ ਕਰਨ ਵਾਲਾ ਯੋਗੇਨ ਇਸ ਝਗੜੇ ਬਾਰੇ ਕੁਝ ਜਾਣਦਾ ਸੀ। ਇਸ ਲਈ ਥੋੜ੍ਹੀ ਦੇਰ ਬਾਅਦ ਬੜੇ ਜਾਣਕਾਰ ਅਨੁਭਵੀ ਆਦਮੀ ਵਾਂਗ ਕਹਿਣ ਲੱਗਾ :

"ਇਸ ਸਾਰੇ ਝਗੜੇ-ਝੰਜਟ, ਫਸਾਦ ਦੀ ਜੜ੍ਹ ਇਹ ਧਾਤੂ ਬੁੱਢਾ ਹੀ ਹੈ।"

"ਕੌਣ ਧਾਤੂ ਬੁੱਢਾ ?"

"ਔਹ ਸਬਜ਼ੀ ਵੇਚਣ ਵਾਲਾ ਧਾਤੂ ਬੁੱਢਾ। ਬਦਤਮੀਜ਼, ਹਰਾਮੀ, ਹਮੇਸ਼ਾ ਝਗੜਾ ਕਰਨ ਦੀ ਕੋਸ਼ਿਸ਼ ਵਿਚ ਲੱਗਾ ਰਹਿੰਦਾ ਹੈ। ਕਿਸੇ ਦੇ ਨਾਲ ਵੀ ਉਸ ਦੀ ਨਹੀਂ ਬਣਦੀ। ਹਰ ਕਿਸੇ ਨਾਲ ਟੇਢਾ ਹੀ ਬੋਲਦਾ ਹੈ, ਚੰਗਾ ਵਤੀਰਾ ਤਾਂ ਕਿਸੇ ਨਾਲ ਨਹੀਂ ਕਰਦਾ। ਇੱਥੋਂ ਤਕ ਕਿ ਉਸ ਦੀ ਆਪਣੀ ਪਤਨੀ ਤੇ ਧੀ ਵੀ ਉਸ ਨਾਲ ਨਹੀਂ ਰਹਿੰਦੀਆਂ। ਇਹ ਬੁੱਢਾ ਇਕੱਲਾ ਹੀ ਰਹਿੰਦਾ ਹੈ।"

"ਇਹ ਸਭ ਤੈਨੂੰ ਕਿਵੇਂ ਪਤਾ ਹੈ ?"

"ਬੇਕਾਰ ਪ੍ਰਸ਼ਨ ਹੈ ਇਹ। ਯੋਗੇਨ ਤਾਂ ਆਲੇ-ਦੁਆਲੇ ਬਾਰੇ ਸਭ ਕੁਝ ਜਾਣਦਾ ਹੈ। ਆਸ-ਪਾਸ ਕੀ ਹੋ ਰਿਹਾ ਹੈ, ਉਸ ਨੂੰ ਹਰ ਚੀਜ਼ ਦੀ ਬਰਾਬਰ ਖ਼ਬਰ ਰਹਿੰਦੀ ਹੈ। ਖ਼ਬਰਾਂ ਉਸ ਨੂੰ ਇਸ ਤਰ੍ਹਾਂ ਪ੍ਰਾਪਤ ਹੁੰਦੀਆਂ ਹਨ ਜਿਵੇਂ ਹੱਥ ਵਿਚ ਚੁੱਕੇ ਸ਼ੀਸ਼ੇ 'ਚੋਂ ਸਭ ਕੁਝ ਸਪਸ਼ਟ ਵਿਖਾਈ ਦਿੰਦਾ ਹੈ। ਇਸ ਲਈ ਜਾਨਵਰਾਂ ਵਲੋਂ ਝੋਨਾ ਚਰਨ ਤੋਂ ਲੈ ਕੇ ਇਸ ਝਗੜੇ ਅਤੇ ਮਾਰ-ਕੁਟਾਈ ਦੇ ਸ਼ੁਰੂ ਹੋਣ ਤਕ ਸਾਰੀਆਂ ਗੱਲਾਂ ਉਸ ਨੇ ਹੀ ਵਿਸਥਾਰ ਨਾਲ ਦੱਸੀਆਂ।

ਨਰੋਤਮ ਨੇੜਲੇ ਪਿੰਡ ਦਾ ਹੀ ਮੁੰਡਾ ਹੈ। ਨਿਵਾਰਣ ਕੁਮਾਰ ਦੇ ਘਰ ਚੌਧਰੀ ਦੀ ਉਸ ਨਾਲ ਮੁਲਾਕਾਤ ਹੋਈ ਸੀ। ਮੁਲਾਕਾਤ ਕੀ ਸੀ, ਇਕ ਦਿਨ ਚੌਧਰੀ ਜਦੋਂ ਨਿਵਾਰਣ ਕੁਮਾਰ ਦੇ ਘਰ ਗਏ ਤਾਂ ਉਸ ਵੇਲੇ ਨਿਵਾਰਣ ਕੁਮਾਰ ਸਾਹਿਬ ਉਸ ਨੂੰ ਬਹੁਤ ਹੀ ਗੰਦੀਆਂ ਗਾਲ੍ਹਾਂ ਕੱਢ ਰਹੇ ਸਨ।

ਸ਼ਾਮ ਵੇਲੇ ਜਦੋਂ ਕੁਮਾਰ ਸਾਹਿਬ ਦੇ ਘਰੋਂ ਚੌਧਰੀ ਇਕੱਲੇ ਹੀ ਵਾਪਸ ਆ ਰਹੇ ਸਨ ਤਾਂ ਰਸਤੇ ਵਿਚ ਸੁੰਨਸਾਨ ਰਾਹ 'ਤੇ ਅਚਾਨਕ ਕੰਨ ਕੋਲ ਇਕ ਓਪਰੀ ਆਵਾਜ਼ ਸੁਣ ਕੇ ਡਰ ਗਏ।

"ਹਜ਼ੂਰ"।

"ਕੌਣ ਹੈ ਜੀ ? ਕੀ ਗੱਲ ਹੈ। ਕੀ ਚਾਹੀਦਾ ਹੈ ?"

"ਤੁਹਾਡੇ ਘਰ ਕੰਮ ਕਰਨ ਵਾਲਾ ਕੋਈ ਹੈ ?"

"ਕਿਹੜਾ ਕੰਮ ?"

"ਇਹ ਹੀ ਸਫਾਈ ਕਰਨਾ, ਕਿਆਰੀਆਂ ਗੁਡਣਾ, ਸਾਮ੍ਹਣੇ ਦਾ ਮੈਦਾਨ ਸਮਤਲ ਕਰਨਾ ਆਦਿ।"

"ਹਾਂ ! ਸਾਡੀ ਫੁੱਲਵਾੜੀ ਵਿਚ ਗੁਡਾਈ ਕਰਨ ਦੀ ਲੋੜ ਤਾਂ ਹੈ।"

"ਫਿਰ ਠੀਕ ਹੈ, ਸਾਹਿਬ। ਮੈਂ ਕੱਲ੍ਹ ਸਵੇਰੇ ਹੀ ਆ ਜਾਵਾਂਗਾ। ਤੁਹਾਡੇ ਘਰ ਕਹੀ ਹੈ ਜਾਂ ਨਹੀਂ ? ਜਾਂ ਫਿਰ ਮੈਂ ਹੀ ਨਾਲ ਲੈ ਕੇ ਆਵਾਂ ?"

"ਸ਼ਾਇਦ ਹੈ।"

"ਫਿਰ ਕੋਈ ਗੱਲ ਨਹੀਂ। ਉਸੇ ਨਾਲ ਕੰਮ ਚਲ ਜਾਏਗਾ। ਚੰਗਾ, ਇਹ ਦੱਸੋ

ਕਿ ਤੁਹਾਡੇ ਕੋਲ ਦੋ ਰੁਪਏ ਹਨ। ਹੁਣੇ ਦੇ ਦਿਓ। ਫਿਰ ਮੈਂ ਕਿਹੜਾ ਰੋਜ਼ਾਨਾ ਕੰਮ ਕਰਨਾ ਹੈ, ਉਸ ਦੀ ਮਜ਼ਦੂਰੀ ਵਿਚ ਕੱਟ ਲੈਣਾ।"

ਪੈਸੇ ਲੈ ਕੇ ਜਿਉਂ ਹੀ ਗਿਆ, ਫਿਰ ਅਗਲੇ ਦਿਨ ਤਾਂ ਕੀ ਕਈ ਦਿਨਾਂ ਤਕ ਨਰੋਤਮ ਦਾ ਕੋਈ ਪਤਾ-ਥਹੁ ਨਾ ਲੱਗਾ। ਫਿਰ ਉਹ ਆਉਣ ਲੱਗ ਪਿਆ। ਹੁਣ ਵੀ ਕਦੇ-ਕਦੇ ਟਪਕ ਪੈਂਦਾ ਹੈ। ਜਦੋਂ ਵੀ ਆਉਂਦਾ ਹੈ ਚੌਧਰੀ ਤੋਂ ਕੁਝ ਉਧਾਰ ਮੰਗ ਕੇ ਲੈ ਜਾਣਾ ਚਾਹੁੰਦਾ ਹੈ।" ਕਿੱਧਰੇ ਵੀ ਕੋਈ ਕੰਮ ਨਹੀਂ ਮਿਲਿਆ, ਲੱਭਦੇ-ਲੱਭਦੇ ਥੱਕ ਗਿਆ, ਪਰ ਕੋਈ ਕਮਾਈ ਨਾ ਹੋ ਸਕੀ। ਹੁਣ ਤਾਂ ਘਰ ਵਿਚ ਇਕ ਮੁੱਠ ਚੌਲ ਵੀ ਨਹੀਂ ਕਿ ਭਾਤ ਬਣਾ ਕੇ ਖਾ ਸਕਾਂ। ਬਸ ਪੰਜ ਰੁਪਏ ਚਾਹੀਦੇ ਹਨ। ਕੁਝ ਦਿਨਾਂ ਬਾਅਦ ਮੋੜ ਦੇਵਾਂਗਾ। ਜਾਂ ਫਿਰ ਤੁਹਾਡੇ ਹੀ ਘਰ ਕੰਮ ਕਰਕੇ ਸਭ ਬਰਾਬਰ ਕਰ ਦੇਵਾਂਗਾ।" ਚੌਧਰੀ ਚੰਗੀ ਤਰ੍ਹਾਂ ਜਾਣਦਾ ਹੈ ਕਿ ਇਹ ਸਾਰੀ ਬੇਨਤੀ ਅਤੇ ਕਸਮ ਇਕਦਮ ਝੂਠੀ ਅਤੇ ਬਕਵਾਸ ਹੈ। ਇਹ ਗੱਲ ਨਰੋਤਮ ਵੀ ਚੰਗੀ ਤਰ੍ਹਾਂ ਜਾਣਦਾ ਹੈ। ਫਿਰ ਵੀ ਮੌਕੇ ਅਨੁਸਾਰ ਕੁਝ ਕਹਿਣਾ-ਸੁਣਨਾ ਪੈਂਦਾ ਹੈ।

ਨਰੋਤਮ ਥੋੜ੍ਹੇ-ਥੋੜ੍ਹੇ ਦਿਨਾਂ ਬਾਅਦ ਘਰ ਆਉਂਦਾ ਰਹਿੰਦਾ ਹੈ। ਹਮੇਸ਼ਾ ਇਕ ਹੀ ਸ਼ਿਕਾਇਤ ਕਿ ਕਿਧਰੇ ਕੋਈ ਕੰਮ ਨਹੀਂ ਮਿਲਿਆ। ਘਰ ਵਿਚ ਖਾਣ ਲਈ ਇਕ ਦਾਣਾ ਵੀ ਨਹੀਂ। ਜਦੋਂ ਤਕ ਉਸ ਨੂੰ ਕੁਝ ਦੇ ਨਾ ਦਿਓ, ਜਾਂਦਾ ਹੀ ਨਹੀਂ। ਬਰਾਂਡੇ ਥੱਲੇ ਪੱਥਰ ਦੀ ਮੂਰਤੀ ਵਾਂਗ ਖੜਾ ਰਹਿੰਦਾ ਹੈ। ਇਕ ਵਾਰ ਗੁੱਸੇ ਵਿਚ ਆ ਕੇ ਮਨ੍ਹਾ ਵੀ ਕਰ ਦਿੱਤਾ ਕਿ ਅੱਜ ਕੁਝ ਵੀ ਨਹੀਂ ਦੇਣਗੇ। ਉਹ ਮਨ੍ਹਾ ਕਰਕੇ ਅੰਦਰ ਚਲੇ ਗਏ। ਫਿਰ ਦੋ ਘੰਟੇ ਬਾਅਦ ਬਾਹਰ ਆ ਕੇ ਦੇਖਿਆ ਤਾਂ ਨਰੋਤਮ ਠੀਕ ਉਸੇ ਤਰ੍ਹਾਂ ਉਸੇ ਥਾਂ 'ਤੇ ਅਜੇ ਵੀ ਖੜਾ ਸੀ। ਮਧਰਾ ਅਤੇ ਹੱਟਾ-ਕੱਟਾ ਸਰੀਰ, ਚਿਹਰਾ ਵੀ ਚਿਪਟਿਆ ਹੋਇਆ, ਅੱਖਾਂ ਦੀ ਨਜ਼ਰ ਵੀ ਪਤਾ ਨਹੀਂ ਕਿਹੋ ਜਿਹੀ ਹੈ ਕਿ ਵੇਖਣ ਤੇ ਹੀ ਡਰ ਲੱਗਦਾ ਹੈ। ਚੌਧਰੀ ਉਸ ਨੂੰ ਤੋਰਨ ਲਈ ਇਕ-ਦੋ ਰੁਪਏ ਦੇ ਹੀ ਦਿੰਦੇ ਹਨ। ਕਿੰਨੇ ਰੁਪਏ ਚਾਹੀਦੇ ਹਨ, ਕਿੰਨੇ ਦਿੱਤੇ, ਇਸ ਦਾ ਜੋੜ-ਹਿਸਾਬ ਨਰੋਤਮ ਨਹੀਂ ਕਰਦਾ। ਚੌਧਰੀ ਤੋਂ ਜੋ ਵੀ ਮਿਲ ਜਾਏ, ਉਸ ਨਾਲ ਹੀ ਉਹ ਪੂਰੀ ਤਰ੍ਹਾਂ ਸੰਤੁਸ਼ਟ ਹੋ ਜਾਂਦਾ ਹੈ।

ਦੋ ਹਫ਼ਤਿਆਂ ਬਾਅਦ ਇਕ ਦਿਨ ਵੱਡੇ ਸਵੇਰੇ ਨਰੋਤਮ ਫਿਰ ਆ ਹਾਜ਼ਰ ਹੋਇਆ। ਅੱਜ ਤਾਂ ਪੰਜਾਹ ਰੁਪਏ ਤੋਂ ਘੱਟ ਕੰਮ ਨਹੀਂ ਚਲੇਗਾ। ਦੋ ਦਿਨ ਬਾਅਦ ਘਰ ਆ ਕੇ ਮੋੜ ਜਾਵਾਂਗਾ। ਅਜੇ ਉਹ ਆਪਣੀ ਗੱਲ ਕਰ ਹੀ ਰਿਹਾ ਸੀ ਕਿ ਟੋਕਰੀ ਵਿੱਚ ਸਾਗ-ਸਬਜ਼ੀਆਂ ਚੁੱਕੀ ਧਾਤੂ ਬੁੱਢਾ ਵੀ ਉੱਥੇ ਆ ਪਹੁੰਚਿਆ। ਬੁੱਢੇ ਦੇ ਮੂੰਹ ਉੱਤੇ ਅਜੇ ਵੀ ਪੱਟੀ ਬੱਝੀ ਹੋਈ ਸੀ। ਚੌਧਰੀ ਕਿਸੇ ਮਾੜੀ ਘਟਨਾ ਦੀ ਉਮੀਦ ਨਾਲ ਘਾਬਰ ਗਏ। ਲੱਗਾ ਜਿਵੇਂ ਉਨ੍ਹਾਂ ਦੇ ਘਰ ਹੀ ਅੱਜ ਫਿਰ ਦੋਵਾਂ ਦੀ ਮਾਰ-ਕੁਟਾਈ ਹੋ ਜਾਏਗੀ। ਨਰੋਤਮ ਜੇ ਸਰੀਰਕ ਤੌਰ ਤੇ ਤਕੜਾ ਹੈ ਤਾਂ ਬੁੱਢੇ ਦੇ ਹੱਥ ਵਿਚ ਵੀ ਟੁੱਟੇ ਬਾਂਸ ਦੀ ਡਾਂਗ ਹੈ। ਚੌਧਰੀ ਨੇ ਇਸ਼ਾਰੇ ਨਾਲ ਨਰੋਤਮ ਨੂੰ ਉੱਥੋਂ ਚਲੇ ਜਾਣ ਲਈ ਕਿਹਾ। ਦੂਸਰੇ ਪਾਸੇ ਬੁੱਢੇ ਨੂੰ ਆਪਣੇ ਨਾਲ ਗੱਲਾਂ ਵਿਚ ਲਾਈ ਰਖਿਆ।

"ਕਿਉਂ ਜੀ ! ਅੱਜ ਕਿਹੜੀ-ਕਿਹੜੀ ਸਬਜ਼ੀ ਹੈ ਤੇਰੇ ਕੋਲ ?"

"ਕੁਝ ਵੀ ਤਾਂ ਨਹੀਂ ਹੈ। ਬਸ ਕੁਝ ਬਤਾਊਂ ਹਨ ਪਰ ਉਨ੍ਹਾਂ ਨੂੰ ਕੀੜਾ ਲੱਗ

ਗਿਆ ਹੈ।"

"ਅੱਛਾ, ਹੁਣ ਤਾਂ ਤੂੰ ਠੀਕ ਹੋ ਗਿਆ ਹੈਂ ਨਾ। ਸਿਹਤ ਠੀਕ ਹੈ ਨਾ ?"

"ਠੀਕ ਕਿੱਥੇ ਹੋਇਆ ਹਾਂ ? ਜ਼ਖਮ ਅਜੇ ਨਹੀਂ ਸੁੱਕਿਆ। ਪਰ ਜੇ ਘਰ ਹੀ ਬੈਠਾ ਰਹਾਂਗਾ ਤਾਂ ਮੈਨੂੰ ਕੌਣ ਖੁਆਏਗਾ ?"

ਨਰੋਤਮ ਵੱਲ ਵੇਖ ਕੇ ਬੁੱਢੇ ਨੇ ਬੜੇ ਸ਼ਾਂਤ ਤੇ ਸਹਿਜਤਾ ਨਾਲ ਕਿਹਾ, "ਬਹੁਤ ਬੁਰੀ ਤਰ੍ਹਾਂ ਮਾਰਿਆ ਸੀ ਤੁਸੀਂ ਜੀ।"

"ਹੋਰ ਕੀ ਕਰਦਾ ? ਤੁਸੀਂ ਝਗੜੇ ਵਿਚ ਆਏ ਹੀ ਕਿਉਂ ? ਬੁੱਢੇ ਆਦਮੀ ਹੋ। ਅਜਿਹੇ ਭੈੜੇ ਕੰਮਾਂ ਵਿਚ ਪੈਂਦੇ ਹੀ ਕਿਉਂ ਹੋ ? ਗੁੱਸਾ ਚੜ੍ਹ ਜਾਣ ਤੇ ਕੌਣ ਬੁੱਢਾ ਤੇ ਕੌਣ ਜਵਾਨ — ਇਸ ਦਾ ਹੋਸ਼ ਹੀ ਕਿੱਥੇ ਰਹਿੰਦਾ ਹੈ ? ਹੁਣ ਤੁਸੀਂ ਹੀ ਦੱਸੋ, ਫਿਰ ਕੀ ਹੋਏਗਾ ? ਖੈਰ ਛੱਡੋ, ਜੋ ਹੋ ਗਿਆ ਸੋ ਹੋ ਗਿਆ। ਕਿਸਮਤ ਚੰਗੀ ਸੀ ਕਿ ਨਿਵਾਰਣ ਚਾਚਾ ਪੁਲਿਸ ਦੇ ਕਬਜ਼ੇ ਤੋਂ ਛੁਡਾ ਲਿਆਏ। ਅੱਛਾ, ਚਾਚਾ ਇਕ ਬੀੜੀ ਪੀਓਗੇ ?"

"ਹਾਂ, ਦੇ ਦੇ।"

ਨਰੋਤਮ ਅਤੇ ਧਾਤੂ ਬੁੱਢੇ ਇਨ੍ਹਾਂ ਦੋਹਾਂ ਵਿੱਚੋਂ ਕਿਸੇ ਕੋਲ ਵੀ ਖੇਤੀ ਕਰਨ ਯੋਗ ਥੋੜ੍ਹੀ ਵੀ ਜ਼ਮੀਨ ਨਹੀਂ ਹੈ ਅਤੇ ਨਾ ਹੀ ਗਾਂ-ਬੈਲਦ ਜਾਂ ਕੋਈ ਹੋਰ ਡੰਗਰ ਹੀ ਹੈ।

## 18

ਜਦੋਂ ਕੋਈ ਨਵੀਂ ਬਸਤੀ ਵਸਾਉਣੀ ਹੁੰਦੀ ਹੈ ਤਾਂ ਸੁਭਾਵਿਕ ਤੌਰ ਤੇ ਇਕ ਇਲਾਕੇ ਦੇ ਆਦਮੀ ਉੱਥੇ ਇਕੱਠੇ ਹੁੰਦੇ ਹਨ। ਸ਼ਾਂਤੀਨਗਰ ਦੀ ਇਸ ਨਵੀਂ ਬਸਤੀ ਵਿਚ ਵੀ ਗੋਵਾਲਪਾੜਾ ਇਲਾਕੇ ਦੇ ਕਈ ਰਹਿਣ ਵਾਲਿਆਂ ਨੇ ਇੱਥੇ ਆਪਣੇ ਮਕਾਨ ਬਣਵਾਏ ਹਨ। ਉਨ੍ਹਾਂ ਵਿਚੋਂ ਬਹੁਤੇ ਲੋਕ ਅਜਿਹੇ ਹਨ ਜੋ ਆਪਣੀਆਂ ਨੌਕਰੀਆਂ ਤੋਂ ਸੇਵਾ-ਮੁਕਤ ਹੋ ਚੁੱਕੇ ਹਨ। ਸੇਵਾ-ਮੁਕਤ ਹੋਏ ਕਿਸੇ ਨੂੰ ਚਾਰ ਵਰ੍ਹੇ ਹੋਏ ਹਨ ਤੇ ਕਿਸੇ ਨੂੰ ਪੰਜ। ਕਿਸੇ ਕਿਸੇ ਨੂੰ ਤਾਂ ਦਸ ਵਰ੍ਹੇ ਵੀ ਹੋ ਗਏ ਹਨ। ਧਰਮ ਅਧਿਕਾਰੀ ਜੀ ਇਕ ਅਜਿਹੇ ਵਿਅਕਤੀ ਹਨ ਜਿਨ੍ਹਾਂ ਨੂੰ ਸੇਵਾ-ਮੁਕਤ ਹੋਏ ਇਕ ਵਰ੍ਹਾ ਵੀ ਪੂਰਾ ਨਹੀਂ ਹੋਇਆ। ਇਸ ਤਰ੍ਹਾਂ ਹੋਰ ਲੋਕਾਂ ਦੀ ਨਜ਼ਰ ਵਿਚ ਉਹ ਇਸ ਬਸਤੀ ਵਿਚ ਨਵੇਂ ਹਨ। ਅਧਿਕਾਰੀ ਜੀ ਅਭਿਆਪੁਰੀ ਦੇ ਰਹਿਣ ਵਾਲੇ ਹਨ। ਪਬਲਿਕ ਵਰਕਸ ਡਿਪਾਰਟਮੈਂਟ ਵਿਚ ਓਵਰਸੀਅਰ ਦੇ ਅਹੁਦੇ ਤੇ ਕੰਮ ਕਰਦੇ ਸਨ। ਤਰੱਕੀ ਕਰਦੇ-ਕਰਦੇ ਐਸ. ਡੀ. ਓ. ਦੇ ਅਹੁਦੇ ਤੋਂ ਸੇਵਾ-ਮੁਕਤ ਹੋਏ ਹਨ। ਜਾਇਦਾਦ ਕਾਫੀ ਹੈ। ਪਰ ਜਿਸ ਹਿਸਾਬ ਨਾਲ ਰਹਿੰਦੇ ਹਨ ਉਸ ਤੋਂ ਬਾਹਰਲਾ ਕੋਈ ਆਦਮੀ ਅੰਦਾਜ਼ਾ ਨਹੀਂ ਲਗਾ ਸਕਦਾ। ਉਪਰਲੀ ਆਮਦਨੀ ਕਾਫੀ ਹੁੰਦੀ ਰਹੀ ਹੈ, ਜਿਸ ਨਾਲ ਢੇਰ ਸਾਰੀ ਜਾਇਦਾਦ ਬਣਾਈ ਹੈ ਪਰ ਖ਼ਰਚ ਦੀ ਮਾਤਰਾ ਵਧਾਈ ਨਹੀਂ। ਜ਼ਿਆਦਾ ਠਾਠ-ਬਾਠ ਨਾਲ ਰਹਿਣ, ਹੱਥ ਖੋਲ੍ਹ ਕੇ ਖਰਚ ਕਰਨ ਦਾ ਸੁਭਾਅ ਨਹੀਂ ਹੈ। ਹਮੇਸ਼ਾ ਇਸ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ ਜਿਸ ਤੋਂ ਲੋਕ

ਉਨ੍ਹਾਂ ਦੀ ਜਾਇਦਾਦ ਬਾਰੇ ਕੋਈ ਵੀ ਅੰਦਾਜ਼ਾ ਨਾ ਲਾ ਸਕਣ।

ਸਾਰੇ ਸ਼ਾਂਤੀਨਗਰ ਵਿਚ ਉਹ ਇਕ ਹਾਸ-ਰਸ ਦੇ ਪਰਮ ਪ੍ਰੇਮੀ ਦੇ ਰੂਪ ਵਿਚ ਮਸ਼ਹੂਰ ਹਨ। ਇਸ ਪ੍ਰਸਿੱਧੀ ਨੂੰ ਬਰਕਰਾਰ ਰੱਖਣ ਲਈ, ਆਪਣੀ ਸ਼ੋਹਰਤ ਨੂੰ ਹੋਰ ਵਧਾਉਣ ਦੇ ਚੱਕਰ ਵਿਚ ਕਦੀ-ਕਦੀ ਅਜਿਹੇ ਪ੍ਰਸੰਗਾਂ ਵਿਚ ਹਾਸਾ-ਮਜ਼ਾਕ ਕਰਦੇ ਰਹਿੰਦੇ ਹਨ। ਜਿੱਥੇ ਹਾਸ-ਰਸ ਦੀ ਗੱਲ ਨਹੀਂ ਕਹਿਣੀ ਚਾਹੀਦੀ ਉਥੇ ਵੀ ਬੜੀ ਹੀ ਨਮੋਸ਼ੀ ਵਾਲੀ ਸਥਿਤੀ ਬਣਾ ਦੇਂਦੇ ਹਨ।

ਸ਼ਾਂਤੀਨਗਰ ਵਿਚ ਇਕ ਨਾਮਘਰ (ਵੈਸ਼ਨਵ ਭਗਤਾਂ ਦਾ ਸਮੂਹਿਕ ਪ੍ਰਾਰਥਨਾ ਘਰ) ਦਾ ਨਿਰਮਾਣ ਹੋਣਾ ਚਾਹੀਦਾ ਹੈ, ਇਸ ਲਈ ਸਦਾਨੰਦ ਹਜਾਰਿਕਾ ਜੀ-ਜਾਨ ਨਾਲ ਲੱਗ ਪਏ ਹਨ। ਇਸ ਦੇ ਸੰਬੰਧ ਵਿਚ ਗਜਾਨਨ ਰਾਏ ਦੇ ਘਰ ਪਤਵੰਤੇ ਸੱਜਣਾਂ ਦੀ ਇਕ ਸਭਾ ਆਯੋਜਿਤ ਕੀਤੀ ਗਈ ਤਾਂ ਕਿ ਵਿਚਾਰ-ਵਟਾਂਦਰਾ ਕਰਕੇ ਉੱਚਿਤ ਫੈਸਲਾ ਲਿਆ ਜਾਵੇ। ਕਾਫੀ ਵਿਚਾਰ ਬਾਅਦ ਇਹ ਫੈਸਲਾ ਲਿਆ ਗਿਆ ਕਿ ਇਕ ਅਜਿਹੀ ਸਮਿਤੀ ਬਣਾਈ ਜਾਏ ਜਿਸ ਨੂੰ ਨਾਮਘਰ ਦੇ ਨਿਰਮਾਣ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਏ। ਉਸ ਸਮਿਤੀ ਦੇ ਸਭਾਪਤੀ ਦੇ ਰੂਪ ਵਿਚ ਜਦੋਂ ਗਜਾਨਨ ਰਾਏ ਦਾ ਨਾਂ ਪੇਸ਼ ਹੋਇਆ ਤਾਂ ਉਨ੍ਹਾਂ ਨੇ ਇਤਰਾਜ਼ ਕੀਤਾ :

"ਦੇਖੋ ਸੱਜਣੋ ! ਮੈਂ ਬੁੱਢਾ ਲਾਚਾਰ ਆਦਮੀ ਹਾਂ। ਮੈਨੂੰ ਛੱਡ ਦਿਉ। ਮੁਆਫ਼ੀ ਦਿਉ। ਹਾਂ, ਅਧਿਕਾਰੀ ਜੀ ਨੂੰ ਇਸ ਦਾ ਸਭਾਪਤੀ ਬਣਾਓ। ਉਹ ਅਜੇ ਬੱਚੇ ਹਨ। ਉਹ ਇਸ ਦੀ ਪੂਰੀ ਜ਼ਿੰਮੇਵਾਰੀ ਸੰਭਾਲ ਲੈਣਗੇ।"

ਉਸ ਸਮੇਂ ਨੌਜਵਾਨ ਅਧਿਆਪਕ ਜਿਤੇਂਦਰ ਤਾਮੂਲੀ ਨੇ ਕਿਹਾ, "ਕ੍ਰਿਪਾ ਕਰਕੇ ਮੈਨੂੰ ਜਾਣ ਦਿਓ। ਮੇਰੀ ਸੱਸ ਦੀ ਤਬੀਅਤ ਅਚਾਨਕ ਖ਼ਰਾਬ ਹੋ ਗਈ ਹੈ। ਅੱਜ ਦੁਪਹਿਰ ਨੂੰ ਹੀ ਚਿੱਠੀ ਰਾਹੀਂ ਇਤਲਾਹ ਮਿਲੀ ਹੈ। ਮੈਂ ਆਪਣੀ ਵਹੁਟੀ ਨੂੰ ਲੈ ਕੇ ਅੱਜ ਹੀ ਰਾਤ ਨੂੰ ਰੇਲਗੱਡੀ 'ਤੇ ਜਾਵਾਂਗਾ।"

ਧਰਮ ਅਧਿਕਾਰੀ ਨੂੰ ਮੌਕਾ ਮਿਲ ਗਿਆ, ਫਿਰ ਭਲਾ ਉਹ ਕਿਵੇਂ ਰੁਕਦੇ ? ਤੁਰੰਤ ਹੀ ਕਿਹਾ, "ਕਿਹੜੀ ਖ਼ਾਸ ਸੱਸ ਜੀ ਦੀ ਤਬੀਅਤ ਖ਼ਰਾਬ ਹੈ ਜੀ ?"

ਉਥੇ ਹਾਜ਼ਰ ਸਾਰੇ ਹੀ ਸੱਜਣਾਂ ਨੂੰ ਬੜਾ ਮਾੜਾ ਲੱਗਾ। ਹਾਲਾਂ ਕਿ ਕਿਸੇ ਨੇ ਖੁੱਲ੍ਹ ਕੇ ਕੁਝ ਕਿਹਾ ਨਹੀਂ, ਚੁੱਪ ਹੀ ਰਹੇ। ਸਾਰੇ ਜਾਣਦੇ ਹਨ ਕਿ ਜਿਤੇਂਦਰ ਤਾਮੂਲੀ ਦੇ ਸਹੁਰੇ ਧਨੰਜਯ ਬਰੂਆ ਦੀ ਇਕ ਰਖੇਲ ਔਰਤ ਵੀ ਹੈ। ਆਪਣੀ ਕਚਹਿਰੀ ਦੇ ਕੰਮ ਤੋਂ ਵਿਹਲਾ ਹੋ ਕੇ ਉਹ ਪਹਿਲਾਂ ਸਿੱਧੇ ਹੀ ਆਪਣੀ ਰਖੇਲ ਦੇ ਘਰ ਜਾਂਦੇ ਹਨ। ਫਿਰ ਕਰੀਬ ਅੱਧੀ ਰਾਤ ਬਿਤਾ ਕੇ ਰਾਤ ਨੂੰ ਬਾਰ੍ਹਾਂ ਵਜੇ ਆਪਣੇ ਘਰ ਜਾਂਦੇ ਹਨ। ਇਸ ਵਿਚ ਹੁਣ ਕੁਝ ਛੁਪਾਉਣ ਵਾਲੀ ਕੋਈ ਗੱਲ ਨਹੀਂ ਹੈ। ਸਭ ਨੂੰ ਪਤਾ ਹੈ।

ਰਤੀਕਾਂਤ ਕਲੀਤਾ ਬੇਚੈਨ ਹੋ ਰਹੇ ਸਨ। ਉਹ ਵੀ ਉੱਠ ਖੜੇ ਹੋਏ। "ਸੱਜਣੋ, ਕ੍ਰਿਪਾ ਕਰਕੇ ਮੈਨੂੰ ਜਾਣ ਦਿਓ। ਮੇਰੀ ਨਵੀਂ ਗਾਂ ਨੂੰ ਬੱਚਾ ਹੋਣ ਵਾਲਾ ਹੈ। ਉਸ ਦੇ ਨੇੜੇ ਨਾ ਰਹਿਣ ਤੇ ਬੜੀ ਮੁਸ਼ਕਲ ਹੋ ਜਾਏਗੀ।"

ਭੂਦੇਵ ਚੌਧਰੀ ਉਚਾਟ ਜਿਹੇ ਬੈਠੇ ਰਹੇ। ਫਿਰ ਇਕਦਮ ਜਾਣ ਲਈ ਖੜੇ ਹੋ ਗਏ ਤੇ ਬੇਧਿਆਨੇ ਹੀ ਉਨ੍ਹਾਂ ਦੇ ਮੂੰਹ 'ਚੋਂ ਨਿਕਲਿਆ, "ਗੌਡ ਵਾਜ ਹੀਅਰ, ਬਟ ਹੀ

ਲੇਫਟ ਅਰਲੀ।" (ਈਸ਼ਵਰ ਇੱਥੇ ਹੀ ਸੀ, ਪਰ ਜਲਦੀ ਹੀ ਚਲਾ ਗਿਆ।

ਸਦਾਨੰਦ ਹਜ਼ਾਰਿਕਾ ਨੇ ਖਿਝ ਕੇ ਕਿਹਾ, "ਕੀ ਕਿਹਾ ?"

"ਕੁਝ ਨਹੀਂ। ਇਕ ਕਿਤਾਬ ਦਾ ਨਾਂ ਹੈ। ਲੇਖਕ ਅਰਵਿਨ ਸ਼ਾ ਦੀ ਕਿਤਾਬ ਹੈ ਉਹ।"

"ਕਿਤਾਬ ਦਾ ਨਾਂ ਲੈਣ ਦੀ ਕੀ ਲੋੜ ਪੈ ਗਈ ਸੀ ?"

"ਐਵੇਂ ਹੀ। ਉਸ ਕਿਤਾਬ ਦਾ ਨਾਂ ਮਨ ਵਿਚ ਆਇਆ ਤੇ ਆਪਣੇ ਆਪ ਹੀ ਮੂੰਹੋਂ ਨਿਕਲ ਗਿਆ।"

ਚੌਧਰੀ ਦੇ ਜਾਣ ਮਗਰੋਂ, ਉਨ੍ਹਾਂ ਦੀ ਗੈਰਹਾਜ਼ਰੀ ਵਿਚ ਇਕ-ਦੋ ਲੋਕ ਬਿਲਕੁਲ ਨਿਸ਼ਚਿੰਤ ਹੋ ਕੇ ਉਨ੍ਹਾਂ ਦੇ ਖਿਲਾਫ਼ ਤਰ੍ਹਾਂ-ਤਰ੍ਹਾਂ ਦੀਆਂ ਟਿੱਪਣੀਆਂ ਕਰਨ ਲੱਗ ਪਏ।

ਸਦਾਨੰਦ ਹਜ਼ਾਰਿਕਾ ਨੇ ਕਿਹਾ, ਹੋਰ ਕੁਝ ਨਹੀਂ, ਬਸ ਆਤਮਪ੍ਰਦਰਸ਼ਨ ਦਾ ਨਖ਼ਰਾ ਹੈ। ਲੋਕਾਂ ਸਾਮ੍ਹਣੇ ਆਪਣੇ ਆਪ ਨੂੰ ਵਧੇਰੇ ਵਧਾ-ਚੜ੍ਹਾ ਕੇ ਵਿਖਾਉਣ ਦੀ ਆਦਤ ਹੈ ਉਨ੍ਹਾਂ ਦੀ। ਮੈਂ ਤਾਂ ਸ਼ੁਰੂ ਤੋਂ ਹੀ ਜਾਣਦਾ ਹਾਂ...।"

ਸਦਾਨੰਦ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਦਿਵਾਕਰ ਦਾਸ ਨੇ ਉਸ ਦਾ ਵਿਰੋਧ ਕੀਤਾ, "ਨਹੀਂ ਭਾਈ ! ਅਜਿਹੀ ਕੋਈ ਗੱਲ ਨਹੀਂ। ਉਨ੍ਹਾਂ ਨੂੰ ਜ਼ਰੂਰ ਕੁਝ ਹੋ ਗਿਆ ਹੈ, ਕੋਈ ਅਜਿਹਾ ਕਸ਼ਟ ਜੋ ਸਮਝ ਵਿਚ ਨਹੀਂ ਆ ਰਿਹਾ। ਹੁਣ ਕੁਝ ਦਿਨਾਂ ਤੋਂ ਉਹ ਘਰ ਤੋਂ ਬਾਹਰ ਵੀ ਨਹੀਂ ਨਿਕਲਦੇ। ਸ਼ਾਇਦ ਕੋਈ ਬਿਮਾਰੀ ਹੋ ਗਈ ਹੈ ?"

ਦਾਸ ਠੀਕ ਹੀ ਕਹਿ ਰਹੇ ਸਨ। ਕੁਝ ਦਿਨਾਂ ਤੋਂ ਉਨ੍ਹਾਂ ਨੂੰ ਜ਼ਰੂਰ ਕੁਝ ਹੋ ਗਿਆ ਹੈ। ਹਮੇਸ਼ਾ ਹੀ ਜਿਵੇਂ ਕਿਸੇ ਗੰਭੀਰ ਚਿੰਤਾ ਵਿਚ ਡੁੱਬੇ ਰਹਿੰਦੇ ਹਨ। ਹਰ ਵੇਲੇ ਉਚਾਟ ਜਿਹੇ, ਹਰ ਪਲ ਥੱਕੇ-ਹਾਰੇ ਜਿਹੇ।

ਅੱਜਕੱਲ੍ਹ ਭੂਦੇਵ ਚੌਧਰੀ ਨੂੰ ਬੀਤੇ ਵੇਲੇ ਦੀਆਂ ਘਟਨਾਵਾਂ ਬੜੀਆਂ ਯਾਦ ਆਉਂਦੀਆਂ ਹਨ। ਯਾਦ ਆਉਣ ਵਾਲੀਆਂ ਘਟਨਾਵਾਂ ਦੀ ਬਜਾਏ ਉਹ ਅੰਸ਼ ਵਧੇਰੇ ਮਹੱਤਵਪੂਰਣ ਤੇ ਅਰਥ ਭਰਪੂਰ ਹੁੰਦੇ ਹਨ ਜੋ ਪ੍ਰਤੱਖ ਵਿਖਾਈ ਨਹੀਂ ਦੇਂਦੇ। ਚੌਧਰੀ ਉਨ੍ਹਾਂ ਘਟਨਾਵਾਂ ਨੂੰ ਦਲੀਲ ਦੇ ਧਰਾਤਲ ਉੱਤੇ ਵਿਸ਼ਲੇਸ਼ਣ ਕਰਕੇ ਠੀਕ ਤਰ੍ਹਾਂ ਵੇਖਣਾ-ਪਰਖਣਾ ਚਾਹੁੰਦੇ ਹਨ। ਕਦੇ ਲੱਗਦਾ ਹੈ ਜਿਵੇਂ ਅਸਲੀਅਤ ਉਨ੍ਹਾਂ ਦੀ ਪਕੜ ਵਿਚ ਆ ਗਈ ਹੈ, ਪਰ ਕਦੇ ਸਹੀ ਤਰ੍ਹਾਂ ਉਨ੍ਹਾਂ ਨੂੰ ਫੜ੍ਹ ਨਹੀਂ ਸਕਦੇ।

ਅਸਲੀਅਤ ਤਾਂ ਇਹ ਹੈ ਕਿ ਉਨ੍ਹਾਂ ਨੇ ਆਪਣੀ ਜ਼ਿੰਦਗੀ ਮਧੂਪੁਰ ਦੇ ਸਕੂਲ ਵਿਚ ਨੌਕਰੀ ਕਰਦੇ ਹੀ ਬਿਤਾ ਦੇਣੀ ਸੀ। ਸ਼ੁਰੂ ਤੋਂ ਹੀ ਉੱਥੇ ਕੰਮ ਕਰ ਰਹੇ ਸਨ। ਬੀ. ਏ. ਪਾਸ ਕਰਦੇ ਹੀ ਘਰ ਦੀ ਹਾਲਤ ਅਜਿਹੀ ਹੋ ਗਈ ਸੀ ਕਿ ਕਿਸੇ ਤਰ੍ਹਾਂ ਵੀ ਦਿਨ ਗੁਜ਼ਾਰਨੇ ਮੁਸ਼ਕਲ ਹੋ ਰਹੇ ਸਨ। ਸਾਰਾ ਘਰ-ਪਰਿਵਾਰ ਕਈ ਤਰ੍ਹਾਂ ਦੀਆਂ ਪਰੇਸ਼ਾਨੀਆਂ ਕਾਰਣ ਬੇਹਾਲ ਸੀ। ਅਜਿਹੀ ਸਥਿਤੀ ਵਿਚ ਅੱਗੋਂ ਪੜ੍ਹਨ ਦੀ ਗੱਲ ਹੀ ਕਿੱਥੇ ਸੀ ? ਮਧੂਪੁਰ ਦੇ ਸਕੂਲ ਵਿਚ ਨੌਕਰੀ ਕੀ ਮਿਲ ਗਈ ਜਿਵੇਂ ਇਸ ਸੰਕਟ ਦੀ ਸਥਿਤੀ ਵਿਚ ਇਕ ਆਸਰਾ ਹੀ ਮਿਲ ਗਿਆ। ਉਹ ਇਸ ਨੂੰ ਹੀ ਆਪਣੀ ਕਿਸਮਤ ਸਮਝ ਕੇ, ਇਸੇ ਵਿਚ ਸਬਰ ਕਰਕੇ ਕੰਮ ਵਿਚ ਮਨ ਲਗਾਉਣ ਲੱਗ ਪਏ। ਇਸ ਤਰ੍ਹਾਂ ਕਰਦੇ-ਕਰਦੇ ਚਾਰ ਸਾਲ ਬੀਤ ਗਏ। ਇਸ ਤੋਂ ਵੱਧ ਉੱਚਾ ਸੁਪਨਾ ਉਹ ਨਹੀਂ ਵੇਖਦੇ

ਸਨ। ਉਸ ਤਰ੍ਹਾਂ ਦੀਆਂ ਉੱਚੀਆਂ ਲਾਲਸਾਵਾਂ ਕਰਨਾ, ਜਿਨ੍ਹਾਂ ਦੇ ਪੂਰਾ ਹੋਣ ਦੀ ਕੋਈ ਉਮੀਦ ਨਾ ਹੋਵੇ, ਅਸਲ ਵਿਚ ਇਕ ਪਾਗਲਪਨ ਦਾ ਹੀ ਲੱਛਣ ਹੈ। ਬੀ. ਏ. ਵਿਚ ਹੀ ਅਜਿਹੀ ਹਾਲਤ ਹੋ ਗਈ ਸੀ ਕਿ ਇਮਤਿਹਾਨ ਦੀ ਫੀਸ ਜਮ੍ਹਾ ਕਰਵਾਉਣ ਲਈ ਮਜਬੂਰੀ ਕਾਰਣ ਉਨ੍ਹਾਂ ਨੂੰ ਆਪਣਾ ਸੋਨੇ ਦਾ ਪਦਕ ਵੇਚਣਾ ਪਿਆ ਸੀ, ਜੋ ਹਾਈ ਸਕੂਲ ਦੇ ਇਮਤਿਹਾਨ ਵਿਚ ਪਹਿਲੀ ਸ੍ਰੇਣੀ ਪ੍ਰਾਪਤ ਕਰਨ ਤੇ ਮਿਲਿਆ ਸੀ। ਹਾਂ, ਉਨ੍ਹਾਂ ਨੇ ਇਹ ਸਾਵਧਾਨੀ ਜ਼ਰੂਰ ਵਰਤੀ ਸੀ ਕਿ ਅੱਜ ਤਕ ਕੋਈ ਵੀ ਇਸ ਗੱਲ ਨੂੰ ਜਾਣ ਨਹੀ ਸਕਿਆ ਸੀ, ਇੱਥੋਂ ਤਕ ਕਿ ਮਾਂ ਨੂੰ ਵੀ ਕੁਝ ਪਤਾ ਨਹੀਂ ਸੀ।

ਵੀਰੇਂਦਰ ਦੱਤ, ਭੂਦੇਵ ਚੌਧਰੀ ਦੇ ਪਰਾਹੁਣੇ ਹਨ ਭਾਵ ਭਣਵਈਆ। ਚੌਧਰੀ ਨੂੰ ਐਮ. ਏ. ਕਰਵਾਉਣ ਵਿਚ ਉਨ੍ਹਾਂ ਨੇ ਮਦਦ ਕੀਤੀ। ਉਹ ਚੌਧਰੀ ਨੂੰ ਜਦੋਂ ਵੀ ਐਮ. ਏ. ਕਰਨ ਲਈ ਕਹਿੰਦੇ, ਉਹ ਟਾਲ ਜਾਂਦੇ। ਪਰ ਇਕ ਵਾਰ ਉਨ੍ਹਾਂ ਨੇ ਬਹੁਤ ਹੀ ਜ਼ੋਰ ਦਿੱਤਾ, "ਦੇਖੋ ! ਇਸ ਤਰ੍ਹਾਂ ਰਹਿਣ ਨਾਲ ਤੇਰਾ ਕੋਈ ਕੰਮ ਨਹੀ ਚਲੇਗਾ। ਹੁਣ ਤਕ ਕਾਫੀ ਦੇਰ ਹੋ ਗਈ ਹੈ। ਜੇ ਹੁਣ ਵੀ ਦੇਰ ਕਰੋਗੇ ਤਾਂ ਫਿਰ ਕਦੇ ਕੁਝ ਨਹੀ ਕਰ ਸਕੋਗੇ।"

ਚੌਧਰੀ ਮਾਮੂਲੀ ਜਿਹਾ ਹੱਸ ਕੇ ਚੁੱਪ ਹੀ ਰਹੇ।

"ਕਿਉਂ ਜੀ ! ਕੁਝ ਕਹਿੰਦੇ ਕਿਉਂ ਨਹੀ ?"

"ਕੀ ਕਹਾਂ ? ਮੇਰੇ ਘਰ ਦੀ ਹਾਲਤ ਤਾਂ ਤੁਸੀ ਜਾਣਦੇ ਹੀ ਹੋ ?"

"ਕਿਉਂ ਨਹੀ ਪਤਾ ? ਜਾਣਦਾ ਹਾਂ। ਇਸੇ ਲਈ ਤਾਂ ਕਹਿ ਰਿਹਾ ਹਾਂ। ਇਸ ਮਾਮੂਲੀ ਪਾਠਸ਼ਾਲਾ ਵਿਚ ਕੰਮ ਕਰਕੇ ਤੁਸੀ ਆਪਣੇ ਘਰ ਨੂੰ ਚਲਾ ਸਕੋਗੇ ? ਪਰਿਵਾਰ ਦੇ ਸਾਰੇ ਲੋਕਾਂ ਨੂੰ ਉੱਚਾ ਚੁੱਕ ਸਕੋਗੇ ?"

ਚੌਧਰੀ ਫਿਰ ਵੀ ਕੁਝ ਨਾ ਬੋਲਿਆ। ਚੁੱਪ ਹੀ ਰਿਹਾ।

"ਕਿਉਂ ਜੀ, ਸੱਪ ਸੁੰਘ ਗਿਆ ਕੀ ? ਬੋਲਦੇ ਕਿਉਂ ਨਹੀ ?"

"ਕੀ ਬੋਲਾਂ ?"

"ਮੇਰੀ ਗੱਲ ਮੰਨੋ। ਜਾ ਕੇ ਆਪਣੀ ਪੜ੍ਹਾਈ ਪੂਰੀ ਕਰੋ। ਮੈਂ ਪਤਾ ਨਹੀ ਕਦੋਂ ਤੋਂ ਤੈਨੂੰ ਕਹਿ ਰਿਹਾ ਹਾਂ ਕਿ ਤੇਰੀ ਅਗਲੀ ਪੜ੍ਹਾਈ ਵਿਚ ਜੋ ਵੀ ਖਰਚਾ ਆਏਗਾ, ਮੈਂ ਦੇਵਾਂਗਾ। ਤੈਨੂੰ ਮੇਰੇ ਤੋਂ ਕੁਝ ਲੈਣ ਵਿਚ ਜੇ ਸ਼ਰਮ ਆਉਂਦੀ ਹੈ ਤਾਂ ਪੜ੍ਹ-ਲਿਖ ਕੇ ਨੌਕਰੀ ਕਰਕੇ ਸਾਰਾ ਖਰਚ ਵਾਪਸ ਕਰ ਦੇਵੀਂ।"

"ਮੇਰਾ ਖਰਚਾ ਚੁੱਕ ਲੈਣ ਤੇ ਹੀ ਕੰਮ ਨਹੀ ਚਲੇਗਾ। ਮੇਰੇ ਸਹਾਰੇ ਹੀ ਘਰ ਚਲ ਰਿਹਾ ਹੈ। ਨੌਕਰੀ ਛੱਡ ਦੇਵਾਂ ਤਾਂ ਘਰ ਕਿਵੇਂ ਚਲੇਗਾ ?"

"ਦੇਖੋ ! ਮੈਂ ਥੋੜ੍ਹੀ ਬਹੁਤ ਸਹਾਇਤਾ ਘਰ ਵੀ ਕਰ ਦੇਵਾਂਗਾ। ਦੋ ਵਰ੍ਹਿਆਂ ਦੀ ਤਾਂ ਗੱਲ ਹੈ, ਅੱਖ ਝਮਕਦੇ ਹੀ ਬੀਤ ਜਾਣਗੇ। ਫਿਰ ਤੂੰ ਸਾਰਾ ਹਿਸਾਬ ਜੋੜ ਕੇ ਮੈਨੂੰ ਵਾਪਸ ਮੋੜ ਦੇਵੀਂ।"

ਭੂਦੇਵ ਚੌਧਰੀ ਨੇ ਵੀਰੇਂਦਰ ਦੱਤ ਦਾ ਸਾਰਾ ਖਰਚਾ ਪਾਈ-ਪਾਈ ਚੁਕਾ ਦਿੱਤਾ ਹੈ। ਪਰੰਤੂ ਇਹ ਕਰਜ਼ਾ ਅਜਿਹਾ ਨਹੀਂ ਕਿ ਰੁਪਿਆ ਵਾਪਸ ਕਰਨ ਤੇ ਖਤਮ ਹੋ ਜਾਏ। ਆਦਮੀ ਕਰਜ਼ੇ ਤੋਂ ਮੁਕਤ ਹੋ ਜਾਏ ਅਜਿਹਾ ਸੰਭਵ ਨਹੀ। ਹਜ਼ਾਰ ਗੁਣਾ ਰੁਪਏ ਵਾਪਸ

ਕਰਨ ਤੇ ਵੀ ਮੁਕਤ ਹੋਣਾ ਸੰਭਵ ਨਹੀਂ। ਵੀਰੇਂਦਰ ਦੱਤ ਨੇ ਜੋ ਕਰਜ਼ਾ ਦਿੱਤਾ ਸੀ, ਉਸ ਦੀ ਗਿਣਤੀ ਰੁਪਿਆਂ ਵਿਚ ਨਹੀਂ ਕੀਤੀ ਜਾ ਸਕਦੀ। ਚੌਧਰੀ ਨੇ ਆਪਣੇ ਜੀਵਨ ਵਿਚ ਜੋ ਵੀ ਤਰੱਕੀ ਕੀਤੀ, ਉਹ ਉਸ ਡਿਗਰੀ ਨੂੰ ਪ੍ਰਾਪਤ ਕਰਨ ਤੇ ਹੀ ਕੀਤੀ ਜੋ ਵੀਰੇਂਦਰ ਦੱਤ ਦੇ ਜ਼ੋਰ ਦੇਣ ਤੇ ਉਸ ਨੇ ਪ੍ਰਾਪਤ ਕੀਤੀ ਸੀ।

ਐਨੇ ਤੇ ਵੀ ਚੌਧਰੀ ਦਾ ਅੱਗੇ ਪੜ੍ਹ ਸਕਣਾ ਸੰਭਵ ਨਾ ਹੁੰਦਾ। ਕਾਲਜ ਵਿਚ ਦਾਖ਼ਲਾ ਲੈਣ ਦਾ ਸਮਾਂ ਬਹੁਤ ਪਹਿਲੇ ਹੀ ਲੰਘ ਗਿਆ ਸੀ, ਉਸ ਨੂੰ ਪਹੁੰਚਣ ਵਿਚ ਦੇਰ ਹੋ ਗਈ ਸੀ। ਜਿਵੇਂ-ਕਿਵੇਂ ਜਮਾਤ ਵਿਚ ਤਾਂ ਦਾਖ਼ਲਾ ਮਿਲ ਗਿਆ ਪਰ ਵਿਸ਼ਵਵਿਦਿਆਲੇ ਦੇ ਕਿਸੇ ਹੋਸਟਲ ਵਿਚ ਰਹਿਣ ਲਈ ਜਗ੍ਹਾ ਨਾ ਮਿਲ ਸਕੀ। ਅਜਿਹੀ ਹਾਲਤ ਵਿਚ ਕੋਲਕਾਤਾ ਆਮਹਾਸਟਰ ਸਟਰੀਟ ਦੇ ਇਕ ਹੋਟਲ ਵਿਚ ਰੁਕੇ। ਹੋਟਲ ਵਿਚ ਠਹਿਰ ਕੇ ਪੜ੍ਹਨ-ਲਿਖਣ ਦਾ ਤਾਂ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਪੜ੍ਹਨ-ਲਿਖਣ ਦਾ ਮਾਹੌਲ ਤਾਂ ਨਹੀਂ ਸੀ, ਸਗੋਂ ਖਰਚਾ ਵਾਧੂ ਹੁੰਦਾ ਹੈ ਜੋ ਸੰਭਾਲਿਆ ਨਹੀਂ ਜਾ ਸਕਦਾ। ਇਕ ਦਿਨ ਤਾਂ ਹੋਟਲ ਦੇ ਮਾਲਕ ਨੇ ਹੀ ਵਿਅੰਗ ਕਰਦੇ ਹੋਏ ਕਿਹਾ, "ਹਰ ਮਹੀਨੇ ਦੋ ਸੌ, ਢਾਈ ਸੌ ਰੁਪਏ ਖਰਚ ਕਰਕੇ ਤੁਸੀਂ ਐਮ. ਏ. ਦੀ ਪੜ੍ਹਾਈ ਕਰੋਗੇ। ਤੁਹਾਡੀ ਪਿੰਡ ਵਿਚ ਜ਼ਿਮੀਦਾਰੀ ਹੈ ਕੀ ? ਜੇ ਐਨੀ ਵੱਡੀ ਜ਼ਿਮੀਦਾਰੀ ਹੈ ਤਾਂ ਫਿਰ ਐਮ. ਏ. ਪੜ੍ਹਨ ਦੀ ਲੋੜ ਹੀ ਕੀ ਹੈ ? ਇਸ ਨਾਲ ਕੀ ਤੁਹਾਡੇ ਸਰੀਰ ਵਿਚ ਦੋ ਹੱਥ ਹੋਰ ਪੈਦਾ ਹੋ ਜਾਣਗੇ ?"

ਉਸ ਹੋਟਲ ਦੇ ਕੋਲ ਹੀ ਹੈਰੀਸਨ ਰੋਡ ਦੇ ਇਕ ਨਿੱਜੀ ਲੱਜ ਵਿਚ ਚੌਧਰੀ ਦੀ ਜਨਮਭੂਮੀ ਦੇ ਇਲਾਕੇ ਦੇ ਕਈ ਵਿਦਿਆਰਥੀ ਰਹਿ ਰਹੇ ਸਨ। ਉਨ੍ਹਾਂ ਵਿਚ ਹੀ ਅਘੋਰ ਵਿਸ਼ਵਾਸ ਅਤੇ ਸਤੇਇਨ ਸਰਕਾਰ ਸਨ। ਉਹ ਦੋਵੇਂ ਜ਼ੋਰ ਦੇ ਕੇ ਚੌਧਰੀ ਨੂੰ ਆਪਣੇ ਨਾਲ ਲੈ ਗਏ। ਅਘੋਰ ਅਤੇ ਸਤੇਇਨ ਤਾਂ ਉਸ ਦੇ ਬਚਪਨ ਦੇ ਸਕੂਲੀ ਮਿੱਤਰ ਸਨ। ਉਹ ਦੋਵੇਂ ਤੇ ਉਨ੍ਹਾਂ ਦੇ ਹੋਰ ਕਈ ਸਾਥੀ ਕਈ ਵਰ੍ਹਿਆਂ ਤੋਂ ਕੋਲਕਾਤਾ ਵਿਚ ਰਹਿ ਰਹੇ ਸਨ। ਪਰ ਉਹ ਸਿਰਫ਼ ਨਾਮਾਤਰ ਲਈ ਹੀ ਬੀ. ਏ., ਬੀ. ਕਾਮ. ਆਦਿ ਜਮਾਤਾਂ ਵਿਚ ਪੜ੍ਹ ਰਹੇ ਸਨ। ਉਸ ਸਮੇਂ ਤਕ ਉਨ੍ਹਾਂ ਵਿਚੋਂ ਕੋਈ ਵੀ ਆਪਣੀ ਜਮਾਤ ਦੇ ਇਮਤਿਹਾਨ ਵਿਚ ਪਾਸ ਨਹੀਂ ਹੋ ਸਕਿਆ ਸੀ।

ਹੈਰੀਸਨ ਰੋਡ ਦੇ ਉਸ ਨਿੱਜੀ ਲੱਜ ਵਿਚ ਰਹਿੰਦੇ ਹੋਏ ਵੀ ਚੌਧਰੀ ਦੀ ਪੜ੍ਹਾਈ-ਲਿਖਾਈ ਨਹੀਂ ਹੋ ਰਹੀ ਸੀ। ਉਹ ਤਾਂ ਜਿਵੇਂ-ਕਿਵੇਂ ਮਿਸ਼ਨਰੀ ਹੋਸਟਲ ਵਿਚ ਜਗ੍ਹਾ ਮਿਲ ਗਈ ਅਤੇ ਉੱਥੇ ਰਹਿ ਕੇ ਪੜ੍ਹਨ ਦਾ ਪ੍ਰਬੰਧ ਵੀ ਹੋ ਗਿਆ। ਇਸ ਕਰਕੇ ਉਨ੍ਹਾਂ ਚੰਗੀ ਸ਼੍ਰੇਣੀ ਵਿਚ ਐਮ. ਏ. ਪਾਸ ਕਰ ਲਈ।

ਆਪਣੇ ਘਰ ਦੇ ਬਰਾਂਡੇ ਵਿਚ ਤੇ ਇਕੱਲੇ ਬੈਠੇ ਚੌਧਰੀ ਇਨ੍ਹਾਂ ਸਾਰੀਆਂ ਗੱਲਾਂ ਨੂੰ ਹੀ ਉਧੇੜਦੇ-ਬੁਣਦੇ ਰਹਿੰਦੇ ਸਨ। ਉਨ੍ਹਾਂ ਮਹਿਸੂਸ ਕੀਤਾ ਕਿ ਜੀਵਨ ਵਿਚ ਅਣਗਿਣਤ ਲੋਕਾਂ ਨੇ ਬਿਨਾਂ ਮੰਗੇ ਹੀ ਅਤੇ ਉਹ ਵੀ ਜਿਸ ਦੀ ਆਸ ਵੀ ਨਹੀਂ ਕਰਦੇ ਸਨ, ਢੇਰ ਸਾਰੀ ਸਹਾਇਤਾ ਅਤੇ ਹਮਦਰਦੀ ਉਨ੍ਹਾਂ ਨੂੰ ਮਿਲਦੀ ਰਹੀ, ਇਸ ਕਾਰਣ ਉਹ ਆਪਣੀ ਇਸ ਉੱਚੀ ਮੰਜ਼ਿਲ ਤਕ ਪਹੁੰਚ ਸਕੇ। ਪਰ ਇਹ ਗੱਲ ਹਰ ਵੇਲੇ ਯਾਦ ਨਹੀਂ ਰਹਿੰਦੀ। ਸ਼ਾਇਦ ਹਰ ਤਰ੍ਹਾਂ ਦੀਆਂ ਯਾਦਾਂ ਮਨੁੱਖ ਲਈ ਆਨੰਦਦਾਇਕ ਨਹੀਂ

ਹੁੰਦੀਆਂ। ਆਪਣਾ ਨਿੱਜੀ ਮੁੱਲ ਅਤੇ ਮਹੱਤਤਾ ਉਸ ਨਾਲ ਘੱਟ ਜਾਂਦੀ ਹੈ।

ਕੁਝ ਯਾਦਾਂ ਨੂੰ ਤਾਂ ਚੌਧਰੀ ਕੋਸ਼ਿਸ਼ ਕਰਕੇ ਭੁਲਾ ਦੇਣਾ ਚਾਹੁੰਦੇ ਹਨ। ਆਕਾਸ਼ ਵਿਚ ਟੰਗੀ ਪਤਲੀ ਤਾਰ ਦੇ ਉਪਰ ਚੜ੍ਹ ਕੇ ਹਰ ਇਕ ਆਦਮੀ ਚਲ ਨਹੀਂ ਸਕਦਾ। ਉਹ ਵੀ ਨਹੀਂ ਚਲ ਸਕੇ ਸਨ। ਉਹ ਚੰਗੀ ਤਰ੍ਹਾਂ ਜਾਣਦੇ ਅਤੇ ਮੰਨਦੇ ਹਨ ਕਿ ਉਹ ਕੋਈ ਈਸਾ ਮਸੀਹ ਨਹੀਂ ਹਨ, ਭਗਵਾਨ ਬੁੱਧ ਵੀ ਨਹੀਂ। ਉਹ ਤਾਂ ਇਕ ਆਮ ਆਦਮੀ ਹਨ। ਇਸ ਲਈ ਆਮ ਆਦਮੀ ਵਿਚ ਹੋਣ ਵਾਲੀਆਂ ਸਾਰੀਆਂ ਕਮਜ਼ੋਰੀਆਂ ਉਨ੍ਹਾਂ ਵਿਚ ਸਨ। ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਨ੍ਹਾਂ ਨੇ ਇਸ ਤਰ੍ਹਾਂ ਦੇ ਬਹੁਤ ਸਾਰੇ ਕੰਮ ਕੀਤੇ ਹਨ ਜੋ ਉਨ੍ਹਾਂ ਨੂੰ ਨਹੀਂ ਕਰਨੇ ਚਾਹੀਦੇ ਸਨ, ਜਿਸ ਕਾਰਣ ਉਹ ਆਪਣੇ ਆਪ ਸਾਮ੍ਹਣੇ ਸ਼ਰਮਿੰਦਾ ਹੋਣ। ਪਰ ਉਨ੍ਹਾਂ ਨੇ ਨਾਲ ਹੀ ਅਜਿਹੇ ਕੰਮ ਵੀ ਕੀਤੇ ਜਿਨ੍ਹਾਂ ਨਾਲ ਉਨ੍ਹਾਂ ਦਾ ਸਿਰ ਉੱਚਾ ਹੋਇਆ, ਜਿਸ ਲਈ ਉਨ੍ਹਾਂ ਨੂੰ ਮਾਣ ਮਹਿਸੂਸ ਹੁੰਦਾ ਹੈ।

ਇਕਾਂਤ ਵਿਚ ਬੈਠ ਕੇ ਚੌਧਰੀ ਪੁਰਾਣੀਆਂ ਗੱਲਾ ਨੂੰ ਯਾਦ ਕਰਦੇ ਹਨ, ਉਨ੍ਹਾਂ ਦੀ ਚੰਗਿਆਈ ਬੁਰਾਈ ਦਾ ਮਨਨ-ਵਿਸ਼ਲੇਸ਼ਣ ਕਰਦੇ ਰਹਿੰਦੇ ਹਨ। ਜਦੋਂ ਉਨ੍ਹਾਂ ਦੀ ਯਾਦ ਆਉਂਦੀ ਹੈ ਤਾਂ ਆਰੰਭ ਵਿਚ ਉਸ ਦਾ ਕੋਈ ਆਕਾਰ-ਪ੍ਰਕਾਰ, ਚਿਹਰਾ-ਮੋਹਰਾ ਸਾਫ ਨਜ਼ਰ ਨਹੀਂ ਆਉਂਦਾ। ਬਸ ਨਿਰਾਕਾਰ ਖਲਾਅ ਵਿਚ ਇਕ ਗੋਲ-ਮਟੋਲ ਆਕਾਰ ਵਰਗਾ ਕੁਝ ਝਿਲਮਿਲਾਉਂਦਾ ਹੈ। ਫਿਰ ਹੌਲੀ-ਹੌਲੀ ਉਹ ਆਕਾਰ ਨਜ਼ਦੀਕ ਆਉਂਦਾ ਜਾਂਦਾ ਹੈ, ਫਿਰ ਸਪਸ਼ਟ ਹੋਣ ਨਾਲ ਹੌਲੀ-ਹੌਲੀ ਅਨੇਕ ਸ਼ਕਲਾਂ ਵਿਚ ਵੱਖ-ਵੱਖ ਸਾਫ ਵਿਖਾਈ ਦੇਣ ਲੱਗਦਾ ਹੈ। ਇਸ ਤੋਂ ਬਾਅਦ ਤਾਂ ਅਣਗਿਣਤ ਚਿੰਤਾਵਾਂ ਆ ਕੇ ਚੌਧਰੀ ਨੂੰ ਚੁਫੇਰਿਉਂ ਘੇਰ ਲੈਂਦੀਆਂ ਹਨ।

ਨਿਸ਼ਚਿੰਤ ਤੌਰ ਤੇ ਹੀ ਉਹ ਇਕ ਸਾਧਾਰਣ ਮਨੁੱਖ ਹਨ। ਨਾ ਭ੍ਰਿਸ਼ਟ ਤੇ ਪਾਖੰਡੀ ਹਨ ਤੇ ਨਾ ਹੀ ਕੋਈ ਦੇਵਤਾ ਹਨ। ਆਪਣੀ ਵਿਅਕਤੀਗਤ ਵਿਸ਼ੇਸ਼ਤਾ ਅਨੁਸਾਰ ਹੀ ਠੀਕ ਹਨ। ਜਿਸ ਤਰ੍ਹਾਂ ਹੋਰ ਆਮ ਲੋਕ ਹੁੰਦੇ ਹਨ, ਉਹ ਵੀ ਉਨ੍ਹਾਂ ਵਾਂਗ ਹੀ ਹਨ ਪਰ ਆਪਣੇ ਆਪ ਵਿਚ ਕੁਝ ਵੱਖਰੇ ਵੀ ਹਨ। ਉਹ ਆਪਣੇ ਮਾਤਾ-ਪਿਤਾ ਦੇ ਪੁੱਤਰ, ਆਪਣੇ ਬੱਚਿਆਂ ਦੇ ਪਿਤਾ, ਆਪਣੀ ਪਤਨੀ ਦੇ ਪਤੀ ਹਨ। ਸਮਾਜ ਵਿਚ ਕਈ ਅਜਿਹੇ ਲੋਕ ਹਨ ਜੋ ਉਨ੍ਹਾਂ ਦੇ ਸ਼ੁਭਚਿੰਤਕ ਤੇ ਮਿੱਤਰ ਹਨ ਤੇ ਕੁਝ ਅਜਿਹੇ ਵੀ ਹਨ ਜੋ ਉਨ੍ਹਾਂ ਨੂੰ ਆਪਣਾ ਦੁਸ਼ਮਣ ਸਮਝਦੇ ਹਨ। ਆਪਣਾ ਅਸਲੀ ਰੂਪ ਪਛਾਣਨ ਵਿਚ ਉਹ ਅਸਮਰਥ ਹੋ ਜਾਂਦੇ ਹਨ ਤੇ ਕੋਈ ਸਹੀ ਫੈਸਲਾ ਨਹੀਂ ਕਰ ਸਕਦੇ। ਉਨ੍ਹਾਂ ਨੂੰ ਆਪ ਵੀ ਪਤਾ ਨਹੀਂ ਕਿ ਉਨ੍ਹਾਂ ਦਾ ਅਸਲੀ ਰੂਪ ਕਿਹੜਾ ਹੈ ਤੇ ਜੀਵਨ ਵਿਚ ਉਨ੍ਹਾ ਦੀ ਅਸਲੀ ਭੂਮਿਕਾ ਕੀ ਹੈ।

ਚੌਧਰੀ ਮਨ ਵਿਚ ਹੀ ਸੋਚਦੇ ਹਨ, "ਮੈਂ ਮਨੁੱਖਾਂ ਦੀ ਭੀੜ ਵਿਚ ਰਹਿਣਾ ਪਸੰਦ ਕਰਦਾ ਹਾਂ। ਸਮਾਜਿਕ ਜੀਵਨ ਵਿਚ ਵੀ ਮੈਂ ਬਹੁਤ ਚੰਗੇ ਪੱਧਰ ਦਾ ਨਹੀਂ ਹਾਂ ਅਤੇ ਨਾ ਬਹੁਤ ਨੀਵੀਂ ਸ਼੍ਰੇਣੀ ਦਾ ਹਾਂ। ਵਿਚਕਾਰ ਦੀ ਜੋ ਲੰਮੀ-ਚੌੜੀ ਫੈਲੀ ਹੋਈ ਬਰਾਬਰ ਦੀ ਜਗ੍ਹਾ ਹੈ ਉਸ ਵਿਚ ਹੋਰ ਅਣਗਿਣਤ ਮਨੁੱਖ ਹਨ, ਮੈਂ ਵੀ ਉਨ੍ਹਾਂ ਵਿਚ ਧੱਕਾ-ਮੁੱਕੀ ਕਰਕੇ ਖੜਾ ਹਾਂ। ਇਸ ਭੀੜ ਕਾਰਣ ਅੰਨ੍ਹੇ ਵਾਂਗ ਕਿਸੇ ਨੂੰ ਬੇਵਜ੍ਹਾ ਹੀ ਧੱਕੇ ਮਾਰਦਾ

ਰਿਹਾ ਹਾਂ ਤੇ ਕਈਆਂ ਨੂੰ ਬੜੇ ਸਨੇਹ ਨਾਲ ਆਪਣੇ ਸੀਨੇ ਨਾਲ ਵੀ ਲਗਾਉਂਦਾ ਰਿਹਾ ਹਾਂ। ਆਪਣੇ ਸੰਗੀਆਂ-ਸਾਥੀਆਂ ਦੇ ਘੇਰੇ ਵਿਚ ਪੈ ਕੇ ਕਦੇ ਚਿੰਤਾ-ਫ਼ਿਕਰ ਛੱਡ ਕੇ ਪ੍ਰਸੰਨ ਹੋ ਕੇ ਨੱਚਦਾ ਤੇ ਗਾਉਂਦਾ ਹਾਂ ਤੇ ਕਦੇ ਵਿਆਕੁਲ-ਬੇਚੈਨ ਹੋ ਕੇ ਗਲਾ ਫਾੜ ਕੇ ਚੀਕਦਾ ਹੋਇਆ ਰੋਂਦਾ ਹਾਂ।

ਪਰ ਇਸ ਸਥਿਤੀ ਵਿਚ ਮੈਂ ਨਿਸ਼ਚਿੰਤ ਹਾਂ। ਚਿੰਤਾ ਦੀ ਕੋਈ ਲੋੜ ਨਜ਼ਰ ਨਹੀਂ ਆਉਂਦੀ। ਆਪਣੇ ਵਲੋਂ ਕੋਈ ਸਿਧਾਂਤ ਸਥਿਰ ਕਰਨ ਜਾਂ ਕੋਈ ਫੈਸਲਾ ਲੈਣ ਦੀ ਲੋੜ ਵੀ ਨਹੀਂ। ਮੇਰੇ ਚੁਫੇਰੇ ਆਦਮੀਆਂ ਦੀ ਜਿਹੜੀ ਭੀੜ ਇਕੱਠੀ ਹੈ, ਉਨ੍ਹਾਂ ਵਿਚੋਂ ਹੀ ਇਕ ਮੈਂ ਵੀ ਹਾਂ। ਇਨ੍ਹਾਂ ਸਾਰੇ ਲੋਕਾਂ ਵਿਚ ਮੇਰਾ ਵੀ ਪ੍ਰਤੀਬਿੰਬ ਹੈ। ਕਿਸੇ ਦੂਸਰੇ ਗ੍ਰਹਿ ਤੋਂ ਜੇ ਕੋਈ ਪ੍ਰਾਣੀ ਸਾਨੂੰ ਵੇਖੇਗਾ ਤਾਂ ਸਾਨੂੰ ਭੇਡਾਂ ਦਾ ਇਕ ਝੁੰਡ ਹੀ ਸਮਝੇਗਾ। ਅਜਿਹੀਆਂ ਭੇਡਾਂ ਜੋ ਹਰਬੜੀ ਵਿਚ ਦਲਬੰਦ ਹੋ ਕੇ ਆਤਮਹੱਤਿਆ ਕਰਨ ਲਈ ਸਮੁੰਦਰ ਵਿਚ ਜਾ ਡਿੱਗਣ ਲਈ ਆਪਸ ਵਿਚ ਧੱਕਾ-ਮੁੱਕੀ ਕਰ ਰਹੀਆਂ ਹੋਣ। ਉਨ੍ਹਾਂ ਤੋਂ ਅਲੱਗ ਕਿਸੇ ਹੋਰ ਗ੍ਰਹਿ ਦਾ ਕੋਈ ਜੀਵ ਸਾਨੂੰ ਵੇਖ ਕੇ ਧਰੁਵ ਖੇਤਰ ਨਿਵਾਸੀ ਪੇਂਗੁਇਨ ਪੰਛੀ ਸਮਝ ਲਵੇਗਾ ਜੋ ਸੰਨਿਆਸੀਆ ਵਾਂਗ ਧਿਆਨ ਮਗਨ ਹੋ ਕੇ ਸ਼ਾਂਤ ਚਿਤ ਖੜੇ ਹਨ। ਕਿਸੇ ਹੋਰ ਗ੍ਰਹਿ ਦਾ ਚਤੁਰ ਵਿਅਕਤੀ ਆ ਕੇ ਸਾਡੇ ਇੱਥੋਂ ਦੇ ਮਨੁੱਖਾਂ ਦੀਆਂ ਲਾਸ਼ਾ ਨੂੰ ਟੁਕੜੇ -ਟੁਕੜੇ ਕਰਕੇ ਵੇਖਣ ਤੇ ਵੀ ਇਨ੍ਹਾਂ ਮਨੁੱਖਾਂ ਵਿਚ ਕਿਸੇ ਪ੍ਰਕਾਰ ਦੀ ਭਿੰਨਤਾ ਨੂੰ ਤਲਾਸ਼ ਨਹੀਂ ਕਰ ਸਕੇਗਾ। ਸਾਰਿਆਂ ਦੇ ਸਰੀਰਾਂ ਵਿਚ ਇਕੋ ਜਿਹਾ ਲਹੂ, ਇਕੋ ਜਿਹੀਆਂ ਨਾੜੀਆਂ, ਹੱਡੀਆਂ ਅਤੇ ਮਾਸਪੇਸ਼ੀਆਂ ਹਨ। ਸਭ ਇਕ ਸਮਾਨ ਹੋਣ ਤੇ ਵੀ ਵਿਅਕਤੀ ਦੇ ਰੂਪ ਵਿਚ ਮੈਂ ਸਭ ਤੋਂ ਭਿੰਨ, ਸਭ ਤੋਂ ਸੁਤੰਤਰ ਹਾਂ। ਮੈਂ, ਮੈਂ ਹੀ ਹਾਂ — ਭੂਦੇਵ ਚੌਧਰੀ। ਮੈਂ ਗਜਾਨਨ ਰਾਏ ਨਹੀਂ, ਦਿਵਾਕਰ ਦਾਸ ਨਹੀਂ ਅਤੇ ਨਾ ਹੀ ਸਦਾਨੰਦ ਹਜਾਰਿਕਾ ਹੀ ਹਾਂ।

ਇਸ ਲਈ ਸਾਰੀਆਂ ਹੀ ਗੱਲਾਂ ਝੂਠੀਆਂ ਹਨ। ਸਚਾਈ ਤਾਂ ਇਹ ਹੈ ਕਿ ਭੀੜ ਵਿਚ ਰਹਿੰਦੇ ਹੋਏ ਵੀ ਮੈਂ ਬਹੁਤ ਹੀ ਇਕੱਲਾ ਹਾਂ। ਮੈਂ, ਮੈਂ ਹੀ ਹਾਂ। ਹਰ ਮਨੁੱਖ ਹੋਰਨਾਂ ਤੋਂ ਭਿੰਨ ਹੈ। ਬਿਲਕੁਲ ਇਕੱਲਾ ਤੇ ਦੋਸਤਾਂ ਮਿੱਤਰਾਂ ਦੇ ਸਾਥ ਤੋਂ ਇਕੱਲਾ। ਇਕ ਮਨੁੱਖ ਦੇ ਮੁਖ-ਮੰਡਲ ਦਾ ਖੇਤਰਫਲ ਕਿੰਨਾ ਹੈ ? ਕੁਝ ਇੰਚ ਮਾਤਰ ਹੀ। ਜਿਨ੍ਹਾਂ ਦੋ ਆਦਮੀਆਂ ਦੀਆਂ ਅੱਖਾਂ ਦੇ ਆਕਾਰ-ਪ੍ਰਕਾਰ ਵਿਚ ਨਾਮਾਤਰ ਦਾ ਅੰਤਰ ਹੈ, ਉਨ੍ਹਾਂ ਦੇ ਸਮੁੱਚ ਵਿਚ ਵੀ ਕਾਫੀ ਭਿੰਨਤਾ ਹੈ। ਇਸ ਤਰ੍ਹਾਂ ਇਸ ਧਰਤੀ ਦੇ ਕਰੋੜਾਂ ਮਨੁੱਖਾਂ ਵਿਚੋਂ ਹਰ ਇਕ ਵੇਖਣ ਵਿਚ ਇਕ ਦੂਜੇ ਤੋਂ ਵੱਖ ਦਿਖਾਈ ਦਿੰਦੇ ਹਨ।

ਮਾਨਸਿਕ ਤੌਰ ਤੇ ਹਰ ਮਨੁੱਖ ਨਿਸ਼ਚਿਤ ਤੌਰ 'ਤੇ ਹੀ ਵੱਖਰਾ ਹੈ। ਸਾਧੂ ਤਾਂ ਸਾਰੇ ਹੀ ਹਨ, ਪਰ ਹਰ ਸਾਧੂ ਆਪਣੇ ਹੀ ਢੰਗ ਦਾ ਵਿਸ਼ੇਸ਼ ਹੁੰਦਾ ਹੈ। ਪਾਖੰਡੀਆਂ ਵਿਚ ਵੀ ਹਰ ਪਾਖੰਡੀ ਆਪਣੇ ਆਪ ਵਿਚ ਖਾਸ ਤਰ੍ਹਾਂ ਦਾ ਹੀ ਪਾਖੰਡੀ ਹੁੰਦਾ ਹੈ। ਕੋਈ ਵੀ ਦੋ ਮਨੁੱਖ ਕਾਫੀ ਹੱਦ ਤਕ ਇਕ ਸਮਾਨ ਹੁੰਦੇ ਹਨ। ਜਿਵੇਂ ਕਿ ਦੋ ਕੰਨ, ਇਕ ਨੱਕ, ਦੋ ਅੱਖਾਂ ਰੱਖਣ ਵਾਲੀਆਂ ਕੁੜੀਆਂ ਵਿੱਚੋਂ ਹੀ ਕੋਈ ਇਕ ਮੇਰੀ ਪਤਨੀ ਹੈ। ਉਸ ਨਾਲ ਇਕ ਹੀ ਬਿਸਤਰੇ 'ਤੇ ਨਾਲ ਲਗ ਕੇ ਸੌਂਦਾ ਹਾਂ। ਪਰ ਅਜਿਹਾ ਕਿਸੇ ਹੋਰ ਵਿਅਕਤੀ ਨਾਲ ਨਹੀਂ ਕਰ ਸਕਦਾ।

ਮੈਂ ਇਕ ਬਹੁਤ ਹੀ ਸਾਧਾਰਣ ਮਨੁੱਖ ਹਾਂ। ਨਾ ਉੱਪਰਲੀ ਤੇ ਨਾ ਹੀ ਨੀਵੀਂ ਸ਼੍ਰੇਣੀ ਦਾ। ਵਿਦਿਆਰਥੀ ਵੀ ਠੀਕ ਹੀ ਰਿਹਾ ਹਾਂ। ਵਿਦਿਆਰਥੀ ਜੀਵਨ ਵਿਚ ਫੁੱਟਬਾਲ ਬਹੁਤ ਚੰਗਾ ਖੇਡਦਾ ਸੀ, ਪਰ ਫੁੱਟਬਾਲ ਦਾ ਮਸ਼ਹੂਰ ਖਿਡਾਰੀ ਮੈਂ ਨਹੀਂ ਹਾਂ। ਦੋ-ਚਾਰ ਗਾਣੇ ਵੀ ਸੁਰ ਵਿਚ ਗਾ ਲੈਂਦਾ ਸੀ ਪਰ ਸੰਗੀਤ ਦਾ ਬਾਦਸ਼ਾਹ ਵੱਡੇ ਗੁਲਾਮ ਅਲੀ ਖਾਂ ਨਹੀਂ ਹਾਂ। ਕੁਝ ਸੁੰਦਰ ਤੇ ਛੋਟੀਆਂ ਕਹਾਣੀਆਂ ਵੀ ਰਚੀਆਂ ਤੇ ਪ੍ਰਕਾਸ਼ਿਤ ਕਰਵਾਈਆਂ ਸਨ, ਪਰ ਉਨ੍ਹਾਂ ਕਾਰਣ ਨਿੱਕੀ ਕਹਾਣੀ ਦਾ ਮੋਢੀ 'ਚੈਖਵ' ਨਹੀਂ ਹਾਂ। ਮੈਂ ਕੁਲ ਮਿਲਾ ਕੇ ਅਜਿਹਾ ਹਾਂ ਕਿ ਆਦਮੀਆਂ ਦੀ ਭੀੜ ਵਿਚ ਆਪਣੇ ਆਪ ਨੂੰ ਅਲੱਗ ਤੋਂ ਪਛਾਣ ਸਕਣਾ ਮੁਸ਼ਕਲ ਹੈ।

ਬਸ ਇਹੀ ਮੇਰੀ ਪਛਾਣ ਹੈ। ਭੀੜ ਤੋਂ ਦੂਰ ਹੋਣ ਤੇ ਮੈਂ ਆਪਣੇ ਆਪ ਨੂੰ ਨਿਆਸਰਾ ਮਹਿਸੂਸ ਕਰਦਾ ਹਾਂ। ਦਸ ਲੋਕਾਂ ਵਿਚ ਰਹਿ ਕੇ ਮੈਂ ਸਾਰੇ ਕਸ਼ਟਾਂ ਨੂੰ ਵੀ ਸਹਿਣ ਕਰ ਸਕਦਾ ਹਾਂ। ਮੌਤ ਤੋਂ ਵੀ ਨਹੀਂ ਡਰਦਾ। ਚੰਗੇ ਕੰਮ ਕਰਦਾ ਹਾਂ, ਪਰ ਭੈੜੇ ਕੰਮ ਕਰਨ ਤੋਂ ਵੀ ਸੰਕੋਚ ਨਹੀਂ ਕਰਦਾ। ਪਰ ਹੌਲੀ-ਹੌਲੀ ਮੈਂ ਆਪਣੀ ਉਸ ਚਿਰਾਂ ਤੋਂ ਜਾਣੀ-ਪਛਾਣੀ ਭੀੜ ਤੋਂ ਸਰਕਦਾ ਹੋਇਆ ਪਰ੍ਹੇ ਹੱਟਦਾ ਜਾ ਰਿਹਾ ਹਾਂ। ਮੇਰਾ ਅਸਲੀ ਵਿਸ਼ਿਸ਼ਟ ਰੂਪ ਅਸਪਸ਼ਟ ਤੌਰ ਤੇ ਵੇਖਣ ਤੇ ਵੀ ਅੱਖਾਂ ਨੂੰ ਦਿਖਾਈ ਨਹੀਂ ਦਿੰਦਾ। ਸੱਚ, ਮੇਰਾ ਅਸਲੀ ਸਰੂਪ ਕੀ ਹੈ ਜੀ ?

ਬੇਕਾਰ ਦੀ ਸੋਚ। ਵਿਅਰਥ ਦੀ ਬਹਿਸ। ਇਸ ਤਰ੍ਹਾਂ ਯਾਦਾਂ ਨੂੰ ਕੁਰੇਦ ਕੇ ਮਥਣ ਨਾਲ ਹੁਣ ਕੋਈ ਲਾਭ ਨਹੀਂ। ਉਂਜ ਇਹ ਯਾਦਾਂ ਵੀ ਬਹੁਤ ਭਰੋਸੇਮੰਦ ਨਹੀਂ, ਇਨ੍ਹਾਂ ਉੱਤੇ ਪੂਰੀ ਤਰ੍ਹਾਂ ਨਿਰਭਰ ਕਰਨਾ ਵੀ ਠੀਕ ਨਹੀਂ। ਅਸਲ ਗੱਲ ਇਹ ਹੈ ਕਿ ਯਾਦਾਂ ਵੀ ਤਾਂ ਚੁਣੀਆਂ ਹੋਈਆਂ ਕੁਝ ਚੋਣਵੀਆਂ ਵਿਸ਼ੇਸ਼ ਯਾਦਾਂ ਹੀ ਤਾਂ ਹਨ, ਠੀਕ ਸੁਪਨੇ ਵਿਚ ਵੇਖੀਆਂ ਘਟਨਾਵਾਂ ਵਾਂਗ। ਧੁੰਦਲੀਆਂ, ਅਸਪਸ਼ਟ, ਅਸਥਿਰ। ਇਨ੍ਹਾਂ ਸਾਰੀਆਂ ਯਾਦਾਂ ਦੇ ਆਧਾਰ 'ਤੇ ਹੀ ਮੇਰੀ ਪੂਰੀ ਸ਼ਖ਼ਸੀਅਤ ਹੈ, ਇਨ੍ਹਾਂ ਦੇ ਆਧਾਰ 'ਤੇ ਹੀ ਮੇਰਾ ਮੁਲਾਂਕਣ ਹੋ ਸਕਦਾ ਹੈ। ਇਨ੍ਹਾਂ ਤੋਂ ਇਲਾਵਾ ਮੁਲਾਂਕਣ ਦਾ ਕੋਈ ਹੋਰ ਪੈਮਾਨਾ ਵੀ ਹੋ ਸਕਦਾ ਹੈ, ਪਰ ਮੈਂ ਉਸ ਬਾਰੇ ਨਹੀਂ ਜਾਣਦਾ। ਜੇ ਆਪਣੇ ਅਤੀਤ ਦੀਆਂ ਇਨ੍ਹਾਂ ਯਾਦਾਂ ਨੂੰ ਛੱਡ ਕੇ ਆਪਣੇ ਆਪ ਨੂੰ ਵਰਤਮਾਨ ਵਿਚ ਹੀ ਸੀਮਿਤ ਕਰ ਲਵਾਂ, ਤਾਂ ਸ਼ਾਇਦ ਮੇਰੀ ਆਪਣੀ ਹੋਂਦ ਹੀ ਖ਼ਤਮ ਹੋ ਜਾਏ। ਮੈਂ ਭੂਦੇਵ ਚੌਧਰੀ ਹਾਂ, ਠੀਕ ਹਾਂ। ਪਰੰਤੂ ਆਪਣੇ ਸਾਰੇ ਭੂਤ ਨੂੰ ਆਪਣੇ ਵਿਚ ਸਮੇਟੇ ਰੱਖ ਕੇ ਹੀ ਮੈਂ, ਮੈਂ ਹਾਂ। ਯਾਦ ਠੀਕ-ਠਾਕ ਹੈ, ਇਸ ਕਾਰਣ ਹੀ ਮੇਰੀ ਮਾਂ ਹੈ, ਮੇਰਾ ਪਿਤਾ, ਨਿਕਟ ਸੰਬੰਧੀ, ਰਿਸ਼ਤੇਦਾਰ, ਪਤਨੀ, ਧੀਆਂ ਹਨ। ਯਾਦ-ਸ਼ਕਤੀ ਮੇਰੀ ਠੀਕ ਹੈ ਇਸ ਲਈ ਦਿਨ ਢਲਦੇ ਹੀ ਮੈਂ ਆਪਣੇ ਘਰ ਮੁੜ ਆਉਂਦਾ ਹਾਂ। ਆਪਣੇ ਘਰ ਨੂੰ ਚੰਗੀ ਤਰ੍ਹਾਂ ਲੱਭ ਕੇ ਠੀਕ ਪਛਾਣ ਕੇ ਹੋਰਨਾਂ ਦੇ ਘਰਾਂ ਤੋਂ ਵੱਖਰਾ ਕਰਕੇ ਪਛਾਣ ਲੈਂਦਾ ਹਾਂ।

ਭੂਦੇਵ ਚੌਧਰੀ ਨੂੰ ਅਚਾਨਕ ਹੀ ਚਿੰਤਾ ਹੋ ਗਈ। '

"ਕੀ ਅੱਗੋਂ ਵੀ ਇਸੇ ਤਰ੍ਹਾਂ ਆਪਣੇ ਘਰ ਨੂੰ ਠੀਕ ਤਰ੍ਹਾਂ ਲੱਭ ਸਕਾਂਗਾ ਕੀ ? ਜੇ —।"

"ਵੱਡੇ ਬਾਬੂ।"

ਭੂਦੇਵ ਚੌਧਰੀ ਨੂੰ ਝਟਕਾ ਜਿਹਾ ਲੱਗਾ। ਘਰ ਵਿਚ ਕੰਮ ਕਰਨ ਵਾਲਾ ਯੋਗੇਨ ਉਨ੍ਹਾਂ ਨੂੰ ਨੇੜੇ ਹੋ ਕੇ ਬੁਲਾ ਰਿਹਾ ਹੈ।

'ਕੀ ਹੋਇਆ ?'

'ਬਹੁਤ ਰਾਤ ਹੋ ਗਈ ਹੈ। ਰੋਟੀ ਨਹੀਂ ਖਾਓਗੇ ਕੀ ?'

'ਦੇਖ ! ਮੈਨੂੰ ਤਾਂ ਜ਼ਰਾ ਵੀ ਭੁੱਖ ਨਹੀਂ। ਮੈਂ ਅੱਜ ਨਹੀਂ ਖਾਵਾਂਗਾ। ਜਾਹ ਤੂੰ ਜਾ ਕੇ ਖਾ ਲੈ।"

ਯੋਗੇਨ ਦਾ ਚਿਹਰਾ ਫਿੱਕਾ ਪੈ ਗਿਆ, ਉਸ 'ਤੇ ਹਨੇਰਾ ਜਿਹਾ ਛਾ ਗਿਆ।

"ਅੱਜ ਦੁਪਹਿਰੇ ਵੀ ਤੁਸੀਂ ਕੁਝ ਨਹੀਂ ਖਾਧਾ। ਸਰ੍ਹੋਂ ਦੇ ਤੇਲ ਵਿਚ ਰਿੱਝੀ ਸਿਧਰੀ ਮੱਛੀ ਤੁਹਾਨੂੰ ਬਹੁਤ ਚੰਗੀ ਲੱਗਦੀ ਹੈ, ਇਸ ਲਈ ਅੱਜ ਲੱਭ ਕੇ ਸਿਧਰੀ ਮੱਛੀ ਲੈ ਕੇ ਆਇਆਂ ਤੇ ਬੜੇ ਪਿਆਰ ਨਾਲ ਬਣਾਈ ਕਿ ਤੁਸੀਂ ਖੁਸ਼ ਹੋ ਕੇ ਖਾਓਗੇ। ਬਾਜ਼ਾਰ ਵਿਚ ਬਸ ਹੈ ਵੀ ਥੋੜ੍ਹੀ ਸੀ। ਉਸ ਨੂੰ ਇਕ ਹੋਰ ਆਦਮੀ ਖਰੀਦ ਰਿਹਾ ਸੀ, ਉਸ ਤੋਂ ਲੜ-ਝਗੜ ਕੇ ਜਿਵੇਂ-ਕਿਵੇਂ ਲੈ ਕੇ ਆਇਆ ਸੀ।"

"ਠੀਕ ਹੈ, ਜੇ ਅਜਿਹੀ ਗੱਲ ਹੈ ਤਾਂ ਫਿਰ ਚੱਲ।"

# 19

ਧਰਮ ਅਧਿਕਾਰੀ ਜੀ ਹਾਸ-ਰਸ ਵਿਅਕਤੀ ਦੇ ਰੂਪ ਵਿਚ ਬੜੇ ਪ੍ਰਸਿੱਧ ਸਨ। ਇਸ ਕਾਰਣ ਉਹ ਲਗਾਤਾਰ ਹਾਸੇ-ਮਜ਼ਾਕ ਦੀਆਂ ਗੱਲਾਂ ਕਰਨ ਵਿਚ ਹੀ ਲੱਗੇ ਰਹਿੰਦੇ ਸਨ। ਉਹ ਆਪ ਪੀ. ਡਬਲਯੂ. ਵਿਭਾਗ ਵਿਚ ਨੌਕਰੀ ਕਰਦੇ ਸਨ। ਫਿਰ ਉਸ ਵਿਭਾਗ ਦੇ ਉੱਚੇ ਅਹੁਦਿਆਂ ਉੱਤੇ ਕੰਮ ਕਰਨ ਵਾਲੇ ਅਫ਼ਸਰ ਕਿਸ ਕਿਸ ਤਰ੍ਹਾਂ ਦੀ ਕਲਾਬਾਜ਼ੀ ਨਾਲ ਰਿਸ਼ਵਤ ਲੈਂਦੇ ਹਨ, ਇਸ ਦੀਆਂ ਅੰਦਰੂਨੀ ਗੱਲਾਂ ਬਹੁਤ ਰਸ ਲੈ ਕੇ ਸੁਣਾਉਂਦੇ ਸਨ।

"ਇਕ ਠੇਕੇਦਾਰ ਦੋਸਤ ਦੀ ਕਹਾਣੀ ਦੱਸਦਾ ਹਾਂ। ਉਨ੍ਹਾਂ ਦੇ ਛੋਟੇ ਪੁੱਤਰ ਨੂੰ ਭਿਆਨਕ ਬੁਖ਼ਾਰ ਸੀ, ਜੋ ਦਵਾਈ ਨਾਲ ਠੀਕ ਹੋ ਗਿਆ। ਡਾਕਟਰ ਨੇ ਸਿਹਤ ਲਈ ਦੱਸਿਆ ਕਿ ਬਹੁਤ ਪੁਰਾਣੇ ਚੌਲਾਂ ਦੇ ਨਾਲ ਜੀਆ ਮੱਛੀ (ਇੱਕ ਤਰੋ-ਤਾਜ਼ਾ ਸੁਆਦੀ ਮੱਛੀ) ਦੀ ਤਰੀ ਖਾਣ ਲਈ ਦਿਉ। ਪਰ ਉਸ ਵੇਲੇ ਹਾਲਤ ਇਹ ਸੀ ਕਿ ਕਿੱਧਰੇ ਬਾਜ਼ਾਰ ਵਿਚ ਜੀਆ ਮੱਛੀ ਹੀ ਨਹੀਂ ਮਿਲ ਰਹੀ ਸੀ। ਬੜੀ ਭੱਜ-ਦੌੜ ਕਰਨ ਬਾਅਦ ਉਸ ਨਾਲ ਮਿਲਦੀ-ਜੁਲਦੀ ਮਾਂਗੁਰ ਮੱਛੀ ਦਾ ਜੁਗਾੜ ਠੇਕੇਦਾਰ ਸਾਹਿਬ ਨੇ ਕੀਤਾ। ਬਾਜ਼ਾਰ ਤੋਂ ਘਰ ਆ ਰਹੇ ਸਨ ਕਿ ਰਸਤੇ ਵਿਚ ਐਸ. ਡੀ. ਓ. ਸਾਹਿਬ ਦਾ ਬੰਗਲਾ ਦੇਖ, ਉਨ੍ਹਾਂ ਨੂੰ ਥੋੜ੍ਹੀ ਦੇਰ ਮਿਲ ਲੈਣ ਦੇ ਇਰਾਦੇ ਨਾਲ ਉਨ੍ਹਾਂ ਕੋਲ ਜਾ ਪਹੁੰਚੇ। ਬੰਗਲੇ ਦੇ ਬਾਹਰਲੇ ਬਰਾਂਡੇ ਦੇ ਦਰਵਾਜ਼ੇ ਦੀ ਨੁਕਰ ਵਿਚ ਮਾਂਗੁਰ ਮੱਛੀ ਦੇ ਥੈਲੇ ਨੂੰ ਦਬਾ ਕੇ, ਉਹ ਸਾਹਿਬ ਦੇ ਦਫਤਰ ਵਾਲੇ ਕਮਰੇ ਵਿਚ ਚਲੇ ਗਏ। ਪਰ ਇਸ ਤੋਂ ਪਹਿਲਾਂ ਹੀ ਸਾਹਿਬ ਦੀ ਨਜ਼ਰ ਥੈਲੇ ਨੂੰ ਛੁਪਾ ਕੇ ਰਖਦੇ ਹੋਏ 'ਤੇ ਪੈ ਗਈ ਸੀ, ਇਸ ਲਈ

ਉਸ ਨੂੰ ਇਸ ਤਰ੍ਹਾਂ ਰਖਦੇ ਦੇਖ ਕੇ ਸਾਹਿਬ ਨੇ ਪੁੱਛਿਆ, "ਕਹੋ ਠੇਕੇਦਾਰ ਸਾਹਿਬ ! ਉਹ ਜਿਹੜਾ ਥੈਲਾ ਰੱਖਿਆ ਹੈ, ਉਸ ਵਿਚ ਕੀ ਹੈ ?"

"ਕੋਈ ਖ਼ਾਸ ਚੀਜ਼ ਨਹੀਂ ਹੈ। ਬਸ ਕੁਝ ਮਾਂਗੁਰ ਮੱਛੀਆਂ ਹਨ। ਅੱਜਕੱਲ੍ਹ ਇਹ ਆਸਾਨੀ ਨਾਲ ਮਿਲਦੀਆਂ ਨਹੀਂ। ਬਹੁਤ ਨੱਸ-ਭੱਜ ਬਾਅਦ, ਕਾਫੀ ਕਸ਼ਟ ਸਹਿ ਕੇ ਕਿਸੇ ਤਰ੍ਹਾਂ ਲੈ ਕੇ ਆਇਆ ਹਾਂ।"

"ਵਾਹ ! ਇਹ ਗੱਲ ਹੈ ? ਤਾਂ ਫਿਰ ਕਿੱਥੋਂ ਮਿਲੀ ? ਅਰੇ ਓ ਮਧੂ ! ਮਧੂ ਜੀ ਇੱਧਰ ਤਾਂ ਆਓ। ਇਹ ਥੋੜ੍ਹੀਆਂ ਜਿਹੀਆਂ ਮੱਛੀਆਂ ਹਨ, ਇਨ੍ਹਾਂ ਨੂੰ ਲੈ ਜਾਓ।"

"ਹੁਣ ਅਜਿਹੀ ਹਾਲਤ ਵਿਚ ਠੇਕੇਦਾਰ ਸਾਹਿਬ ਕੀ ਕਰਦੇ ? ਦੋ ਵਾਰ ਕੁਝ ਕਹਿਣ ਲਈ ਮੂੰਹ ਖੋਲ੍ਹਿਆ, ਪਰ ਗਲੇ 'ਚੋਂ ਆਵਾਜ਼ ਹੀ ਨਾ ਨਿਕਲੀ।"

ਪਰ ਏਨੇ ਹੱਸਮੁੱਖ, ਹਾਸਾ-ਮਜ਼ਾਕ ਕਰਨ ਵਾਲੇ ਖੁਸ਼ਮਿਜ਼ਾਜ ਧਰਮ ਅਧਿਕਾਰੀ ਜਿਵੇਂ ਹੀ ਆਪਣੇ ਘਰ ਵਿਚ ਆਉਂਦੇ ਤਾਂ ਤੁਰੰਤ ਹੀ ਉਨ੍ਹਾਂ ਦਾ ਰੂਪ ਤੇ ਮਿਜ਼ਾਜ ਵੀ ਹੋਰ ਹੋ ਜਾਂਦਾ। ਡਰ ਦੇ ਮਾਰੇ ਉਨ੍ਹਾਂ ਦੀ ਜਾਨ ਅਟਕੀ ਰਹਿੰਦੀ। ਚੁਫੇਰਿਉਂ ਆ ਜਾਣ ਵਾਲੇ ਸੰਕਟ ਦੇ ਸ਼ਕ ਤੋਂ ਡਰੇ ਰਹਿੰਦੇ ਸਨ। ਸਭ ਤੋਂ ਪਹਿਲਾ ਡਰ ਤਾਂ ਵੱਡੇ ਪੁੱਤਰ ਸੁਭਾਸ਼ ਦਾ ਹੈ। ਸੁਭਾਸ਼ ਬੀ. ਐਸ. ਸੀ. ਦਾ ਵਿਦਿਆਰਥੀ ਹੈ। ਉਸ ਨੂੰ ਤਾਂ ਉਹ ਕੁਝ ਕਹਿ ਹੀ ਨਹੀਂ ਸਕਦੇ। ਕਦੇ ਕੁਝ ਕਿਹਾ ਨਹੀਂ ਕਿ ਉਹ ਉਲਟਾ ਹੀ ਉਨ੍ਹਾਂ ਨੂੰ ਟੁੱਟ ਕੇ ਪੈ ਜਾਂਦਾ ਹੈ। ਪਰ ਮਜ਼ਬੂਰੀ ਇਹ ਹੈ ਕਿ ਇਕ ਹੀ ਘਰ ਵਿਚ ਇਕੱਠੇ ਰਹਿੰਦੇ ਹੋਏ ਕਦੀ-ਕਦੀ ਗੱਲ ਤਾਂ ਕਰਨੀ ਪੈ ਹੀ ਜਾਂਦੀ ਹੈ।

ਅਧਿਕਾਰੀ ਜੀ ਦੇ ਵੱਡੇ ਭਰਾ ਦੀ ਦੋਹਤਰੀ ਦਾ ਵਿਆਹ ਹੋਣ ਵਾਲਾ ਸੀ। ਉਨ੍ਹਾਂ ਦਾ ਭਤੀਜਾ ਆਪ ਪਿੰਡ ਤੋਂ ਆ ਕੇ ਉਨ੍ਹਾਂ ਨੂੰ ਸੱਦਾ ਦੇ ਗਿਆ। ਬੜੀ ਬੇਨਤੀ ਕਰਕੇ ਕਿਹਾ ਕਿ ਜਿਵੇਂ ਵੀ ਹੋਵੇ ਵਿਆਹ ਵਿਚ ਜ਼ਰੂਰ ਆਉਣਾ। ਅਧਿਕਾਰੀ ਜੀ ਨੂੰ ਅਚਾਨਕ ਹੀ ਭਿਆਨਕ ਮਰੋੜ ਲੱਗ ਗਏ, ਜਿਸ ਕਾਰਣ ਉਨ੍ਹਾਂ ਲਈ ਦੋ ਕਦਮ ਵੀ ਚਲਣਾ ਮੁਸ਼ਕਲ ਹੋ ਗਿਆ। ਭਿਆਨਕ ਦਰਦ ਕਾਰਣ ਉਹ ਜਾ ਹੀ ਨਹੀਂ ਸਕਦੇ ਸਨ। ਪਰ ਜੇ ਕੋਈ ਵੀ ਘਰੋਂ ਉਨ੍ਹਾਂ ਦੇ ਵਿਆਹ ਤੇ ਨਾ ਗਿਆ ਤਾਂ ਬਹੁਤ ਬੁਰਾ ਲੱਗੇਗਾ। ਇਸ ਲਈ ਲਾਚਾਰ ਹੋ ਕੇ ਅਧਿਕਾਰੀ ਨੇ ਸੁਭਾਸ਼ ਨੂੰ ਕਿਹਾ :

"ਦੇਖੋ ਜੀ ! ਜੇ ਆਪਣੇ ਘਰੋਂ ਕੋਈ ਨਾ ਗਿਆ ਤਾਂ ਵੀਰ ਜੀ ਨੂੰ ਬਹੁਤ ਦੁਖ ਪਹੁੰਚੇਗਾ। ਮੇਰੀ ਹਾਲਤ ਤਾਂ ਦੇਖ ਹੀ ਰਹੇ ਹੋ, ਜ਼ਰਾ ਵੀ ਹਿੱਲਿਆ ਨਹੀਂ ਜਾ ਰਿਹਾ। ਇਸ ਲਈ ਤੂੰ ਹੀ ਇਕ ਵਾਰ ਚਲਾ ਜਾ।"

"ਨਹੀਂ। ਮੈਂ ਨਹੀਂ ਜਾ ਸਕਦਾ।"

"ਕਿਉਂ ਜੀ ? ਇਸ ਵਿਚ ਕਿਹੜੀ ਪਰੇਸ਼ਾਨੀ ਹੈ ?"

"ਕਹਿ ਦਿੱਤਾ ਨਾ ਕਿ ਮੈਂ ਨਹੀਂ ਜਾ ਸਕਦਾ। ਮੇਰਾ ਢੇਰ ਸਾਰਾ ਜ਼ਰੂਰੀ ਕੰਮ ਪਿਆ ਹੈ।"

"ਕਿਹੜਾ ਕੰਮ ?"

"ਹੁਣ ਕਿਹੜਾ ਕੰਮ ਹੈ, ਇਹ ਜਾਣਨ ਦੀ ਭਲਾ ਤੁਹਾਨੂੰ ਕੀ ਲੋੜ ਹੈ ? ਮੈਂ ਨਹੀਂ ਕਰ ਸਕਦਾ, ਕਹਿ ਦਿੱਤਾ, ਨਹੀਂ ਕਰ ਸਕਦਾ। ਬਸ ਖ਼ਤਮ ਗੱਲ।"

"ਨਹੀ ਇਹ ਕਹਿਣਾ ਠੀਕ ਨਹੀਂ। ਆਪਣੇ ਨੇੜਲੇ ਸੰਬੰਧੀਆਂ ਨਾਲ ਸੰਬੰਧ ਬਣਾ ਕੇ ਰੱਖਣੇ ਚਾਹੀਦੇ ਹਨ। ਭਾਵੇਂ ਕਿੰਨੀ ਹੀ ਹੈਰਾਨੀ-ਪਰੇਸ਼ਾਨੀ ਕਿਉਂ ਨਾ ਹੋਵੇ, ਫਿਰ ਵੀ ਕੁਝ ਕੰਮ ਅਜਿਹੇ ਹੁੰਦੇ ਹਨ ਕਿ ਉਨ੍ਹਾਂ ਨੂੰ ਕਰਨਾ ਹੀ ਚਾਹੀਦਾ ਹੈ।"

ਇਹ ਸੁਣਦੇ ਹੀ ਸੁਭਾਸ਼ ਦੀਆਂ ਅੱਖਾਂ ਇਕਦਮ ਲਾਲ ਹੋ ਗਈਆਂ, ਚਿਹਰੇ 'ਤੇ ਕ੍ਰੋਧ ਆ ਗਿਆ। ਬਸ, ਬਸ। ਬਹੁਤ ਹੋ ਗਿਆ। ਹੁਣ ਜ਼ਿਆਦਾ ਭਾਸ਼ਣ ਦੇਣ ਦੀ ਲੋੜ ਨਹੀਂ। ਤੁਹਾਡੇ ਬੜੇ ਭਾਸ਼ਣ ਸੁਣ ਚੁੱਕਾ ਹਾਂ।"

ਸੁਭਾਸ਼ ਦਾ ਜਵਾਬ ਸੁਣ ਕੇ ਅਧਿਕਾਰੀ ਦੇ ਮਨ ਨੂੰ ਬੜੀ ਠੇਸ ਪਹੁੰਚੀ। ਫਿਰ ਵੀ ਬੜੇ ਨਿਮਰ ਹੋ ਕੇ ਹੌਲੀ ਜਿਹੀ ਕਿਹਾ, "ਤੂੰ ਇਸ ਤਰ੍ਹਾਂ ਦੀਆਂ ਗੱਲਾਂ ਕਿਉਂ ਕਰਦਾ ਹੈਂ ?"

"ਤਾਂ ਫਿਰ ਕਿਸ ਤਰ੍ਹਾਂ ਕਹਿਣਾ ਚਾਹੀਦਾ ਹੈ ?" ਸੁਭਾਸ਼ ਦੀ ਆਵਾਜ਼ ਬੜੀ ਰੁੱਖੀ ਅਤੇ ਕਠੋਰ ਹੋ ਗਈ। ਅਧਿਕਾਰੀ ਵਿਚਾਰੇ ਮਸੋਸੇ ਮਨ ਨਾਲ ਚੁੱਪ ਹੋ ਗਏ। ਉਨ੍ਹਾਂ ਨੂੰ ਆਪਣੀ ਜਵਾਨੀ ਦੇ ਦਿਨ ਯਾਦ ਆ ਗਏ। ਉਹ ਆਪ ਆਪਣੇ ਪਿਤਾ ਜੀ ਦੀਆਂ ਬਹੁਤ ਸਾਰੀਆਂ ਗੱਲਾਂ ਨੂੰ ਬੇਕਾਰ ਅਤੇ ਤਰਕਹੀਨ ਸਮਝਦੇ ਸਨ। ਉਨ੍ਹਾਂ ਨੂੰ ਸਹਿਜਤਾ ਨਾਲ ਮੰਨ ਲੈਣ ਵਿਚ ਕਠਿਨਾਈ ਦਾ ਅਨੁਭਵ ਹੁੰਦਾ ਸੀ, ਪਰ ਕਿਸੇ ਤਰ੍ਹਾਂ ਵੀ ਉਹ ਰੁੱਖੇ ਢੰਗ ਨਾਲ ਉਨ੍ਹਾਂ ਦੀਆਂ ਗੱਲਾਂ ਦਾ ਵਿਰੋਧ ਨਹੀ ਕਰਦੇ ਸਨ। ਜੇ ਕੰਮ ਕਰਨ ਵਿਚ ਸਚਮੁੱਚ ਹੀ ਕੋਈ ਭਾਰੀ ਕਠਿਨਾਈ ਹੋਵੇ ਤਾਂ ਉਸ ਨੂੰ ਸ਼ਾਤ ਢੰਗ ਨਾਲ ਸਪਸ਼ਟ ਤੌਰ ਤੇ ਵੀ ਕਹਿ ਦਿੰਦੇ ਕਿ ਕੀ ਕਰਨ, ਪਹਿਲਾਂ ਹੀ ਕੋਈ ਬਹੁਤ ਜ਼ਰੂਰੀ ਕੰਮ ਕਰਨਾ ਤੈਅ ਹੈ। ਇਸ ਲਈ ਇਹ ਦੂਸਰਾ ਕੰਮ ਕਰਨਾ ਸੰਭਵ ਨਹੀ ਜਾਂ ਕੋਈ ਹੋਰ ਵੀ ਵੱਡੀ ਰੁਕਾਵਟ ਦੱਸੀ ਜਾ ਸਕਦੀ ਹੈ।

ਅਧਿਕਾਰੀ ਦਾ ਮਨ ਬੁਝ ਗਿਆ। ਉਨ੍ਹਾਂ ਨੂੰ ਅੰਦਰ ਹੀ ਭਾਰੀ ਕਸ਼ਟ ਹੋਣ ਲੱਗ ਪਿਆ। ਉਨ੍ਹਾ ਦਾ ਮਨ ਰੋਣ ਲੱਗ ਪਿਆ। ਚੰਗੀ ਤੋਂ ਚੰਗੀ ਗੱਲ ਵੀ ਕੋਮਲ ਤੇ ਨਿਮਰ ਢੰਗ ਨਾਲ ਕਹਿਣ ਤੇ ਸੁਭਾਸ਼ ਗਰਜਣ ਲੱਗਦਾ ਹੈ। ਅਧਿਕਾਰੀ ਜੀ ਸੋਚਦੇ ਹਨ ਕਿ ਸੰਭਵ ਹੈ ਉਨ੍ਹਾਂ ਦਾ ਹੀ ਦੋਸ਼ ਹੋਵੇ। ਅਸਲ ਵਿਚ ਪੁਰਾਣੇ ਮਾਹੌਲ ਵਿਚ ਪਲੇ ਹਨ। ਅੱਜਕੱਲ੍ਹ ਦੇ ਜ਼ਮਾਨੇ ਦੀਆਂ ਸਾਰੀਆਂ ਗੱਲਾਂ ਨਹੀ ਸਮਝ ਸਕਦੇ। ਜਾਂ ਹੋ ਸਕਦਾ ਹੈ ਕਿ ਅੱਜਕੱਲ੍ਹ ਦੇ ਜ਼ਮਾਨੇ ਵਿਚ ਸਾਰੇ ਨੌਜਵਾਨ ਇਸੇ ਸੁਭਾਅ ਦੇ ਹੁੰਦੇ ਹਨ। ਹੋ ਸਕਣ ਦੀ ਗੱਲ ਕੀ ? ਨਿਸ਼ਚੇ ਹੀ ਉਨ੍ਹਾਂ ਦਾ ਆਪਣਾ ਦੋਸ਼ ਹੈ।

ਇਹ ਸਭ ਚਿੰਤਾ ਕਰਕੇ ਅਧਿਕਾਰੀ ਜੀ ਬਿਲਕੁਲ ਬੇਸਹਾਰਾ ਜਿਹਾ ਮਹਿਸੂਸ ਕਰਦੇ ਹਨ। ਮਨ ਕਰਦਾ ਹੈ ਕਿ ਜ਼ੋਰ-ਜ਼ੋਰ ਦੀ ਰੋਣ। ਫਿਰ ਆਪਣੀ ਸੋਟੀ ਦੇ ਸਹਾਰੇ ਉੱਠ ਕੇ ਸੋਟੀ ਨਾਲ ਲਗੜਾਉਂਦੇ ਹੋਏ ਬਾਹਰ ਨਿਕਲ ਗਏ। ਸਦਾਨੰਦ ਹਜਾਰਿਕਾ ਦੇ ਘਰ ਤਾਸ਼ ਖੇਡਣ ਦਾ ਅੱਡਾ ਜੰਮਦਾ ਹੈ। ਫਿਰ ਉਸ ਵਿਚ ਸ਼ਾਮਲ ਹੋ ਗਏ। ਉਥੋਂ ਦੇ ਵਾਤਾਵਰਣ ਵਿਚ ਰਸ ਗਏ। ਉੱਥੇ ਮੌਜੂਦ ਸੇਵਾ-ਮੁਕਤ ਸਬ-ਰਜਿਸਟਰਾਰ ਮਹਾਨੰਦ ਪਾਟਾਗਿਰੀ ਨੇ ਗੱਲਾਂ-ਗੱਲਾਂ ਵਿਚ ਕਿਹਾ, "ਇਸ ਮੇਘੀ ਦਾ ਕਾਂਡ ਵੇਖ ਰਹੇ ਹੋ ਤੁਸੀ ਲੋਕ ? ਕਿੰਨਾ ਵੱਡਾ ਮਹਿਲ ਬਣਵਾ ਰਿਹਾ ਹੈ। ਇਕ ਸਪਲਾਈ ਇਨਸਪੈੱਕਟਰ ਨੂੰ ਮਹੀਨੇ ਵਿਚ ਕੁੱਲ ਕਿੰਨੀ ਤਨਖ਼ਾਹ ਮਿਲਦੀ ਹੈ ?"

ਅਧਿਕਾਰੀ ਜੀ ਦੀਆਂ ਅੱਖਾਂ ਸਾਮ੍ਹਣੇ ਪਾਟਾਗਿਰੀ ਦੇ ਰਾਜ ਮਹਿਲ ਵਰਗੇ ਵਿਸ਼ਾਲ ਬੰਗਲੇ ਦੀ ਤਸਵੀਰ ਝਲਕ ਗਈ। ਉਨ੍ਹਾਂ ਅੰਦਰ ਅਜਿਹਾ ਵੇਗ ਉੱਠਿਆ ਕਿ ਉਹ ਆਪਣੇ ਆਪ ਨੂੰ ਸੰਭਾਲ ਨਹੀ ਸਕੇ। ਉਨ੍ਹਾਂ ਦੇ ਮੂੰਹ 'ਚੋਂ ਆਪਣੇ ਆਪ ਨਿਕਲ ਆਇਆ, "ਨਾਰਾਇਣ, ਨਾਰਾਇਣ, ਹੇ ਮਧੂਸੂਦਨ !"

ਉਨ੍ਹਾਂ ਦੀ ਇਸ ਤਰ੍ਹਾਂ ਦੀ ਆਵਾਜ਼ ਪਿੱਛੇ ਕਿਸੇ ਰਹੱਸਮਈ ਮਜ਼ਾਕ ਦੀ ਗੰਧ ਮਿਲਦੇ ਹੀ ਹਜਾਰਿਕਾ ਜੀ ਨੇ ਪੁੱਛਿਆ, "ਕੀ ਹੋਇਆ, ਅਧਿਕਾਰੀ ਜੀ। ਇਹ ਅਚਾਨਕ ਨਾਰਾਇਣ ਨਾਰਾਇਣ ਜਪਣ ਦੀ ਕੀ ਲੋੜ ਆ ਪਈ ?"

"ਵਿਸ਼ਨੂੰ ਭਰਾ ਦੀ ਕਹੀ ਹੋਈ ਇਕ ਗੱਲ ਅਚਾਨਕ ਯਾਦ ਆ ਗਈ। ਮੇਰੀ ਭੂਆ ਦਾ ਪੁੱਤਰ ਹੈ ਉਹ। ਬੜੀਆਂ ਹੀ ਹਾਸੇ ਵਾਲੀਆਂ ਗੱਲਾਂ ਕਰਦਾ ਹੈ। ਭਾਵੇਂ ਬਹੁਤਾ ਪੜ੍ਹਿਆ-ਲਿਖਿਆ ਨਹੀ, ਪਰ ਫਿਰ ਵੀ ਗੱਲਾਂ ਵਧੀਆ ਕਰਦਾ ਹੈ।"

"ਕਿਹੜੀ ਗੱਲ ?"

"ਵਿਸ਼ਨੂੰ ਭਰਾ ਨੇ ਇਕ ਵਾਰ ਮੈਨੂੰ ਕਿਹਾ ਸੀ, "ਤੂੰ ਵੀ ਮਾਸ-ਮੱਛੀ ਨਾਲ ਸੁਆਦੀ ਭਾਤ ਖਾਂਦਾ ਹੈ, ਇਧਰ ਮੈਂ ਵੀ ਇੰਝ ਹੀ ਖਾਂਦਾ ਹਾਂ। ਫਿਰ ਇਸ ਵਿਚ ਸੁਖ ਦੀ ਕੀ ਗੱਲ ਹੈ ? ਇਸ ਵਿਚ ਸੁਖ ਤਾਂ ਹੈ, ਜਦ ਤੈਨੂੰ ਖਾਣ ਨੂੰ ਕੁਝ ਨਾ ਮਿਲੇ ਤਾਂ ਮੈਂ ਆਪਣਾ ਸੁਆਦੀ ਭੋਜਨ ਤੈਨੂੰ ਦਿਖਾ-ਦਿਖਾ ਕੇ ਖਾਵਾਂ। ਉਹੀ ਸੁਖ, ਸੁਖ ਹੈ,"

ਸਾਰੇ ਹੀ ਠਹਾਕਾ ਮਾਰ ਕੇ ਹੱਸ ਪਏ। ਮਹਾਨੰਦ ਪਾਟਾਗਿਰੀ ਨੇ ਬਹੁਤ ਕ੍ਰੋਧ ਭਰੀ ਨਜ਼ਰ ਨਾਲ ਅਧਿਕਾਰੀ ਨੂੰ ਵੇਖਿਆ—ਜਿਵੇਂ ਕੱਚਾ ਹੀ ਖਾ ਜਾਣਗੇ।

ਸੁਭਾਸ਼ ਨੇ ਤਿੰਨ ਵਿਸ਼ਿਆਂ ਵਿਚ ਵਿਸ਼ਿਸ਼ਟਤਾ ਪ੍ਰਾਪਤ ਕਰਕੇ ਹਾਈ ਸਕੂਲ ਦਾ ਇਮਤਿਹਾਨ ਪਾਸ ਕੀਤਾ ਹੈ। ਅੱਖਾਂ ਵਿਚ ਸੁੰਦਰ ਚਮਕੀਲੇ ਸੁਪਨੇ ਲੈ ਕੇ ਸ਼ੁਧ ਮਨ ਨਾਲ ਉਸ ਨੇ ਗੌਹਾਟੀ ਦੇ ਇਕ ਨਾਮੀ ਕਾਲਜ ਵਿਚ ਦਾਖਲਾ ਲੈ ਕੇ ਪੜ੍ਹਨਾ ਸ਼ੁਰੂ ਕੀਤਾ। ਅਧਿਕਾਰੀ ਦੀ ਨਿਯੁਕਤੀ ਉਸ ਵੇਲੇ ਕੋਕਡਾਝਾੜ ਵਿਚ ਸੀ। ਸੇਵਾ-ਮੁਕਤ ਹੋਣ ਵਿਚ ਅਜੇ ਦੋ ਵਰ੍ਹੇ ਬਾਕੀ ਸਨ। ਉਸ ਦੌਰਾਨ ਗੌਹਾਟੀ ਦੇ ਇਸ ਛੋਟੇ ਨਗਰ ਸ਼ਾਂਤੀਨਗਰ ਦੇ ਇਲਾਕੇ ਵਿਚ ਉਨ੍ਹਾਂ ਨੇ ਮਕਾਨ ਬਣਵਾਉਣਾ ਸ਼ੁਰੂ ਕਰ ਦਿੱਤਾ ਸੀ। ਮਕਾਨ ਅਜੇ ਪੂਰਾ ਬਣਿਆ ਨਹੀ ਸੀ, ਇਸ ਲਈ ਸੁਭਾਸ਼ ਕਾਲਜ ਦੇ ਇਕ ਹੋਸਟਲ ਵਿਚ ਰਹਿ ਕੇ ਪੜ੍ਹ ਰਿਹਾ ਸੀ। ਸੁਭਾਸ਼ ਜਦ ਪਹਿਲੀ ਵਾਰ ਕੋਕਡਾਝਾੜ ਤੋਂ ਪੜ੍ਹਨ ਲਈ ਗੌਹਾਈ ਜਾ ਰਿਹਾ ਸੀ ਤਾਂ ਅਧਿਕਾਰੀ ਜੀ ਨੇ ਸੁਭਾਸ਼ ਨੂੰ ਸਮਝਾਇਆ "ਵੇਖ ਪੁੱਤਰ ! ਉਸ ਨਵੀ ਥਾਂ ਨਵੇਂ ਮਾਹੌਲ ਵਿਚ ਜ਼ਰਾ ਧਿਆਨ ਨਾਲ ਰਹੀਂ। ਭੈੜੇ ਮੁੰਡਿਆ ਦੀ ਸੰਗਤ ਨਾ ਕਰੀਂ। ਉਨ੍ਹਾਂ ਦੇ ਪਰਛਾਵੇਂ ਤੋਂ ਵੀ ਦੂਰ ਰਹਿਣਾ।"

ਉਸ ਵੇਲੇ ਤਕ ਸੁਭਾਸ਼ ਦੀਆਂ ਦੋਵੇਂ ਅੱਖਾਂ ਬਹੁਤ ਹੀ ਨਿਰਮਲ, ਨਿਰਦੋਸ਼ ਅਤੇ ਚਮਕਦਾਰ ਸਨ। ਉਨ੍ਹਾਂ 'ਤੇ ਜ਼ਮਾਨੇ ਦਾ ਪਰਛਾਵਾਂ ਨਹੀ ਪਿਆ ਸੀ। ਆਪਣੇ ਪਿਤਾ ਜੀ ਦੀਆਂ ਅੱਖਾਂ ਵਿਚ ਵੇਖ ਕੇ ਉਸ ਨੇ ਬੜੇ ਵਿਸ਼ਵਾਸ ਨਾਲ ਕਿਹਾ ਸੀ, "ਪਿਤਾ ਜੀ ! ਇਹ ਤੁਸੀ ਕੀ ਕਹਿ ਰਹੇ ਹੋ ? ਬੇਕਾਰ ਦੀ ਚਿੰਤਾ ਨਾ ਕਰੋ। ਜੇ ਏਨੇ ਦਿਨਾਂ ਤਕ ਮੈਂ ਨਹੀ ਵਿਗੜਿਆ, ਬੁਰਾ ਨਹੀਂ ਬਣਿਆ ਤਾਂ ਫਿਰ ਅੱਗੇ ਵੀ ਨਹੀ ਵਿਗੜਾਂਗਾ। ਬੁਰਾ ਨਹੀ ਬਣਾਂਗਾ। ਤੁਸੀਂ ਮੇਰੇ ਵਲੋਂ ਬੇਫ਼ਿਕਰ ਰਹੋ। ਬਿਲਕੁਲ ਹੀ ਨਾ ਡਰੋ।"

ਪੁੱਤਰ ਨੂੰ ਲੈ ਕੇ ਅਧਿਕਾਰੀ ਜੀ ਦੇ ਮਨ ਵਿਚ ਢੇਰ ਸਾਰੀਆਂ ਉੱਚੀਆਂ ਆਸ਼ਾਵਾਂ ਸਨ। ਨਾਲ ਹੀ ਕੁਝ ਡਰ ਵੀ ਸੀ। ਅਸਲ ਵਿਚ ਏਨੀ ਉਮਰ ਹੋਣ ਤਕ ਸੁਭਾਸ਼ ਘਰ ਤੋਂ ਬਾਹਰ ਨਹੀ ਰਿਹਾ ਸੀ। ਵੱਡਾ ਹੋ ਜਾਣ ਤੇ ਵੀ ਉਸ ਦੇ ਬਚਪਨੇ ਦਾ ਇਹ ਹਾਲ ਸੀ ਕਿ ਜ਼ਰਾ ਬਿਮਾਰ ਹੋ ਜਾਣ ਤੇ ਫਿਰ ਆਪਣੀ ਮਾਂ ਨਾਲ ਹੀ ਸੌਂਦਾ ਹੈ, ਇਕੱਲਾ ਸੌਣ ਤੋਂ ਡਰਦਾ ਹੈ।

ਪਰ ਗੋਹਾਟੀ ਜਾਣ ਮਗਰੋਂ ਸੁਭਾਸ਼ ਦਾ ਨਕਸ਼ਾ ਹੀ ਬਦਲ ਗਿਆ। ਜਿਵੇਂ-ਕਿਵੇਂ ਉਹ ਤੀਜੀ ਸ਼੍ਰੇਣੀ ਵਿਚ ਪ੍ਰੀ-ਯੂਨੀਵਰਸਿਟੀ ਕੋਰਸ ਦੇ ਇਮਤਿਹਾਨ ਵਿਚ ਪਾਸ ਹੋਇਆ। ਉਹ ਪਾਸ ਹੋ ਗਿਆ, ਇਹ ਵੀ ਹੈਰਾਨੀ ਦੀ ਹੀ ਗੱਲ ਸੀ। ਕਿਉਂਕਿ ਉਸ ਦੀ ਬੌਧਿਕ ਪ੍ਰਤਿਭਾ ਜਨਮ ਤੋਂ ਹੀ ਸੀ ਇਸੇ ਭਰੋਸੇ ਹੀ ਪਾਸ ਹੋ ਗਿਆ, ਨਹੀ ਤਾਂ ਪੜ੍ਹਾਈ ਦੇ ਖੇਤਰ ਵਿਚ ਉਸ ਨੇ ਥੋੜ੍ਹੀ ਵੀ ਮਿਹਨਤ ਨਹੀਂ ਕੀਤੀ ਸੀ।

ਇਸੇ ਦੌਰਾਨ ਧਰਮ ਅਧਿਕਾਰੀ ਦਾ ਮਕਾਨ ਵੀ ਬਣ ਕੇ ਪੂਰਾ ਤਿਆਰ ਹੋ ਗਿਆ। ਨੌਕਰੀ ਤੋਂ ਮੁਕਤ ਹੋ ਕੇ ਉਹ ਵੀ ਗੋਹਾਟੀ ਦੇ ਇਸ ਸ਼ਾਂਤੀਨਗਰ ਇਲਾਕੇ ਵਿਚ ਆ ਕੇ ਰਹਿਣ ਲੱਗ ਪਏ। ਸੁਭਾਸ਼ ਕਿਉਂਕਿ ਚੰਗੇ ਨੰਬਰ ਲੈ ਕੇ ਪਾਸ ਨਹੀ ਹੋਇਆ ਸੀ, ਇਸ ਲਈ ਹੋਰ ਕਾਲਜਾਂ ਦੇ ਮੁਕਾਬਲੇ ਕਾਫੀ ਮਾਮੂਲੀ ਪੱਧਰ ਦੇ ਇਕ ਕਾਲਜ ਵਿਚ ਦਾਖਲਾ ਲੈ ਕੇ ਬੀ. ਐੱਸ. ਸੀ. ਕਰਨ ਲੱਗ ਪਿਆ। ਰਸਾਇਣ-ਸ਼ਾਸਤਰ ਵਿਚ ਆਨਰਜ਼ ਵੀ ਕਰਨ ਲੱਗ ਪਿਆ। ਉਦੋਂ ਤਕ ਸੁਭਾਸ਼ ਦੇ ਸੁਭਾਅ ਵਿਚ ਕਾਫੀ ਪਰਿਵਰਤਨ ਆ ਗਿਆ ਸੀ। ਉਹ ਘਰ ਵਿਚ ਬਸ ਕਹਿਣ ਲਈ ਹੀ ਰਹਿੰਦਾ ਸੀ, ਘਰ ਨਾਲ ਉਸ ਦਾ ਕੋਈ ਵਿਸ਼ੇਸ਼ ਸੰਬੰਧ ਨਹੀ ਸੀ। ਬਸ ਖਾਣ ਤੇ ਸੌਣ ਲਈ ਹੀ ਉਹ ਘਰ ਆਉਂਦਾ ਸੀ। ਜਿੰਨੀ ਦੇਰ ਉਹ ਘਰ ਰਹਿੰਦਾ ਓਨੀ ਦੇਰ ਗੁੱਸੇ ਨਾਲ ਭਰਿਆ ਰਹਿੰਦਾ। ਘਰ ਵਾਲਿਆਂ ਨਾਲ ਰੁੱਖਾ ਬੋਲਦਾ, ਸਾਰਿਆਂ ਤੋਂ ਚਿੜ੍ਹਿਆ ਹੀ ਰਹਿੰਦਾ। ਅਸਲੀਅਤ ਇਹ ਸੀ ਕਿ ਕਿਸੇ ਵਿਚ ਹਿੰਮਤ ਨਹੀ ਸੀ ਕਿ ਉਹ ਉਸ ਨੂੰ ਕੁਝ ਕਹਿ ਸਕਣ। ਕੋਈ ਕੁਝ ਕਹਿੰਦਾ ਤਾਂ ਗਰਜਦਾ ਹੋਇਆ ਉਸੇ ਨੂੰ ਡਾਂਟਣ ਲੱਗ ਜਾਂਦਾ। ਹਰ ਵੇਲੇ ਗੁੱਸੇ ਵਿਚ ਭਰਿਆ-ਪੀਤਾ ਰਹਿੰਦਾ। ਅਧਿਕਾਰੀ ਜੀ ਬਾਰ-ਬਾਰ ਫੈਸਲਾ ਲੈਂਦੇ ਕਿ ਹੁਣ ਅੱਗੋਂ ਤੋਂ ਇਸ ਨੂੰ ਕੁਝ ਨਹੀ ਕਹਾਂਗਾ, ਪਰ ਫਿਰ ਵੀ ਸਥਿਤੀ ਆ ਜਾਂਦੀ ਕਿ ਕਹੇ ਬਿਨਾਂ ਰਿਹਾ ਨਾ ਜਾਂਦਾ। ਸੁਭਾਸ਼ ਆਮ ਤੌਰ ਤੇ ਰਾਤ ਦੇ ਦਸ ਵਜੇ ਤਕ ਘਰ ਆਉਂਦਾ। ਕਦੇ-ਕਦੇ ਹੋਰ ਵੀ ਦੇਰ ਹੋ ਜਾਂਦੀ। ਮਾਂ ਵਿਚਾਰੀ ਸਮੇਂ ਅਨੁਸਾਰ ਹੀ ਰੋਟੀ ਪਰੋਸ ਕੇ ਉਸ ਦਾ ਰਾਹ ਤੱਕਦੀ ਰਹਿੰਦੀ।

ਇਕ ਦਿਨ ਕਾਫੀ ਡਰਦੇ-ਡਰਦੇ ਅਧਿਕਾਰੀ ਜੀ ਨੇ ਕਿਹਾ, "ਤੇਰੇ ਇਮਤਿਹਾਨ ਵਿਚ ਦਿਨ ਥੋੜ੍ਹੇ ਹੀ ਰਹਿ ਗਏ ਹਨ। ਪਾਠ-ਪੁਸਤਕਾਂ, ਪੱਤਰ-ਪਤ੍ਰਿਕਾ, ਪ੍ਰਸ਼ਨ ਪੱਤਰ ਆਦਿ ਤੂੰ ਕਿਸੇ ਦੀ ਕੋਈ ਤਿਆਰੀ ਨਹੀਂ ਕੀਤੀ। ਅਜਿਹੀ ਹਾਲਤ ਵਿਚ ਕੀ ਫੈਸਲਾ ਕੀਤਾ ਹੈ ? ਕੀ ਕਰੇਂਗਾ ?"

"ਮੈਨੂੰ ਪਤਾ ਹੈ ਕਿ ਮੈਂ ਕੀ ਕਰਨਾ ਹੈ ? ਤੁਹਾਨੂੰ ਕੁਝ ਕਹਿਣ-ਸਮਝਾਉਣ ਦੀ ਲੋੜ ਨਹੀ ਹੈ।"

"ਕਿਤਾਬਾਂ ਪੜ੍ਹੇ ਬਿਨਾਂ ਇਮਤਿਹਾਨ ਕਿਵੇਂ ਪਾਸ ਕਰੋਗੇ ?"

ਉਨ੍ਹਾਂ ਦੀ ਇਸ ਗੱਲ ਦਾ ਸੁਭਾਸ਼ ਨੇ ਕੋਈ ਜਵਾਬ ਨਾ ਦਿੱਤਾ, ਬੁੜ-ਬੁੜ ਕਰਦਾ ਬਾਹਰ ਨਿਕਲ ਗਿਆ। ਹੇ ਰੱਬਾ ! ਕਿਹੋ ਜਿਹੀ ਸੂਰਤ ਬਣਾਈ ਹੋਈ ਹੈ ? ਕੰਨਾਂ ਤਕ ਲੰਮੇ ਵਾਲ ਜਿਨ੍ਹਾਂ ਵਿਚ ਕਦੀ ਕੰਘੀ ਫੇਰੀ ਹੀ ਨਹੀ, ਖਿਲਰੇ ਹੋਏ ਨੇ। ਜਦੋਂ ਕਦੇ ਵਾਲ ਅੱਖਾਂ ਅੱਗੇ ਆ ਜਾਂਦੇ ਹਨ ਤਾਂ ਇਕ ਝਟਕੇ ਨਾਲ ਉਨ੍ਹਾਂ ਨੂੰ ਪਿੱਛੇ ਕਰ ਲੈਂਦਾ ਹੈ। ਬਹੁਤ ਪੁਰਾਣੇ ਜ਼ਮਾਨੇ ਦੇ ਚਿੱਤਰਾਂ ਵਿਚ ਵੇਖੇ ਚੀਨੀ ਪੁਰਸ਼ਾਂ ਵਾਂਗ ਮੁੱਛਾਂ। ਤੇੜ ਜੀਨ ਦੀ ਪੈਂਟ। ਘੱਟੋ-ਘੱਟ ਚਾਰ ਇੰਚ ਮੋਟੇ ਤਲੇ ਦੀ ਜੁੱਤੀ। ਕਮੀਜ਼ ਦੇ ਸਾਰੇ ਬਟਨ ਖੁੱਲ੍ਹੇ ਹੋਏ। ਗਲੇ ਵਿਚ ਸੋਨੇ ਦੀ ਪਤਲੀ ਜਿਹੀ ਮਾਲਾ। ਇਕ ਹੱਥ ਵਿਚ ਲੋਹੇ ਦਾ ਕੜਾ। ਸੁਭਾਸ਼ ਜਦੋਂ ਚਲਦਾ ਹੈ ਤਾਂ ਉਸ ਦੇ ਚਲਣ ਦਾ ਢੰਗ ਵੀ ਦੇਖਣ ਯੋਗ ਹੁੰਦਾ ਹੈ। ਦੋਨਾਂ ਹੱਥਾਂ ਨੂੰ ਪਿੱਠ ਪਿੱਛੇ ਕਰ ਕੇ ਤੁਰਦਾ ਹੈ। ਤੁਰਦੇ ਹੋਏ ਕਦਮ ਇੰਜ ਧਰਦਾ ਹੈ ਕਿ ਉਸ ਦਾ ਸਿਰ ਇਕ ਲੈਅ ਤਾਲ ਵਿਚ ਪੂਰੀ ਤਰ੍ਹਾਂ ਡੁੱਬਿਆ ਹੋਇਆ ਉਪਰ-ਥੱਲੇ ਹੁੰਦਾ ਰਹਿੰਦਾ ਹੈ, ਜਿਵੇਂ ਕਿ ਡੰਡ-ਬੈਠਕ ਮਾਰ ਰਿਹਾ ਹੋਵੇ।

ਚਲਾ ਗਿਆ, ਹੁਣ ਕਦੋਂ ਮੁੜੇਗਾ, ਕੁਝ ਪਤਾ ਨਹੀ। ਕਦੇ-ਕਦੇ ਮਾਂ ਵੀ ਪੁੱਛਦੀ ਹੈ, "ਕਿਤਾਬ ਨੂੰ ਹੱਥ ਲਾਏ ਬਗ਼ੈਰ ਇਮਤਿਹਾਨ ਵਿਚ ਪਾਸ ਕਿਵੇਂ ਹੋਵੇਗਾ ?"

ਸਰਕਾਰੀ ਬੱਸ ਤੋਂ ਤਿਮੁਹਾਨੀ ਉਤਰ ਤਾਂ ਗਿਆ, ਪਰ ਫਿਰ ਉਤਰ ਕੇ ਅੱਗੇ ਕਦਮ ਨਹੀਂ ਵਧਾ ਸਕਿਆ। ਲੜਖੜਾਂਉਂਦੇ ਹੋਏ ਕਿਸੇ ਤਰ੍ਹਾਂ ਤੁਰਦੇ ਹੋਏ ਥੋੜ੍ਹਾ ਅੱਗੇ ਵਧਿਆ, ਰਾਧਾ ਕਲੀਤਾ ਦੀ ਦਵਾਈਆਂ ਦੀ ਦੁਕਾਨ ਕੋਲ ਪਹੁੰਚ ਕੇ ਕੋਈ ਪੇਸ਼ ਨਾ ਗਈ ਤਾਂ ਦੁਕਾਨ ਦੇ ਬਰਾਂਡੇ ਵਿਚ ਹੀ ਢੇਰੀ ਹੋ ਗਿਆ। ਪਾਨ ਦੀ ਦੁਕਾਨ ਵਾਲਾ ਸੁਨੰਦ ਉਧਰੋਂ ਲੰਘ ਰਿਹਾ ਸੀ। ਉਸ ਨੂੰ ਡਿਗਿਆ ਪਿਆ ਦੇਖ ਕੇ ਉਸ ਨੇ ਪਛਾਣ ਲਿਆ ਅਤੇ ਇਕ ਰਿਕਸ਼ਾ ਬੁਲਾ ਕੇ ਉਸ 'ਤੇ ਬਿਠਾ ਕੇ ਘਰ ਪਹੁੰਚਾ ਦਿੱਤਾ। ਇਹ ਤਾਂ ਹੱਦ ਹੀ ਹੋ ਗਈ। ਉਸ ਨੂੰ ਵੇਖ ਅਧਿਕਾਰੀ ਜੀ ਜਿਵੇਂ ਸੁੰਨ ਹੀ ਹੋ ਗਏ। ਉਨ੍ਹਾਂ ਦੇ ਮੂੰਹ 'ਚੋਂ ਕੋਈ ਲਫ਼ਜ਼ ਨਾ ਨਿਕਲਿਆ। ਸਾਰੀ ਰਾਤ ਅਧਿਕਾਰੀ ਜੀ ਨੂੰ ਨੀਂਦ ਨਾ ਆਈ। ਉਨ੍ਹਾਂ ਦੀ ਹਾਲਤ ਨਾ ਉਦਾਸੀ ਦੀ ਸੀ ਨਾ ਦੁੱਖ ਦੀ, ਸਗੋਂ ਇਕ ਖ਼ਾਲੀਪਨ ਦਾ ਭਾਵ ਸੀ। ਉਨ੍ਹਾਂ ਨੂੰ ਲੱਗਾ ਜਿਵੇਂ ਉਹ ਖ਼ਲਾਅ ਵਿਚ ਤੈਰ ਰਹੇ ਹੋਣ। ਸਰਘੀ ਵੇਲੇ ਉਹ ਉਠ ਬੈਠੇ। ਆਪਣੀ ਸੋਚ, ਆਸ਼ਾ-ਨਿਰਾਸ਼ਾ ਨੂੰ ਨਵੇਂ ਸਿਰੇ ਤੋਂ ਠੀਕ ਕਰਨ ਦੀ ਕੋਸ਼ਿਸ਼ ਕਰਨ ਲੱਗ ਪਏ। ਉਨ੍ਹਾਂ ਦਾ ਪੁੱਤਰ, ਦੇਸ਼/ਸਮਾਜ ਦੇ ਹੋਰ ਹਜ਼ਾਰ ਪੁੱਤਰਾਂ ਵਾਂਗ ਹੀ ਇਕ ਪੁੱਤਰ ਹੈ। ਉਸ ਦਾ ਮੁੱਲ-ਬੋਧ ਉਸ ਦੇ ਮੁੱਲ-ਬੋਧ ਨਾਲ ਮੇਲ ਨਹੀਂ ਖਾਂਦਾ। ਉਹ ਆਸ ਕਰਦੇ ਰਹੇ ਹਨ ਕਿ ਉਨ੍ਹਾਂ ਦਾ ਪੁੱਤਰ ਉਨ੍ਹਾਂ ਦੇ ਜੀਵਨ-ਆਦਰਸ਼ਾਂ ਨੂੰ ਮੰਨ ਕੇ ਸਵੀਕਾਰ ਕਰ ਲਵੇਗਾ। ਪਰੇਸ਼ਾਨੀ ਸਿਰਫ ਇਸ ਗੱਲ ਨੂੰ ਲੈ ਕੇ ਹੀ ਤਾਂ ਹੈ। ਆਪਣੀਆਂ ਆਸ਼ਾਵਾਂ, ਉਮੀਦਾਂ ਨੂੰ ਛੱਡ ਦੇਣ ਤਾਂ ਸਾਰਾ ਝੰਜਟ ਖ਼ਤਮ ਹੋ ਜਾਏਗਾ।

ਸਵੇਰ ਹੋਣ ਵਿਚ ਅਜੇ ਕਾਫੀ ਦੇਰ ਸੀ, ਉਦੋਂ ਰਾਤ ਦੇ ਆਖਰੀ ਪਹਿਰ ਦੇ ਹਨੇਰੇ ਵਿਚ ਅਧਿਕਾਰੀ ਜੀ ਨੂੰ ਘਰ ਤੋਂ ਬਾਹਰ ਜਾਂਦੇ ਵੇਖ ਉਨ੍ਹਾਂ ਦੀ ਵਹੁਟੀ ਬਹੁਤ ਹੀ ਬੇਚੈਨ ਹੋ ਗਈ। ਉਂਜ ਵੀ ਉਹ ਸਾਰੀ ਰਾਤ ਸੌਂ ਨਹੀ ਸਕੀ ਸੀ। ਉਹ ਅਜੇ ਵੀ ਸੰਭਲ ਨਹੀ ਸਕੀ ਸੀ। ਉਸ ਦੇ ਸਾਰੇ ਸੁਪਨੇ ਚੂਰ-ਚੂਰ ਹੋ ਕੇ ਮਿੱਟੀ ਵਿਚ ਮਿਲ ਗਏ।

ਅਜੇ ਬਹੁਤ ਹਨੇਰਾ ਹੈ। ਸਵੇਰ ਹੋਣ ਵਿਚ ਅਜੇ ਥੋੜ੍ਹੀ ਦੇਰ ਹੈ ਤਾਂ ਵੀ ਚੌਧਰੀ ਨੂੰ ਬਰਾਂਡੇ ਵਿਚ ਬੈਠੇ ਵੇਖ ਅਧਿਕਾਰੀ ਜੀ ਨੇ ਮਨ ਵਿਚ ਕੁਝ ਸੋਚ ਕੇ ਚੌਧਰੀ ਨੂੰ ਬੁਲਾ ਲਿਆ। ਬਾਹਰੋਂ ਅਧਿਕਾਰੀ ਜੀ ਅਤੇ ਅੰਦਰੋਂ ਚੌਧਰੀ ਜੀ ਦੋਵੇਂ ਹੀ ਇਕੱਠੇ ਕਦਮ ਵਧਾਉਂਦੇ ਹੋਏ ਮਕਾਨ ਦੇ ਫਾਟਕ ਦੇ ਦੋਵੇਂ ਪਾਸੇ ਆ ਖੜੇ ਹੋਏ।

ਅਧਿਕਾਰੀ ਜੀ ਨੇ ਭਰਵੱਟੇ ਚੜ੍ਹਾ ਕੇ ਚੌਧਰੀ ਨਾਲ ਹਾਸਾ-ਮਜ਼ਾਕ ਕਰਕੇ ਕੁਝ ਰਸੀਲੀ ਗੱਲ ਕਹਿਣ ਦੀ ਕੋਸ਼ਿਸ਼ ਕੀਤੀ। ਇਸ ਕੋਸ਼ਿਸ਼ ਵਿਚ ਉਨ੍ਹਾਂ ਨੇ ਮੂੰਹ ਵੀ ਖੋਲ੍ਹਿਆ ਪਰ ਆਵਾਜ਼ ਨਾ ਨਿਕਲੀ। ਉਨ੍ਹਾਂ ਦੇ ਮਨ ਵਿਚ ਵਿਅੰਗਮਈ ਹਾਸੇ-ਮਜ਼ਾਕ ਦੀ ਕੋਈ ਰਸੀਲੀ ਗੱਲ ਉਭਰੀ ਹੀ ਨਹੀਂ ਸਗੋਂ ਉਸ ਦੀ ਥਾਂ ਤੇ ਹੰਝੂ ਨਿਕਲ ਆਏ। ਉਹ ਹਿਚਕੀਆਂ ਭਰ ਕੇ ਰੋਣ ਲੱਗ ਪਏ। ਚੌਧਰੀ ਇਹ ਦੇਖ ਕੇ ਘਬਰਾ ਗਏ, "ਕੀ ਹੋਇਆ ! ਇਹ ਕੀ ਕਰ ਰਹੇ ਹੋ ?"

"ਕੁਝ ਵੀ ਨਹੀ ਹੋਇਆ।" ਅਧਿਕਾਰੀ ਜੀ ਨੇ ਇਕਦਮ ਆਪਣੇ ਆਪ ਨੂੰ ਸੰਭਾਲ ਲਿਆ।

## 20

ਸਦਾਨੰਦ ਹਜਾਰਿਕਾ ਬੜੇ ਹੀ ਚਲਾਕ ਆਦਮੀ ਹਨ। ਥੋੜ੍ਹੇ ਹੀ ਦਿਨਾਂ ਵਿਚ ਉਨ੍ਹਾਂ ਨੇ ਸ਼ਾਂਤੀਨਗਰ ਦੇ ਨਿਵਾਸੀਆ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਗਜਾਨਨ ਰਾਏ, ਦਿਵਾਕਰ ਦਾਸ, ਭੂਦੇਵ ਚੌਧਰੀ ਉਹ ਲੋਕ ਹਨ ਜੋ ਸ਼ਾਂਤੀਨਗਰ ਦੇ ਵਸਣ ਦੇ ਦਿਨ ਤੋਂ ਹੀ ਇੱਥੇ ਆ ਕੇ ਰਹਿਣ ਲੱਗ ਪਏ ਸਨ।

ਸ਼ਾਂਤੀਨਗਰ ਦੇ ਵਸਣ ਦੀ ਸ਼ੁਰੂਆਤ ਇਨ੍ਹਾਂ ਤੋਂ ਹੀ ਹੋਈ ਸੀ। ਸੰਯੋਗ ਨਾਲ ਇਹ ਸਾਰੇ ਹੀ ਲੋਕ ਗੋਆਲਪਾੜਾ ਇਲਾਕੇ ਦੇ ਹੀ ਨਿਵਾਸੀ ਹਨ। ਜਦੋਂ ਇਹ ਲੋਕ ਇਕੱਠੇ ਹੁੰਦੇ ਹਨ ਅਤੇ ਇਨ੍ਹਾ ਨੇ ਆਪਸ ਵਿਚ ਗੱਲ ਕਰਨੀ ਹੁੰਦੀ ਹੈ ਤਾਂ ਹੁਣ ਵੀ ਇਹ ਲੋਕ ਗੋਆਲਪਾੜਾ ਦੇ ਮੈਦਾਨੀ ਇਲਾਕੇ ਦੀ ਬੋਲੀ ਵਿਚ ਹੀ ਗੱਲਬਾਤ ਕਰਦੇ ਹਨ। ਉਂਜ ਤਾਂ ਉਹ ਲੋਕ ਆਰੰਭ ਤੋਂ ਹੀ ਉਥੋਂ ਦੀ ਬੋਲੀ ਵਿਚ ਗੱਲਬਾਤ ਕਰਦੇ ਸਨ, ਪਰ ਪਹਿਲਾਂ ਕਿਸੇ ਨੇ ਇਸ ਪਾਸੇ ਵੱਲ ਧਿਆਨ ਨਹੀ ਦਿੱਤਾ ਸੀ। ਸਦਾਨੰਦ ਹਜਾਰਿਕਾ ਨੇ ਇਸ ਪਾਸੇ ਧਿਆਨ ਦਿੱਤਾ ਅਤੇ ਆਪਣੀ ਸ਼ੈਲੀ ਵਿਚ ਉਨ੍ਹਾਂ ਨੂੰ ਚਿੜ੍ਹਾਉਣਾ ਸ਼ੁਰੂ ਕੀਤਾ। ਚੌਧਰੀ ਆਦਿ ਜੇ ਇਕੱਠੇ ਸਾਮ੍ਹਣੇ ਆ ਜਾਣ ਤਾਂ ਅਪ੍ਰੱਤਖ ਰੂਪ ਵਿਚ ਮਜ਼ਾ ਲੈਂਦੇ ਹੋਏ ਮਜ਼ਾਕ ਕਰਦੇ, "ਅਧਿਕਾਰੀ ! ਮੈ ਤੁਹਾਡੇ ਬਾਰੇ ਹੀ ਸੋਚ ਰਿਹਾ ਹਾਂ।"

ਹੌਲੀ-ਹੌਲੀ ਚੌਧਰੀ ਹੋਰਨਾਂ ਤੋਂ ਅਲੱਗ ਹੋ ਗਏ ਤੇ ਇਕੱਲੇ ਰਹਿ ਗਏ। ਇਸ ਨਵੇਂ ਨਗਰ ਵਿਚ ਨਾਮਘਰ (ਵੈਸ਼ਨਵ ਪ੍ਰਾਰਥਨਾ ਘਰ) ਦੇ ਨਿਰਮਾਣ ਦੀ ਯੋਜਨਾ ਦੀ ਸ਼ੁਰੂਆਤ ਹਾਲਾਂ ਕਿ ਗਜਾਨਨ ਰਾਏ ਦੇ ਘਰ ਤੋਂ ਹੋਈ ਸੀ, ਫਿਰ ਵੀ ਆਪ ਗਜਾਨਨ ਰਾਏ ਅਤੇ ਚੌਧਰੀ ਉਸ ਤੋਂ ਹੋਰ ਬਹੁਤ ਸਾਰੀਆਂ ਗੱਲਾਂ ਕਰਕੇ ਅਲੱਗ-ਥਲੱਗ ਹੁੰਦੇ ਗਏ।

ਸਦਾਨੰਦ ਹਜਾਰਿਕਾ ਨੇ ਬੜੇ ਗੁਣੀ-ਗਿਆਨੀ ਆਦਮੀ ਵਾਂਗ ਆਪਣੇ ਗਿਆਨ ਦਾ ਪਰਿਚੈ ਦਿੱਤਾ।

''ਗੋਆਲਪਾੜਾ ਇਲਾਕੇ ਦੇ ਆਦਮੀ ਸ਼ੰਕਰ ਦੇਵ ਦੀ ਪਰੰਪਰਾ ਦੇ ਕਲਾ-ਸ਼ਿਲਪ ਬਾਰੇ ਕੀ ਜਾਣਦੇ ਹੋ ਜੀ ? ਉਨ੍ਹਾਂ 'ਕੀ' ਸ਼ਬਦ ਦੀ ਵਰਤੋਂ ਨਾ ਕਰਕੇ ਇਕ ਬਹੁਤ ਹੀ ਅਸ਼ਲੀਲ ਸ਼ਬਦ ਵਰਤਿਆ ਸੀ। ਉਹ ਨਹੀਂ ਜਾਣਦੇ; ਨਹੀਂ ਜਾਣਦੇ — ਇਹ ਕਹਿਣਾ ਠੀਕ ਨਹੀਂ। ਉਨ੍ਹਾਂ ਨੂੰ ਇਨ੍ਹਾਂ ਸਾਰੀਆਂ ਗੱਲਾਂ ਦੀ ਜਾਣਕਾਰੀ ਹੋਣ ਦੀ ਗੱਲ ਹੈ ਵੀ ਨਹੀਂ। ਗੋਆਲਪਾੜਾ ਦੇ ਦੂਰ ਦੇ ਇਲਾਕਿਆਂ ਵਿਚ ਰਹਿਣ ਵਾਲੇ ਖੇਤਰਾਂ ਵਿਚ ਅਜੇ ਵੀ ਕਈ ਪੱਧਰਾ 'ਤੇ ਵੈਸ਼ਨਵ ਧਰਮ ਦੇ ਕੇਂਦਰ ਦੇ ਰੂਪ ਵਿਚ ਸਥਿਤ ਹੋ ਕੇ ਗੌਰਵ ਵਧਾ ਰਹੇ ਹਨ। ਛਤਰਸਾਲ ਸਤਰ, ਦਲਗੋਮਾ ਸਤਰ, ਵਿਸ਼ਨੂਪੁਰ ਸਤਰ, ਇੱਥੋਂ ਤਕ ਕਿ ਗੋਆਲਪਾੜਾ ਤੋਂ ਹੋਰ ਵੀ ਪੱਛਮ ਵਿਚ ਸਥਿਤ ਮਧੂਪੁਰ ਸਤਰ ਦੂਰ-ਦੂਰ ਤਕ ਪ੍ਰਸਿੱਧ ਹੈ। ਸਵਰਗਵਾਸੀ ਔਮ੍ਰਿਤਭੂਸ਼ਣ ਅਧਿਕਾਰੀ ਦੁਆਰਾ ਰਚਿਤ 'ਮੌਨਾਮ ਘੋਸ਼ਾ' ਤਾਂ ਹੁਣ ਲੱਭਦਿਆਂ ਵੀ ਨਹੀਂ ਮਿਲਦਾ। ਸਵਰਗਵਾਸੀ ਅਧਿਕਾਰੀ ਤਾਂ ਆਸਾਮ ਸਾਹਿਤ ਸਭਾ ਦੇ ਸਭਾਪਤੀ ਵੀ ਸਨ। ਪਰ ਇਕ ਗੱਲ ਹੈ, ਉਨ੍ਹਾਂ ਦਾ ਕਿਸੇ ਨੇ ਸਨਮਾਨ ਕੀਤਾ ਜਾਂ ਨਹੀਂ, ਇਸ ਗੱਲ ਤੇ ਗਜਾਨਨ ਰਾਏ ਕਿਸੇ 'ਤੇ ਵਿਅੰਗ-ਤਾਅਨਾ ਨਹੀਂ ਕਰਦੇ। ਦਿਵਾਕਰ ਦਾਸ ਸ਼ਾਂਤ ਸੁਭਾਅ ਦੇ ਆਦਮੀ ਹਨ। ਕਿਸੇ ਦੇ ਆਦਿ-ਅੰਤ, ਚੰਗੇ-ਬੁਰੇ ਦੇ ਝਮੇਲੇ ਵਿਚ ਨਹੀਂ ਪੈਂਦੇ। ਭੂਦੇਵ ਚੌਧਰੀ ਛੋਟੀਆਂ ਸਾਧਾਰਣ ਗੱਲਾਂ ਨੂੰ ਲੈ ਕੇ ਵਿਅਰਥ ਹੀ ਝਗੜੇ ਵਿਚ ਪੈਣਾ ਪਸੰਦ ਨਹੀਂ ਕਰਦੇ।

ਸਦਾਨੰਦ ਹਜਾਰਿਕਾ ਦੀਆਂ ਤਿੰਨ ਧਰਮ ਪਤਨੀਆਂ ਸਨ। ਹਾਂ, ਇਹ ਵੀ ਸਹੀ ਹੈ ਕਿ ਇਕ ਸਮੇਂ ਤੇ ਉਨ੍ਹਾਂ ਦੀ ਪਤਨੀ ਇਕ ਹੀ ਰਹੀ। ਪਹਿਲੀ ਵਹੁਟੀ ਤੋਂ ਪੈਦਾ ਹੋਈਆਂ ਦੋ ਧੀਆਂ ਹਨ। ਪਹਿਲੀ ਵਹੁਟੀ ਦੀ ਮੌਤ ਤੋਂ ਬਾਅਦ ਉਨ੍ਹਾਂ ਨੇ ਫਿਰ ਦੂਜਾ ਵਿਆਹ ਕੀਤਾ। ਕਿਸੇ ਵੀ ਧੀ-ਪੁੱਤਰ ਦੇ ਜੰਮਣ ਤੋਂ ਪਹਿਲਾਂ ਹੀ ਉਹ ਗੁਜ਼ਰ ਗਈ। ਤੀਜੀ ਵਹੁਟੀ ਤੋਂ ਤਿੰਨ ਧੀਆਂ ਅਤੇ ਇਕ ਪੁੱਤਰ ਹੈ। ਪੁੱਤਰ ਸਭ ਤੋਂ ਛੋਟਾ ਹੈ। ਹਜਾਰਿਕਾ ਸਾਹਿਬ ਦੀਆਂ ਦੋਨੋਂ ਵੱਡੀਆਂ ਧੀਆਂ ਦਾ ਵਿਆਹ ਹੋ ਚੁੱਕਾ ਹੈ। ਤੀਜੀ ਧੀ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਪ੍ਰੀ-ਯੂਨੀਵਰਸਿਟੀ ਦੇ ਇਮਤਿਹਾਨ 'ਚੋਂ ਫੇਲ੍ਹ ਹੁੰਦੀ ਆ ਰਹੀ ਹੈ। ਇਸ ਧੀ ਨੂੰ ਲੈ ਕੇ ਹਜਾਰਿਕਾ ਸਾਹਿਬ ਬੜੇ ਪਰੇਸ਼ਾਨ ਰਹਿੰਦੇ ਹਨ। ਕਦੋਂ, ਕਿੱਥੇ ਕਿਸ ਨਾਲ ਘੁੰਮਦੀ-ਫਿਰਦੀ ਰਹਿੰਦੀ ਹੈ, ਇਸ ਦਾ ਕੋਈ ਪਤਾ ਨਹੀਂ। ਮਾਰਵਾੜੀ ਮੁੰਡਿਆਂ ਨਾਲ ਹੀ ਉਸ ਦਾ ਮੇਲ-ਜੋਲ ਜ਼ਿਆਦਾ ਹੈ। ਸ਼ੁਰੂ ਵਿਚ ਉਸ ਦੀ ਮਾਂ ਉਸ ਦਾ ਸਾਥ ਦਿੰਦੀ ਸੀ, ''ਅੱਜਕੱਲ੍ਹ ਦੇ ਜ਼ਮਾਨੇ ਦੀ ਕੁੜੀ ਹੈ। ਆਪਣੇ ਹਾਣ ਦੀਆਂ ਕੁੜੀਆਂ ਨਾਲ ਥੋੜ੍ਹਾ ਬਾਹਰ ਨਿਕਲ ਕੇ ਘੁੰਮੇ-ਫਿਰੇਗੀ ਹੀ। ਉਸ ਨੂੰ ਘਰ ਵਿਚ ਬੰਨ੍ਹ ਕੇ ਰੱਖਾਂਗੇ ਕੀ ?"

ਪਰੰਤੂ ਹੁਣ ਹਾਲਤ ਇਹ ਹੈ ਕਿ ਉਹ ਮਾਂ ਉਸ ਨੂੰ ਕੋਈ ਵੀ ਗੱਲ ਸੁਣਾਉਣ ਤੋਂ ਨਹੀਂ ਹੱਟਦੀ। ਮਦਨ ਦਾਸ ਨਾਲ ਮੀਂਨਾ ਦੇ ਵਿਆਹ ਨੂੰ ਲੈ ਕੇ ਸਦਾਨੰਦ ਹਜਾਰਿਕਾ ਜਿਸ ਦਿਨ ਥੂ-ਥੂ ਕਰ ਰਹੇ ਸਨ, ਉਨ੍ਹਾਂ ਦੇ ਉਸ ਵਿਆਹ ਪ੍ਰਤੀ ਬੜੀ ਘ੍ਰਿਣਾ ਵਿਖਾ ਰਹੇ ਸਨ, ਉਸ ਦੇ ਕੁਝ ਦਿਨਾਂ ਬਾਅਦ ਹੀ ਉਨ੍ਹਾਂ ਦੀ ਧੀ ਕਿੱਧਰੇ ਗੁੰਮ ਹੋ ਗਈ।

ਉਨ੍ਹਾਂ ਦੀ ਇਹ ਤੀਜੀ ਧੀ ਜਿਸ ਦਾ ਨਾਂ ਮੀਰਾ ਸੀ ਰੋਜ਼ ਹੀ ਰਾਤ ਵੇਲੇ ਘਰ ਦੇਰ ਨਾਲ ਆਉਂਦੀ ਸੀ। ਉਸ ਦਿਨ ਉਹ ਸਾਰੀ ਰਾਤ ਬੀਤ ਜਾਣ ਤੇ ਵੀ ਘਰ ਨਾ ਆਈ।

ਜਵਾਨ ਧੀ ਦੀ ਗੱਲ ਹੋਣ ਕਾਰਣ ਉਸ ਬਾਰੇ ਰੌਲਾ ਪਾਉਣ ਤੋਂ ਵੀ ਡਰ ਲੱਗਦਾ ਹੈ। ਲੱਭਣ ਲਈ ਨੱਸ-ਭੱਜ ਤਾਂ ਕਰਨੀ ਹੀ ਪਏਗੀ, ਨਹੀਂ ਤਾਂ ਫਿਰ ਕੀ ਕਰਨਗੇ ? ਮੋਟਰ ਗੱਡੀ, ਰੇਲਗੱਡੀ ਦੇ ਥੱਲੇ ਆ ਕੇ ਮਰ ਗਈ ਕੀ ? ਪਰੰਤੂ ਜੇ ਕੋਈ ਦੁਰਘਟਨਾ ਹੋ ਜਾਂਦੀ ਤਾਂ ਕੀ ਹੁਣ ਤਕ ਉਸ ਦੀ ਸੂਚਨਾ ਨਾ ਮਿਲ ਜਾਂਦੀ ? ਅਖ਼ਬਾਰ ਵਿਚ ਦੁਰਘਟਨਾ ਦੀ ਖ਼ਬਰ ਨਾ ਛਪਦੀ ? ਹੁਣ ਕਰਨ ਵੀ ਤਾਂ ਕੀ ਕਰਨ ? ਬੜੀ ਚਿੰਤਾ ਲੱਗ ਗਈ। ਇਸ ਸੰਬੰਧ ਵਿਚ ਪੁੱਛ-ਗਿੱਛ ਕਰਨ ਲਈ ਦੂਸਰਿਆਂ ਕੋਲ ਜਾਣ ਦੀ ਹਿੰਮਤ ਵੀ ਨਾ ਹੋਈ। ਕਾਫੀ ਅੱਗਾ-ਪਿੱਛਾ ਸੋਚਣ ਮਗਰੋਂ ਅਖ਼ੀਰ ਚੰਗੀ ਸਲਾਹ ਲਈ ਹਜਾਰਿਕਾ ਸਾਹਿਬ ਚੌਧਰੀ ਕੋਲ ਗਏ। ਇਹ ਆਦਮੀ ਘੱਟੋ-ਘੱਟ ਚੁਗਲਖ਼ੋਰ ਨਹੀਂ ਹੈ। ਸਾਡੀਆਂ ਕਮਜ਼ੋਰੀਆਂ ਜਾਣ ਕੇ ਵੀ ਇੱਧਰ-ਉਧਰ ਗੱਲਾਂ ਨਹੀਂ ਕਰੇਗਾ। ਸੰਯੋਗ ਨਾਲ ਜਦੋਂ ਉਹ ਆਪਣੀ ਧੀ ਦਾ ਦੁਖੜਾ ਲੈ ਕੇ ਚੌਧਰੀ ਕੋਲ ਗਏ, ਉਸ ਵੇਲੇ ਉੱਥੇ ਪਹਿਲਾਂ ਹੀ ਮਦਨ ਦਾਸ ਵੀ ਮੌਜੂਦ ਸੀ। ਜਿਵੇਂ ਉਸ ਨੂੰ ਪਤਾ ਲੱਗਾ ਕਿ ਮੀਰਾ ਦੇ ਗੁੰਮ ਹੋ ਜਾਣ ਕਾਰਣ ਉਹ ਪਰੇਸ਼ਾਨ ਹਨ ਤਾਂ ਉਸ ਨੇ ਕਿਹਾ, "ਮੀਰਾ ! ਮੈਂ ਤਾਂ ਕੱਲ੍ਹ ਰਾਤ ਹੀ ਉਸ ਨੂੰ ਦੇਖਿਆ ਸੀ।"

"ਕਿੱਥੇ ਭਲਾ ?"

"ਅਸੀਂ ਦੋਵੇਂ ਪਤੀ-ਪਤਨੀ ਕੱਲ੍ਹ ਰਾਤ ਥਿਏਟਰ ਵਿਚ ਨਾਟਕ ਵੇਖ ਕੇ ਵਾਪਸ ਆ ਰਹੇ ਸੀ ਤਾਂ ਉਸ ਨੂੰ ਸਾਗਰਮਲ ਨਾਂ ਦੇ ਮਾਰਵਾੜੀ ਦੇ ਪੁੱਤਰ ਦੇ ਸਕੂਟਰ 'ਤੇ ਬੈਠ ਕੇ ਜਾਂਦੇ ਹੋਏ ਦੇਖਿਆ ਸੀ। ਮੇਰਾ ਤਾਂ ਧਿਆਨ ਨਹੀਂ ਗਿਆ। ਮੀਨਾ ਨੇ ਹੀ ਦੇਖਿਆ ਤਾਂ ਮੈਨੂੰ ਦੱਸਿਆ।"

ਸਦਾਨੰਦ ਹਜਾਰਿਕਾ ਨੇ ਬੜੀ ਕ੍ਰੋਧ ਭਰੀ ਨਜ਼ਰ ਨਾਲ ਉਸ ਵੱਲ ਦੇਖ ਕੇ ਫੁੰਕਾਰਾ ਮਾਰਿਆ, "ਸਾਗਰਮਲ ਦੇ ਪੁੱਤਰ ਦੇ ਸਕੂਟਰ ਪਿੱਛੇ ਹੀ ਦੇਖਿਆ। ਤੂੰ ਜਾਣੀ ਜਾਣ ਹੈਂ ਕੀ ? ਗੌਹਾਟੀ ਦੇ ਸਾਰੇ ਮਾਰਵਾੜੀਆਂ ਦੇ ਪੁੱਤਰਾਂ ਨੂੰ ਉਨ੍ਹਾਂ ਦੇ ਨਾਵਾਂ ਨਾਲ ਚੰਗੀ ਤਰ੍ਹਾਂ ਪਛਾਣਦੇ ਹੋ ?"

"ਸਾਰਿਆਂ ਨੂੰ ਤਾਂ ਨਹੀਂ ਪਛਾਣਦਾ। ਹਾਂ, ਸਾਡੇ ਬੈਂਕ ਨਾਲ ਜਿਨ੍ਹਾਂ ਦਾ ਚੰਗਾ ਲੈਣ-ਦੇਣ ਹੈ, ਉਹ ਅਕਸਰ ਹੀ ਆਉਂਦੇ-ਜਾਂਦੇ ਹਨ, ਉਨ੍ਹਾਂ ਨੂੰ ਜ਼ਰੂਰ ਹੀ ਪਛਾਣ ਸਕਦਾ ਹਾਂ।"

ਉਸ ਦਿਨ ਮੀਨਾ ਦੇ ਦੂਸਰੀ ਜਾਤੀ ਦੇ ਮੁੰਡੇ ਨਾਲ ਵਿਆਹ ਕਰਨ ਬਾਰੇ ਹਜਾਰਿਕਾ ਨੇ ਕਿਹਾ ਸੀ ਕਿ ਜੇ ਮੇਰੀ ਧੀ ਕਿਸੇ ਦੂਸਰੇ ਜਾਤੀ ਦੇ ਮੁੰਡੇ ਨਾਲ ਵਿਆਹ ਕਰਨ ਬਾਰੇ ਸੋਚੇਗੀ ਤਾਂ ਉਸ ਦੇ ਆਪਣੇ ਹੱਥ ਨਾਲ ਟੋਟੇ-ਟੋਟੇ ਕਰਕੇ ਬ੍ਰਹਮਪੁੱਤਰ ਵਿਚ ਸੁੱਟ ਦੇਵੇਗਾ। ਵਿਆਹ ਕੀਤੇ ਬਿਨਾਂ ਕੋਈ ਕੁੜੀ ਕਿਸੇ ਨਾਲ ਸਰੀਰਕ ਸੰਬੰਧ ਸਥਾਪਿਤ ਕਰ ਲਵੇ ਤਾਂ ਸ਼ਾਇਦ ਹਜਾਰਿਕਾ ਨੂੰ ਕੋਈ ਹਰਜ਼ ਨਹੀਂ ਹੋਏਗਾ। ਇਹ ਦੇਖ ਕੇ ਚੌਧਰੀ ਸ਼ਰਮਿੰਦਾ ਹੋ ਗਏ। ਛੀ ! ਛੀ ! ਇਹ ਕਿਹੋ ਜਿਹੀ ਈਰਖਾ ਭਰੀ ਮੂਰਖਾਂ ਵਾਲੀ ਸੋਚ ਹੈ।

ਦੋ ਦਿਨ ਬਾਅਦ ਮੀਰਾ ਵਾਪਸ ਆ ਗਈ। ਬਗ਼ੈਰ ਕਿਸੇ ਸੰਕੋਚ ਦੇ, ਬਗ਼ੈਰ ਕਿਸੇ ਗੁਨਾਹ ਭਾਵ ਦੇ, ਜਿਵੇਂ ਕੁਝ ਹੋਇਆ ਹੀ ਨਹੀ ਹੁੰਦਾ। ਉਧਰ ਸਦਾਨੰਦ ਦਾ ਕ੍ਰੋਧ ਚੋਧਰੀ ਅਤੇ ਮਦਨ ਦਾਸ ਪ੍ਰਤੀ ਹੋਰ ਵੀ ਵਧ ਗਿਆ।

"ਚਾਚਾ ਜੀ !"

ਆਵਾਜ਼ ਸੁਣ ਕੇ ਫਿਰ ਉਪਰ ਵੇਖਣ ਤੇ ਚੋਧਰੀ ਹੈਰਾਨ ਰਹਿ ਗਏ। ਕਿਹੜੀ ਕੁੜੀ ਹੈ, ਜੋ ਐਨੀ ਰਾਤ ਵੇਲੇ ਬੁਲਾ ਰਹੀ ਹੈ ? ਉਥੋਂ ਹੀ ਪੁੱਛਿਆ :

"ਕਿਹੜਾ ਭਈ ?"

"ਮੈਂ ਹਾਂ, ਮੀਰਾ।"

"ਚੋਧਰੀ ਨੇ ਬੂਹਾ ਖੋਲ੍ਹ ਕੇ ਦੇਖਿਆ — ਇਹ ਤਾਂ ਸਦਾਨੰਦ ਦੀ ਧੀ ਮੀਰਾ ਹੈ ਅਤੇ ਉਸ ਨਾਲ ਇਕ ਬਹੁਤ ਹੀ ਬਜ਼ੁਰਗ ਆਦਮੀ ਹੈ ਜੋ ਚਲ ਫਿਰ ਸਕਣ ਵਿਚ ਵੀ ਅਸਮਰਥ ਹੈ।

"ਕੀ ਗੱਲ ਹੈ, ਧੀਏ ?"

"ਚਾਚਾ ਜੀ, ਇਹ ਸਾਡੇ ਬਾਬਾ ਹਨ, ਮੇਰੇ ਪਿਤਾ ਜੀ ਦੇ ਪਿਤਾ ਜੀ। ਇਨ੍ਹਾਂ ਨੂੰ ਅੱਜ ਰਾਤ ਆਪਣੇ ਘਰ ਰਹਿਣ ਦਿਓ। ਮੈਂ ਕੱਲ੍ਹ ਸਵੇਰੇ ਸਰਘੀ ਵੇਲੇ ਹੀ ਆ ਕੇ ਇਨ੍ਹਾਂ ਨੂੰ ਲੈ ਜਾਵਾਂਗੀ।"

ਇਹ ਦੇਖ, ਸੁਣ ਕੇ ਚੋਧਰੀ ਦੇ ਮਨ ਵਿਚ ਕਈ ਸਵਾਲ ਉੱਠ ਖੜੇ ਹੋਏ। ਪਰ ਉਨ੍ਹਾਂ ਨੇ ਕੁਝ ਵੀ ਨਾ ਪੁੱਛਿਆ। ਪੁੱਛ-ਗਿੱਛ ਤੋਂ ਲਾਭ ਵੀ ਕੀ ? ਉਨ੍ਹਾਂ ਨੇ ਸੰਖੇਪ ਵਿਚ ਕਿਹਾ, "ਕੋਈ ਫ਼ਿਕਰ ਨਾ ਕਰ। ਸਾਰਾ ਪ੍ਰਬੰਧ ਹੋ ਜਾਏਗਾ। ਪਰ ਐਨੀ ਰਾਤ ਗਏ ਤੂੰ ਭਲਾ ਕਿੱਥੇ ਜਾਏਂਗੀ ? ਇਸ ਹਨੇਰੀ ਰਾਤ ਵਿਚ।"

"ਮੇਰਾ ਫ਼ਿਕਰ ਨਾ ਕਰੋ। ਮੈਂ ਬੜੇ ਆਰਾਮ ਨਾਲ ਚਲੀ ਜਾਵਾਂਗੀ। ਮੈਨੂੰ ਤਾਂ ਰੋਜ਼ ਦਾ ਹੀ ਅਭਿਆਸ ਹੈ।" ਮੀਰਾ ਨੇ ਬੜੀ ਸਹਿਜਤਾ ਨਾਲ ਉੱਤਰ ਦਿੱਤਾ।

ਭ੍ਰਿਗਪਤੀ ਹਜਾਰਿਕਾ ਜੀ ਨੱਬੇ ਵਰ੍ਹੇ ਦੀ ਵਡੇਰੀ ਉਮਰ ਦੇ ਹਨ। ਉਹ ਜੀਵਨ ਦੇ ਲੰਬੇ ਸਮੇਂ ਤਕ ਆਪਣੇ ਪਿੰਡ ਵਿਚ ਹੀ ਆਪਣੇ ਵੱਡੇ ਪੁੱਤਰ ਕੋਲ ਰਹੇ। ਪਰ ਹੁਣ ਅਚਾਨਕ ਹੀ ਇਕੱਲੇ ਬੱਸ ਰਾਹੀ ਸਦਾਨੰਦ ਹਜਾਰਿਕਾ ਦੇ ਘਰ ਆ ਪਹੁੰਚੇ। ਉਨ੍ਹਾਂ ਨੂੰ ਦੇਖਦੇ ਹੀ ਸਦਾਨੰਦ ਹਜਾਰਿਕਾ ਅਤੇ ਉਨ੍ਹਾਂ ਦੀ ਵਹੁਟੀ ਨੂੰ ਗੁੱਸਾ ਆ ਗਿਆ। ਹਜਾਰਿਕਾ ਦੀ ਵਹੁਟੀ ਤਾਂ ਕਈ ਤਰ੍ਹਾਂ ਦੀਆਂ ਚਿੰਤਾਵਾਂ ਨਾਲ ਭਰ ਗਈ। ਜੇ ਇਹ ਬੁੱਢਾ ਇੱਥੇ ਹੀ ਰਹਿ ਗਿਆ ਤਾਂ ਜ਼ਰੂਰ ਹੀ ਬਿਸਤਰਾ ਗੰਦਾ ਕਰੇਗਾ, ਜਿਸ ਨੂੰ ਸਾਫ਼ ਕਰਨਾ ਹੀ ਪਵੇਗਾ। ਪਤਾ ਨਹੀ ਕਿੱਥੋਂ ਗਲੇ 'ਚ ਫੰਦਾ ਪਾਉਣ ਵਾਲਾ ਪਾਪੀ ਆ ਗਿਆ। ਇਹ ਡਰ ਹਜਾਰਿਕਾ ਦੇ ਮਨ ਵਿਚ ਵੀ ਬੈਠ ਗਿਆ। ਜੇ ਇਹ ਇੱਥੇ ਟਿਕ ਗਏ ਤਾਂ ਬਿਮਾਰ ਵੀ ਹੋ ਸਕਦੇ ਹਨ। ਇੱਥੋਂ ਤਕ ਕਿ ਉਨ੍ਹਾਂ ਦੀ ਮੌਤ ਵੀ ਹੋ ਸਕਦੀ ਹੈ। ਹੁਣ ਸਾਰਾ ਝੰਜਟ ਤਾਂ ਉਨ੍ਹਾਂ ਦੇ ਸਿਰ ਆ ਪਿਆ।

ਸ਼ਾਮ ਤੋਂ ਹੀ ਪਤੀ-ਪਤਨੀ ਦੋਵੇਂ ਬੁੱਢੇ ਉੱਤੇ ਲਗਾਤਾਰ ਇਲਜ਼ਾਮ ਲਗਾਈ ਜਾ ਰਹੇ ਸਨ — ਬੁੱਢੇ ਨੇ ਸਦਾਨੰਦ ਹਜਾਰਿਕਾ ਲਈ ਕੀਤਾ ਹੀ ਕੀ ਹੈ ? ਕੁਝ ਵੀ ਨਹੀ ਕੀਤਾ। ਜਦੋਂ ਉਹ ਮਕਾਨ ਬਣਵਾ ਰਹੇ ਸਨ, ਕਿੰਨਾ ਕਿਹਾ ਪਰ ਬੁੱਢੇ ਨੇ ਥੋੜ੍ਹੇ ਰੁਪਏ

ਵੀ ਨਹੀਂ ਦਿੱਤੇ। ਜੇ ਇਹ ਚਾਹੁੰਦੇ ਤਾਂ ਕੀ ਪੰਜ ਹਜ਼ਾਰ ਵੀ ਨਹੀਂ ਦੇ ਸਕਦੇ ਸਨ ? ਕੀ ਬੁੱਢੇ ਕੋਲ ਰੁਪਏ ਨਹੀਂ ਹਨ ? ਐਨੇ ਵਰ੍ਹਿਆਂ ਤਕ ਚੌਲ, ਸਣ, ਪਟਸਨ ਵੇਚ ਕੇ ਜਿਹੜੇ ਰੁਪਏ ਜਮ੍ਹਾ ਕੀਤੇ, ਉਹ ਕਿਥੇ ਗਏ ? ਖੇਤੀ ਦੀ ਥੋੜ੍ਹੀ ਜਿਹੀ ਜ਼ਮੀਨ ਵੇਚ ਕੇ ਕੀ ਪੰਜ ਹਜ਼ਾਰ ਰੁਪਏ ਨਹੀਂ ਦੇ ਸਕਦੇ ਸਨ। ਸਾਰਾ ਜੀਵਨ ਰੁਪਏ ਜੋੜਦੇ ਰਹੇ, ਕੀ ਕੀਤਾ ਉਨ੍ਹਾਂ ਰੁਪਿਆਂ ਦਾ ? ਮਰ ਜਾਣ ਤੋਂ ਬਾਅਦ ਛਾਤੀ 'ਤੇ ਰੱਖ ਕੇ ਨਾਲ ਲੈ ਜਾਣਗੇ ਕੀ ? ਇਕ ਦਿਨ ਤਾਂ ਬੁੱਢੇ ਨੇ ਮਰਨਾ ਹੀ ਹੈ। ਜਿਸ ਦਿਨ ਬੁੱਢੇ ਦੀਆਂ ਅੱਖਾਂ ਬੰਦ ਹੋ ਗਈਆਂ ਸਾਰਾ ਰੁਪਿਆ-ਪੈਸਾ, ਧਨ-ਦੌਲਤ ਤਾਂ ਦੂਸਰੇ ਲੋਕ ਲੈ ਜਾਣਗੇ। ਫਿਰ ਇਨ੍ਹਾਂ ਨੂੰ ਸਾਡੇ ਕੋਲ ਆਉਣ ਦੀ ਕੀ ਲੋੜ ਪਈ ਸੀ ? ਹੁਣ ਇਸ ਵੇਲੇ ਬੁੱਢੇ ਦੇ ਪੈਰੀਂ ਪੈ ਕੇ ਕੌਣ ਉਸ ਨੂੰ ਬੁਲਾਉਣ ਗਿਆ ਸੀ ਤੇ ਬੁਲਾ ਲਿਆਇਆ ? ਬੁਢਾਪੇ ਵਿਚ ਪੁੱਤਰ ਪ੍ਰਤੀ ਪਿਆਰ ਉਮਡ ਆਇਆ ਹੈ ? ਪੋਤਰਾ-ਪੋਤਰੀ ਨੂੰ ਦੇਖੇ ਬਿਨਾਂ ਰਹਿ ਨਹੀਂ ਸੀ ਸਕਦਾ ? ਵਾਹ ਭਈ ਵਾਹ, ਕਿੰਨਾ ਅਨੂਠਾ ਪਿਆਰ ਹੈ। ਉਸ ਵੇਲੇ ਹਜਾਰਿਕਾ ਦੇ ਆਪਣੇ ਇਸ ਘਰ ਵਿਚ ਭਾਂਡੇ ਜ਼ਿਆਦਾ ਨਹੀਂ। ਏਨੀ ਕਮੀ ਸੀ ਕਿ ਗੁਜ਼ਾਰਾ ਕਰਨਾ ਹੀ ਮੁਸ਼ਕਲ ਸੀ। ਕਿੰਨੀਆਂ ਪਰੇਸ਼ਾਨੀਆਂ ਵਿਚ ਕੰਮ ਚਲਾ ਰਹੇ ਸਨ। ਜਦੋਂ ਘਰ ਜਾ ਕੇ ਥੋੜ੍ਹੇ ਭਾਂਡੇ ਆਪਣੇ ਕੋਲ ਲਿਆਉਣ ਦੀ ਗੱਲ ਕੀਤੀ ਤਾਂ ਬੁੱਢੇ ਨੇ ਬੜਾ ਰੋਸ ਕੀਤਾ ਤੇ ਕਿਹਾ, "ਆਪਣੇ ਘਰ ਦੇ ਥੋੜ੍ਹੇ ਜਿਹੇ ਭਾਂਡਿਆਂ ਨੂੰ ਲੈ ਕੇ ਕਿਉਂ ਝਗੜਾ ਕਰ ਰਹੇ ਹੋ ?" ਤੇ ਹੁਣ ਉਸੇ ਪੁੱਤਰ ਕੋਲ ਆ ਧਮਕੇ ਹਨ। ਪੁੱਤਰ ਪ੍ਰਤੀ ਐਨਾ ਪਿਆਰ ਉਮਡ ਆਇਆ ਕਿ ਉਸ ਬਗ਼ੈਰ ਰਹਿ ਨਾ ਹੋਇਆ। ਪਿਆਰ ਨੇ ਐਨਾ ਉਬਾਲ ਖਾਧਾ।

ਹੁਣ ਇਹ ਝੰਜਟ ਵੇਖੋ। ਇੱਥੇ ਚੌਲ ਚੰਗੇ ਨਹੀਂ ਹੁੰਦੇ, ਜਿਸ ਕਾਰਣ ਬੁੱਢੇ ਨੂੰ ਭਾਤ ਖਾਣ ਵਿਚ ਪਰੇਸ਼ਾਨੀ ਹੁੰਦੀ ਹੈ। ਸ਼ਹਿਰ-ਬਾਜ਼ਾਰ ਵਾਲੀ ਥਾਂ ਹੈ। ਹੁਣ ਇਨ੍ਹਾਂ ਲਈ ਵਧੀਆ ਬਰੀਕ ਖੁਸ਼ਬੂਦਾਰ ਜਿਹੇ ਚੌਲ ਲੱਭਣ ਕੋਈ ਕਿੱਥੇ ਜਾਵੇ ? ਜਦ ਕਿ ਪਿੰਡ ਵਾਲੇ ਘਰ ਤਾ ਤਰ੍ਹਾਂ-ਤਰ੍ਹਾਂ ਦੇ ਚੌਲ ਹੁੰਦੇ ਹਨ। ਸਮੇਂ-ਸਮੇਂ ਉਸ ਵਿਚੋਂ ਥੋੜ੍ਹੇ ਜਿਹੇ ਚੌਲ ਵੀ ਤਾਂ ਭੇਜ ਸਕਦੇ ਸਨ। ਉਨ੍ਹਾ ਗੱਲਾਂ ਬਾਰੇ ਤਾਂ ਕੋਈ ਸੋਚਦਾ ਨਹੀਂ। ਹਜਾਰਿਕਾ ਦਾ ਕੰਮ ਕਿਵੇਂ ਚਲੇ ? ਹੁਣ ਕੋਈ ਨੌਕਰੀ-ਧੰਦਾ ਤਾਂ ਰਿਹਾ ਨਹੀਂ। ਨੌਕਰੀ ਤੋਂ ਛੁੱਟੀ ਪਾ ਚੁੱਕੇ ਹਨ। ਬੁੱਢੇ ਹੋ ਜਾਣ ਤੇ ਕੀ ਆਦਮੀ ਦੀ ਮੱਤ ਵੀ ਮਾਰੀ ਜਾਂਦੀ ਹੈ ?

ਸੁਣਦੇ-ਸੁਣਦੇ ਵਿਚਾਰੇ ਬੁੱਢੇ ਭ੍ਰਿਗਪਤੀ ਹਜਾਰਿਕਾ ਦੀ ਸਹਿਣ-ਸ਼ਕਤੀ ਜਵਾਬ ਦੇ ਗਈ। ਹੁਣ ਕੁਝ ਵੀ ਸਹਿਣ ਦੀ ਹਿੰਮਤ ਬਾਕੀ ਨਹੀਂ ਰਹੀ। ਉਹ ਇਕਦਮ ਖੜੇ ਹੋ ਗਏ ਤੇ ਕਿਹਾ, "ਰਹਿਣ ਦੇ। ਹੁਣ ਥੱਕ ਗਿਆ ਹੋਏਗਾ ਐਨਾ ਬੋਲਦੇ ਹੋਏ ? ਮੈਂ ਤੁਹਾਡੇ ਲੋਕਾਂ ਦੇ ਘਰ ਰਹਾਂਗਾ ਹੀ ਨਹੀਂ।" ਐਨਾ ਕਹਿ ਕੇ ਸਚਮੁੱਚ ਹੀ ਬੁੱਢਾ ਉਨ੍ਹਾਂ ਦੇ ਘਰੋਂ ਨਿਕਲ ਆਇਆ ਤੇ ਜਿਵੇਂ-ਕਿਵੇਂ ਲੜਖੜਾਉਂਦੇ ਹੋਏ ਸੜਕ 'ਤੇ ਆ ਗਿਆ।

ਸਦਾਨੰਦ ਹਜਾਰਿਕਾ ਦੀ ਵਹੁਟੀ ਨੇ ਖਿਝ ਕੇ ਕਿਹਾ, "ਬੈਠੇ-ਬੈਠੇ ਦੇਖ ਕੀ ਰਹੇ ਹੋ ? ਜਾਓ ਤੇ ਹੱਥ-ਪੈਰ ਜੋੜ ਕੇ ਬੁੱਢੇ ਨੂੰ ਵਾਪਸ ਲੈ ਆਓ। ਅਜਿਹੀ ਬਿਰਧ ਅਵਸਥਾ, ਕਿਧਰੇ ਕੁਝ ਹੋ ਗਿਆ ਤਾਂ ਮੁਹੱਲੇ ਦੇ ਲੋਕ ਸਾਨੂੰ ਹੀ ਦੋਸ਼ ਦੇਣਗੇ। ਬੁੱਢੇ ਦਾ ਗੁੱਸਾ ਵੀ ਘੱਟ ਨਹੀਂ। ਬਾਪ ਰੇ ਬਾਪ, ਛੱਡੋ ਵੀ। ਮੁਹੱਲੇ ਦੇ ਆਦਮੀਆਂ ਦੀ ਕੌਣ ਪ੍ਰਵਾਹ ਕਰਦਾ ਹੈ। ਥੋੜ੍ਹੀ ਦੇਰ ਬਾਅਦ ਆਪਣੇ ਆਪ ਹੀ ਆ ਜਾਏਗਾ। ਐਨੀ ਰਾਤ ਗਏ

ਜਾਏਗਾ ਵੀ ਕਿੱਥੇ ?"

ਜਦੋਂ ਕਾਫੀ ਦੇਰ ਹੋ ਗਈ, ਸਦਾਨੰਦ ਹਜਾਰਿਕਾ ਦਾ ਗੁੱਸਾ ਕੁਝ ਮੱਠਾ ਹੋਇਆ। ਆਪਣੇ ਪਿਤਾ ਨੂੰ ਘਰ ਵਾਪਸ ਨਾ ਆਉਂਦੇ ਵੇਖ ਕੁਝ ਚਿੰਤਾ ਵੀ ਵਧ ਗਈ। ਮਨ ਹੀ ਮਨ ਬੇਚੈਨੀ ਹੋਣ ਲੱਗੀ। 'ਇਸ ਹਨੇਰੀ ਰਾਤ ਵਿਚ ਬੁੱਢਾ ਗਿਆ ਕਿੱਥੇ ?' ਹੱਥ ਵਿਚ ਟਾਰਚ ਲੈ ਕੇ ਉਹ ਆਪਣੇ ਪਿਤਾ ਨੂੰ ਲੱਭਣ ਤੁਰ ਪਿਆ। ਲੱਭਦੇ-ਲੱਭਦੇ ਅੱਗੇ ਜਾ ਹੀ ਰਹੇ ਸਨ ਕਿ ਸਾਮ੍ਹਣਿਓਂ ਮੀਰਾ ਨੂੰ ਆਉਂਦੇ ਵੇਖ ਕੇ ਪੁੱਛਿਆ, "ਐਨੀ ਰਾਤ ਬਾਅਦ ਤੂੰ ਕਿੱਥੋਂ ਆ ਰਹੀ ਹੈਂ ?" ਮੀਰਾ ਨੇ ਉਨ੍ਹਾਂ ਦੇ ਇਸ ਪ੍ਰਸ਼ਨ ਦਾ ਜਵਾਬ ਨਾ ਦੇ ਕੇ ਸਗੋਂ ਉਨ੍ਹਾਂ ਤੋਂ ਪੁੱਛਿਆ, "ਐਨੀ ਰਾਤ ਵੇਲੇ ਤੁਸੀਂ ਕਿੱਥੇ ਜਾ ਰਹੇ ਹੋ ?"

"ਕੁਝ ਨਾ ਪੁੱਛ ਬੜੀ ਪਰੇਸ਼ਾਨੀ ਵਾਲੀ ਗੱਲ ਹੈ। ਤੇਰੇ ਬਾਬਾ ਗੁੱਸੇ ਵਿਚ ਆ ਕੇ ਘਰੋਂ ਬਾਹਰ ਨਿਕਲ ਗਏ। ਬੜੀ ਚਿੰਤਾ ਹੋ ਰਹੀ ਹੈ। ਆਖਿਰ ਗਏ ਤਾਂ ਗਏ ਕਿੱਥੇ ? ਹੁਣ ਬੁਢਾਪੇ ਵਿਚ ਉਨ੍ਹਾਂ ਦਾ ਇਹ ਕਾਰਾ ਦੇਖੋ। ਕਿੰਨਾ ਵੱਡਾ ਸੰਕਟ ਖੜਾ ਕਰ ਦਿੱਤਾ ਮੇਰੇ ਲਈ।"

"ਚੰਗਾ, ਇਹ ਗੱਲ ਹੈ ? ਫਿਰ ਤੁਸੀ ਕੋਈ ਚਿੰਤਾ ਨਾ ਕਰੋ। ਉਹ ਉੱਪਰ ਤਿਮੁਹਾਨੀ ਵੱਲ ਜਾ ਰਹੇ ਸਨ। ਮੈਨੂੰ ਮਿਲ ਗਏ ਤਾਂ ਮੈਂ ਉਨ੍ਹਾਂ ਨੂੰ ਚੌਧਰੀ ਚਾਚਾ ਦੇ ਘਰ ਜਾ ਕੇ ਅਰਾਮ ਨਾਲ ਠਹਿਰਾ ਦਿੱਤਾ ਹੈ। ਕੱਲ੍ਹ ਸਵੇਰੇ ਹੀ ਉਨ੍ਹਾਂ ਦਾ ਟਿਕਟ ਕਟਾ ਕੇ ਉਨ੍ਹਾਂ ਦੇ ਪਿੰਡ ਜਾਣ ਵਾਲੀ ਬੱਸ 'ਤੇ ਚੜ੍ਹਾ ਦੇਵਾਂਗੀ। ਜੇ ਲੋੜ ਪਈ ਤਾਂ ਮੈਂ ਹੀ ਉਨ੍ਹਾਂ ਨਾਲ ਪਿੰਡ ਜਾ ਕੇ ਉਨ੍ਹਾਂ ਨੂੰ ਛੱਡ ਆਵਾਂਗੀ।"

ਇਸ ਸਾਰੇ ਕਾਰਨਾਮੇ ਵਿਚ ਭੂਦੇਵ ਚੌਧਰੀ ਦਾ ਕੋਈ ਦੋਸ਼ ਨਹੀਂ। ਮੀਰਾ ਨੇ ਆਪ ਫ਼ੈਸਲਾ ਕਰਕੇ ਆਪਣੇ ਬਾਬਾ ਨੂੰ ਚੌਧਰੀ ਦੇ ਘਰ ਪਹੁੰਚਾ ਦਿੱਤਾ ਸੀ। ਪਰ ਇਸ ਘਟਨਾ ਮਗਰੋਂ ਸਦਾਨੰਦ ਹਜਾਰਿਕਾ ਦਾ ਗੁੱਸਾ ਚੌਧਰੀ ਪ੍ਰਤੀ ਹੋਰ ਵੀ ਵੱਧ ਗਿਆ।

## 21

ਰਾਤ ਨੂੰ ਸੌਣ ਤੋਂ ਪਹਿਲਾਂ ਭੂਦੇਵ ਚੌਧਰੀ ਆਪਣੇ ਪਲੰਘ ਕੋਲ ਪਈ ਅਰਾਮ-ਕੁਰਸੀ 'ਤੇ ਬੈਠ ਕੇ ਇਕ ਪਤ੍ਰਿਕਾ ਪੜ੍ਹ ਰਹੇ ਸਨ। ਅੱਜ ਕੁਝ ਮੱਛਰ ਵੀ ਵੱਧ ਲੜ ਰਹੇ ਸਨ। ਉਨ੍ਹਾਂ ਨੇ ਪਿੱਠ ਵੱਲ ਮੁੜ ਕੇ ਮੱਛਰ ਮਾਰਨ ਲਈ ਸੱਜੇ ਹੱਥ ਨਾਲ ਖੱਬੇ ਪੈਰ 'ਤੇ ਜ਼ੋਰ ਨਾਲ ਮਾਰਿਆ ਤਾਂ ਇਕਦਮ ਪਿੱਠ ਦੇ ਖੱਬੇ ਪਾਸੇ ਇਕ ਤੇਜ਼ ਪੀੜ ਮਹਿਸੂਸ ਹੋਈ। ਇਹ ਪੀੜ ਏਨੀ ਅਸਹਿ ਹੋ ਗਈ ਜਿਵੇਂ ਉਨ੍ਹਾਂ ਨੂੰ ਕੁਝ ਹੋ ਹੀ ਗਿਆ। ਹਾਲਤ ਅਜਿਹੀ ਹੋ ਗਈ ਜਿਵੇਂ ਉਨ੍ਹਾਂ ਦੀ ਸਾਰੀ ਚੇਤਨਾ ਹੀ ਗੁੰਮ ਹੁੰਦੀ ਜਾ ਰਹੀ ਸੀ। ਕੋਈ ਹੋਸ਼ ਨਾ ਰਹੀ। ਕਿਸੇ ਚੀਜ਼ ਤੇ ਆਪਣੀ ਨਜ਼ਰ ਟਿਕਾ ਕੇ ਰੱਖ ਨਹੀ ਸਕੇ। ਪਿੱਠ ਤੋਂ ਵਧਦਾ ਦਰਦ, ਭਿਆਨਕ ਰੂਪ ਵਿਚ ਖੱਬੇ ਹੱਥ ਤੋਂ ਵਧਦਾ ਹੋਇਆ ਸਰੀਰ ਦੇ ਹੇਠਲੇ ਅੰਗਾਂ ਵੱਲ ਵਧਣ ਲੱਗ ਪਿਆ। ਹੁਣ ਉਨ੍ਹਾਂ ਦਾ ਆਪਣਾ ਹੀ ਹੱਥ ਉਨ੍ਹਾਂ ਦੇ ਆਪਣੇ ਹੀ ਵੱਸ ਵਿਚ ਨਾ ਰਿਹਾ। ਬੇਜਾਨ ਜਿਹਾ ਲਟਕਣ ਲੱਗ ਪਿਆ। ਕਿਸੇ ਤਰ੍ਹਾਂ ਉਹ

ਅਰਾਮ-ਕੁਰਸੀ ਤੋਂ ਉੱਠੇ ਤੇ ਟੇਢੇ-ਮੇਢੇ ਹੋ ਕੇ ਕੁਬੜੇ ਵਾਂਗ ਬਿਸਤਰੇ ਉੱਤੇ ਮੂਧੇ ਮੂੰਹ ਪੈ ਗਏ। ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਆਪਣੇ ਬਿਸਤਰੇ ਤਕ ਵੀ ਨਹੀਂ ਪਹੁੰਚ ਸਕਣਗੇ। ਮੱਛਰਦਾਨੀ ਵੀ ਨਾ ਲਾ ਸਕੇ। ਕਮਰੇ ਦੀ ਬੱਤੀ ਜਗ ਰਹੀ ਸੀ ਤੇ ਜਗਦੀ ਹੀ ਰਹਿ ਗਈ। ਜ਼ਰਾ ਵੀ ਹਿਲਣ-ਜੁਲਣ ਦੀ ਤਾਕਤ ਨਾ ਰਹੀ। ਮੂਧੇ ਮੂੰਹ ਹੀ ਬਿਸਤਰੇ 'ਤੇ ਪਏ ਰਹੇ। ਪੰਦਰਾਂ-ਵੀਹ ਮਿੰਟਾਂ ਬਾਅਦ ਦਰਦ ਹੌਲੀ-ਹੌਲੀ ਘੱਟ ਹੋਣ ਲੱਗ ਪਿਆ। ਖੱਬੇ ਹੱਥ ਵਿਚੋਂ ਅਜੇ ਵੀ ਚਿਣਗਾਂ ਨਿਕਲ ਰਹੀਆਂ ਸਨ। ਫਿਰ ਦਰਦ ਇਕਦਮ ਹੀ ਖ਼ਤਮ ਹੋ ਗਿਆ। ਚੌਧਰੀ ਨੂੰ ਫ਼ਿਕਰ ਲੱਗ ਗਿਆ। ਕਿਤੇ ਦਿਲ ਦਾ ਦੌਰਾ 'ਤਾਂ ਨਹੀਂ ਪੈ ਗਿਆ ? ਹੁਣ ਤਾਂ ਰਮੇਸ਼ ਨੂੰ ਇਤਲਾਹ ਭੇਜਣੀ ਪਵੇਗੀ।

ਪਰ ਦੂਜੇ ਦਿਨ ਜਦੋਂ ਉੱਠੇ ਤਾਂ ਆਪਣਾ ਵਿਚਾਰ ਬਦਲ ਦਿੱਤਾ। ਕੁਝ ਵੀ ਤਾਂ ਨਹੀਂ ਹੋਇਆ ਸੀ। ਫਿਰ ਕਿਸੇ ਨੂੰ ਕੋਈ ਖ਼ਬਰ ਭੇਜਣ ਦੀ ਕੀ ਲੋੜ ਹੈ ? ਐਵੇਂ ਹੀ ਸਾਰਿਆਂ ਨੂੰ ਪਰੇਸ਼ਾਨ ਕਰਨਾ ਠੀਕ ਨਹੀਂ ?

ਚੌਧਰੀ ਦੀ ਸਿਹਤ ਠੀਕ ਨਹੀਂ ਸੀ, ਕਾਫੀ ਖ਼ਰਾਬ ਸੀ। ਨਪਿੰਦਰ ਦਾਸ ਦੇ ਘਰੋਂ ਵਾਪਸ ਆਉਂਦਿਆਂ ਵੀ ਰਾਤ ਜ਼ਿਆਦਾ ਹੋ ਗਈ। ਪਰੇਸ਼ਾਨੀ ਇਹ ਕਿ ਰਾਹ ਵਿਚ ਮੀਂਹ ਪੈਣ ਕਾਰਣ ਥੋੜ੍ਹਾ ਭਿੱਜ ਵੀ ਗਏ। ਰਾਤ ਨੂੰ ਸਾਢੇ ਅੱਠ ਵਜੇ ਨਰਪੇਨ ਦਾਸ ਦੀ ਪੋਤਰੀ ਉਨ੍ਹਾਂ ਨੂੰ ਬੁਲਾ ਕੇ ਲੈ ਗਈ ਸੀ। ਐਨੀ ਰਾਤ ਗਏ ਇਕ ਛੋਟੀ ਕੁੜੀ ਨੂੰ ਮੀਂਹ ਵਿਚ ਭਿੱਜਦੇ ਹੋਏ ਆਪਣੇ ਘਰ ਆਉਂਦਾ ਵੇਖ ਉਹ ਕੁਝ ਜ਼ਿਆਦਾ ਹੀ ਘਬਰਾ ਗਏ। ਉਨ੍ਹਾਂ ਦੇ ਘਰ ਮੇਟਾਸਿਨ ਗੋਲੀ ਸੀ। ਉਸੇ ਵਿਚੋਂ ਕੁਝ ਲੈ ਕੇ ਛੇਤੀ ਨਾਲ ਭੱਜਦੇ ਹੋਏ ਉਸ ਛੋਟੀ ਕੁੜੀ ਨਾਲ ਬਾਹਰ ਨਿਕਲ ਗਏ ਸਨ।

ਗੋਹਾਟੀ ਦੇ ਨੇੜੇ ਦੇ ਉਪਨਗਰ ਦੇ ਇਸ ਪੌਡੂ ਇਲਾਕੇ ਵਿਚ ਵਸੇ ਸ਼ਾਂਤੀਨਗਰ ਵਿਚ ਕੋਠੀ-ਬੰਗਲਾ ਆਦਿ ਬਣਵਾ ਕੇ ਵਸਣ ਵਾਲੇ ਲੋਕਾਂ ਵਿਚ ਜ਼ਿਆਦਾ ਗਿਣਤੀ ਉਨ੍ਹਾ ਲੋਕਾਂ ਦੀ ਹੈ ਜੋ ਕਿਸੇ ਨਾ ਕਿਸੇ ਨੌਕਰੀ ਤੋਂ ਸੇਵਾ-ਮੁਕਤ ਹੋ ਚੁੱਕੇ ਹਨ। ਇਸ ਨਵੀ ਨਗਰੀ ਵਿਚ ਹਰ ਤਰ੍ਹਾਂ ਦੀਆਂ ਨਾਗਰਿਕ ਸਹੂਲਤਾਂ ਪ੍ਰਾਪਤ ਹੋ ਗਈਆਂ ਹਨ, ਪਰੰਤੂ ਬਿਮਾਰ ਪੈਣ ਤੇ ਬੜੀ ਪਰੇਸ਼ਾਨੀ ਹੋ ਜਾਂਦੀ ਹੈ। ਰਾਤ-ਬਰਾਤੇ ਜੇ ਕਿਸੇ ਨੂੰ ਕੁਝ ਹੋ ਜਾਏ ਤਾਂ ਸਚਮੁੱਚ ਹੀ ਬੜੀ ਮੁਸ਼ਕਲ ਹੋ ਜਾਂਦੀ ਹੈ। ਏਨੇ ਸਾਰੇ ਸੇਵਾ-ਮੁਕਤ ਲੋਕ ਇੱਥੇ ਆ ਕੇ ਇਕੱਠੇ ਵਸੇ ਹਨ, ਪਰ ਉਨ੍ਹਾਂ ਵਿਚ ਕੋਈ ਵੀ ਵੈਦ/ਡਾਕਟਰ ਨਹੀਂ। ਕੋਈ ਡਾਕਟਰ ਸੇਵਾ-ਮੁਕਤ ਹੋ ਕੇ ਇੱਥੇ ਆ ਕੇ ਕਿਉਂ ਨਹੀਂ ਵਸਿਆ ?"

ਅਧਿਕਾਰੀ ਜੀ ਨੇ ਸਮਝਾਇਆ, "ਅਰੇ ਭਾਈ ! ਡਾਕਟਰ/ਵੈਦ ਵੀ ਕੀ ਕਦੀ ਛੁੱਟੀ ਲੈਂਦੇ ਹਨ ? ਜੇ ਕਹੋ ਕਿ ਜੋ ਨਿੱਜੀ ਚਿਕਿਤਸਕ ਸੇਵਾ ਕਰਦੇ ਹਨ ਉਨ੍ਹਾਂ ਦੀ ਗੱਲ ਛੱਡੋ, ਜਿਹੜੇ ਸਰਕਾਰੀ-ਗੈਰਸਰਕਾਰੀ ਨੌਕਰੀ ਕਰਦੇ ਹਨ ਕੀ ਉਹ ਵੀ ਸੇਵਾ-ਮੁਕਤ ਨਹੀਂ ਹੋਣਗੇ ? ਉਨ੍ਹਾਂ ਦਾ ਕਹਿਣਾ ਹੈ ਕਿ ਉਨ੍ਹਾਂ ਦੀ ਨੌਕਰੀ ਤਾਂ ਉਨ੍ਹਾਂ ਦਾ ਅੰਸ਼ਕਾਲੀ ਕੰਮ ਹੈ। ਅਸਲੀ ਕੰਮ ਤਾਂ ਰਹਿ ਹੀ ਜਾਂਦਾ ਹੈ, ਜੋ ਉਹ ਚੋਰੀ-ਛੁਪੇ ਜਾਂ ਖੁੱਲ੍ਹ ਕੇ ਵੀ ਨਿੱਜੀ ਤੌਰ ਤੇ ਕਰਦੇ ਹਨ।

ਨਪਿੰਦਰ ਦਾਸ ਦਾ ਵੱਡਾ ਪੁੱਤਰ ਸੁਬੋਧ ਅਰੁਨਾਚਲ ਪ੍ਰਦੇਸ਼ ਵਿਚ ਨੌਕਰੀ ਕਰਦਾ ਹੈ। ਆਪਣੇ ਪੁੱਤਰਾਂ-ਧੀਆਂ ਨੂੰ ਆਪਣੇ ਪਿਤਾ ਜੀ ਕੋਲ ਹੀ ਰਹਿਣ ਦਿੱਤਾ ਹੈ। ਨਪਿੰਦਰ

ਦਾ ਪੋਤਰਾ ਸੰਤੂ ਰੋਜ਼ ਸ਼ਾਮ ਨੂੰ ਪੜ੍ਹਨ ਵਿਚ ਰੁਝਿਆ ਰਹਿੰਦਾ ਹੈ ਪਰ ਉਸ ਦਿਨ ਸ਼ਾਮ ਵੇਲੇ ਹੱਥ ਵਿਚ ਕਿਤਾਬ ਲੈ ਕੇ ਪੜ੍ਹਨਾ ਛੱਡ ਚੁੱਪਚਾਪ ਬਿਸਤਰੇ 'ਤੇ ਸੌਂ ਰਿਹਾ ਸੀ। ਉਸ ਨੂੰ ਉਸ ਹਾਲਤ ਵਿਚ ਪਿਆ ਦੇਖ ਨੇ ਉਸ ਦੀ ਮਾਂ ਨੇ ਪੁੱਛਿਆ, "ਹੁਣ ਤੋਂ ਹੀ ਸੌਣ ਲੱਗ ਪਿਆ, ਹੱਥ-ਪੈਰ ਵੀ ਧੋਤੇ ਹਨ ਕਿ ਨਹੀ ?"

"ਧੋ ਲਵਾਂਗਾ।"

ਕੁਝ ਦੇਰ ਬਾਅਦ ਮਾਂ ਫਿਰ ਉੱਪਰ ਆਈ ਤਾਂ ਵੇਖਿਆ ਕਿ ਸੰਤੂ ਉਸੇ ਹਾਲਤ ਵਿਚ ਅਜੇ ਵੀ ਪਿਆ ਹੈ।

"ਕੀ ਹੋਇਆ ? ਇਸ ਤਰ੍ਹਾਂ ਕਿਉਂ ਸੁੱਤੇ ਪਏ ਹੋ ? ਸਿਹਤ ਠੀਕ ਨਹੀ ਲੱਗ ਰਹੀ ?"

"ਨਹੀ, ਕੁਝ ਨਹੀ ਹੋਇਆ।"

ਪਰ ਮਾਂ ਨੂੰ ਸ਼ਕ ਹੋਈ। ਉਨ੍ਹਾਂ ਨੇ ਸੰਤੂ ਦੇ ਮੱਥੇ 'ਤੇ ਹੱਥ ਰੱਖਿਆ। ਹੱਥ ਰੱਖਦੇ ਹੀ ਉਹ ਡਰ ਦੇ ਮਾਰੇ ਪਰੇਸ਼ਾਨ ਹੋ ਗਈ। ਉਸ ਦਾ ਸਰੀਰ ਤਾਂ ਅੱਗ ਵਾਂਗ ਤਪ ਰਿਹਾ ਸੀ। "ਤੈਨੂੰ ਤਾਂ ਬਹੁਤ ਬੁਖ਼ਾਰ ਹੈ। ਜੇ ਤੈਨੂੰ ਬੁਖਾਰ ਸੀ ਤਾਂ ਅਜਿਹੀ ਹਾਲਤ ਵਿਚ ਤੂੰ ਇਸ ਮੌਸਮ ਵਿਚ ਬਾਹਰ ਖੇਡਣ ਲਈ ਗਿਆ ਹੀ ਕਿਉਂ ? ਜ਼ਰਾ ਠੀਕ ਤਰ੍ਹਾਂ ਸੌਂ, ਮੈਂ ਦੇਖਦੀ ਹਾਂ ਕੀ ਹੋਇਆ ? ਤੂੰ ਤਾਂ ਕੋਈ ਗੱਲ ਮੰਨਦਾ ਨਹੀ। ਕਦੋਂ ਕੀ ਕਰ ਬੈਠਦਾ ਹੈ ?"

ਕੱਤਕ ਦਾ ਮਹੀਨਾ ਹੈ। ਰਹਿ-ਰਹਿ ਕੇ ਮੀਂਹ ਪੈ ਰਿਹਾ ਸੀ। ਹਵਾ ਵੀ ਬੜੀ ਤੇਜ਼ ਚਲ ਰਹੀ ਸੀ। ਥੋੜ੍ਹੀ ਹੀ ਦੇਰ ਬਾਅਦ ਸੰਤੂ ਛਟਪਟਾਉਣ ਲੱਗ ਪਿਆ। ਉਸ ਦਾ ਸਰੀਰ ਅੱਗ ਵਾਂਗ ਤਪਣ ਲੱਗ ਪਿਆ। ਸਰੀਰ 'ਤੇ ਹੱਥ ਵੀ ਨਹੀ ਸੀ ਰੱਖਿਆ ਜਾਂਦਾ। ਮਾਂ ਹੈਰਾਨ ਪਰੇਸ਼ਾਨ ਹੋ ਕੇ ਘਬਰਾ ਕੇ ਪੁਕਾਰਨ ਲੱਗ ਪਈ, "ਸੰਤੂ ! ਓ ਸੰਤੂ ! ਪੁੱਤਰ ! ਤੈਨੂੰ ਕੀ ਹੋ ਗਿਆ ? ਤੈਨੂੰ ਕੀ ਤਕਲੀਫ਼ ਹੋ ਰਹੀ ਹੈ, ਦੱਸ ਨਾ ?"

ਉਸ ਨੇ ਕੋਈ ਜਵਾਬ ਨਾ ਦਿੱਤਾ। ਮਾਂ ਨੇ ਕਈ ਵਾਰ ਬੁਲਾਇਆ ਪਰ ਪੋਤਰੇ ਦੇ ਮੂੰਹ 'ਚੋਂ ਕੋਈ ਆਵਾਜ਼ ਨਾ ਨਿਕਲੀ। "ਸੰਤੂ, ਮੇਰੇ ਬੱਚੇ, ਕੁਝ ਤਾਂ ਬੋਲ।"

"ਹੂੰ।"

"ਬਹੁਤ ਕਸ਼ਟ ਹੋ ਰਿਹਾ ਹੈ।"

ਮਾਂ ਨੇ ਫਿਰ ਨਪਿੰਦਰ ਦਾਸ ਨੂੰ ਬੁਲਾਇਆ, "ਜ਼ਰਾ ਇਧਰ ਤਾਂ ਆਓ। ਜ਼ਰਾ ਵੇਖੋ ਤਾਂ ਸੰਤੂ ਨੂੰ ਕੀ ਹੋ ਗਿਆ ਹੈ ?"

"ਉਹੋ ! ਇਸ ਨੂੰ ਤੇਜ਼ ਬੁਖ਼ਾਰ ਹੈ। ਅੱਛਾ ਇਸ ਦੇ ਸਿਰ ਵਿੱਚ ਪਾਣੀ ਪਾਓ। ਜਿਵੇਂ ਵੀ ਹੋਵੇ ਬੁਖ਼ਾਰ ਉਤਰਨਾ ਚਾਹੀਦਾ ਹੈ।"

"ਬੁਖ਼ਾਰ ਹੋਰ ਨਾ ਵਧ ਜਾਏ ? ਜੇ ਬੁਖ਼ਾਰ ਤੇਜ਼ ਹੋ ਗਿਆ ਤਾਂ ਫਿਰ ਰਾਤ ਨੂੰ ਕੀ ਕਰੋਗੇ ?"

"ਠੀਕ ਹੈ। ਮੈਂ ਯਦੂ ਡਾਕਟਰ ਨੂੰ ਬੁਲਾਉਣ ਜਾ ਰਿਹਾ ਹਾਂ। ਤੂੰ ਇੱਥੇ ਇਸ ਦੇ ਸਿਰ 'ਤੇ ਪਾਣੀ ਦੀ ਪੱਟੀ ਕਰਦੀ ਜਾ।"

"ਛੇਤੀ ਆਉਣਾ। ਘਰ ਵਿਚ ਕੋਈ ਹੋਰ ਮਰਦ ਵੀ ਤਾਂ ਨਹੀ।"

ਇੱਥੋਂ ਇਕ ਕੋਹ ਦੂਰ ਤਿਮੁਹਾਨੀ ਕੋਲ ਯਦੂ ਡਾਕਟਰ ਦਾ ਘਰ ਹੈ। ਉੱਥੇ ਬਾਜ਼ਾਰ ਜਿਹਾ ਹੀ ਬਣ ਗਿਆ ਹੈ। ਕਈ ਤਰ੍ਹਾਂ ਦੀਆਂ ਦੁਕਾਨਾਂ ਹੋ ਗਈਆਂ ਹਨ। ਅਜੇ ਥੋੜ੍ਹੇ ਦਿਨ ਪਹਿਲਾਂ ਰਾਧਾ ਕਲੀਤਾ ਨੇ ਦਵਾਈਆਂ ਵੇਚਣ ਦੀ ਇਕ ਦੁਕਾਨ ਵੀ ਉੱਥੇ ਖੋਲ੍ਹ ਲਈ ਹੈ। ਤੇਜ਼ ਚਲਦੇ ਹੋਏ ਉਹ ਯਦੂ ਡਾਕਟਰ ਦੇ ਘਰ ਪਹੁੰਚ ਗਏ। ਪਰ ਪਤਾ ਲੱਗਾ ਕਿ ਡਾਕਟਰ ਤਾਂ ਘਰ ਹੀ ਨਹੀਂ ਹਨ। ਅੱਜ ਤੜਕੇ ਹੀ ਉਹ ਆਪਣੇ ਪਿੰਡ ਚਲੇ ਗਏ।

"ਤਾਂ ਕੀ ਅੱਜ ਵਾਪਸ ਨਹੀਂ ਆਉਣਗੇ ?"

ਡਾਕਟਰ ਦੀ ਪਤਨੀ ਨੇ ਕਿਹਾ, "ਅੱਜ ਹੀ ਵਾਪਸ ਆਉਣ ਦੀ ਗੱਲ ਤਾਂ ਪੱਕੀ ਸੀ। ਹੋ ਸਕਦਾ ਹੈ, ਸਾਢੇ ਛੇ ਵਜੇ ਵਾਲੀ ਬੱਸ 'ਤੇ ਆ ਜਾਣ।"

ਹੁਣ ਕੀ ਕੀਤਾ ਜਾਏ ? ਛੇ ਤਾਂ ਵਜ ਹੀ ਚੁੱਕੇ ਹਨ। ਡਾਕਟਰ ਦੀ ਉਡੀਕ ਕਰਨ ਦੇ ਇਰਾਦੇ ਨਾਲ ਨਪਿੰਦਰ ਦਾਸ ਉੱਥੇ ਹੀ ਬਰਾਂਡੇ ਵਿਚ ਪਈ ਬੈਂਤ ਦੀ ਇਕ ਕੁਰਸੀ 'ਤੇ ਬੈਠ ਗਏ। ਬੈਠੇ-ਬੈਠੇ ਸੱਤ ਵਜ ਗਏ। ਨਪਿੰਦਰ ਦਾਸ ਫਿਰ ਰੁਕ ਨਾ ਸਕੇ, ਘਬਰਾਹਟ ਵਧ ਗਈ। ਕਾਫੀ ਦੇਰ ਹੋਣ ਤੇ ਡਾਕਟਰ ਦੀ ਪਤਨੀ ਆਪ ਹੀ ਬਾਹਰ ਨਿਕਲ ਆਈ।

"ਹੁਣ ਏਨੀ ਦੇਰ ਹੋ ਗਈ, ਤਾਂ ਵੀ ਉਹ ਵਾਪਸ ਨਹੀਂ ਆਏ। ਭਲਾ ਤੁਸੀਂ ਕਿੰਨੀ ਦੇਰ ਤਕ ਰਾਹ ਦੇਖੋਗੇ ? ਕਿਤੇ ਇਹ ਨਾ ਹੋਵੇ ਕਿ ਉਹ ਅੱਜ ਆਉਣ ਹੀ ਨਾ। ਜੇ ਆਉਣਾ ਹੁੰਦਾ ਤਾਂ ਹੁਣ ਤਕ ਆ ਹੀ ਗਏ ਹੁੰਦੇ। ਮੀਂਹ ਕਾਰਣ ਅੱਜ ਮੌਸਮ ਖ਼ਰਾਬ ਹੋ ਗਿਆ ਹੈ। ਇਸ ਲਈ ਹੋ ਸਕਦਾ ਹੈ ਕਿ ਉਹ ਪਿੰਡ ਵਿਚ ਹੀ ਰੁਕ ਗਏ ਹੋਣ ?"

ਹੁਣ ਤਕ ਤਾਂ ਨਪਿੰਦਰ ਦਾਸ ਨੇ ਬੈਠ ਕੇ ਡਾਕਟਰ ਦੀ ਉਡੀਕ ਕੀਤੀ ਸੀ। ਪਰ ਹੁਣ ਇੱਥੇ ਏਨੀ ਦੇਰ ਬੈਠ ਕੇ ਸਮਾਂ ਵਿਅਰਥ ਗੁਆ ਦੇਣ ਨੂੰ ਉਹ ਆਪਣੀ ਵੱਡੀ ਗਲਤੀ ਸਮਝਣ ਲੱਗ ਪਏ। ਉਨ੍ਹਾਂ ਨੂੰ ਆਪਣੀ ਮੂਰਖਤਾ 'ਤੇ ਬੜਾ ਗੁੱਸਾ ਆਇਆ। ਫਿਰ ਉਨ੍ਹਾਂ ਸੋਚਿਆ, ਦਵਾਈਆਂ ਦੀ ਦੁਕਾਨ ਦਾ ਮਾਲਕ ਰਾਧਾ ਕਲੀਤਾ ਇਕ ਸੇਵਾ-ਮੁਕਤ ਫਾਰਮਸਿਸਟ ਹੈ। ਹਸਪਤਾਲ ਵਿਚ ਦਵਾਈਆਂ ਦੇਣ ਦਾ ਕੰਮ ਕਰਦਾ ਰਿਹਾ ਹੈ। ਕਾਫੀ ਅਨੁਭਵੀ ਆਦਮੀ ਹੈ। ਇਸ ਲਈ ਬੇਕਾਰ ਹੀ ਇੱਥੇ ਰੁਕੇ ਰਹਿਣ ਦੀ ਬਜਾਏ ਉਸ ਕੋਲ ਜਾਣਾ ਠੀਕ ਸਮਝਿਆ। ਉਸੇ ਤੋਂ ਪੁੱਛ ਕੇ ਕੋਈ ਦਵਾਈ ਲਈ ਜਾ ਸਕਦੀ ਹੈ। ਓਹ ! ਇਹ ਗੱਲ ਪਹਿਲਾਂ ਕਿਉਂ ਨਹੀਂ ਸਮਝ ਆਈ ? ਐਨੀ ਦੇਰ ਇੱਥੇ ਬੈਠੇ ਨਾ ਰਹਿ ਕੇ ਉਸ ਕੋਲ ਹੀ ਜਾਣਾ ਚਾਹੀਦਾ ਸੀ। ਛੀ ! ਛੀ ! ਮੈਂ ਵੀ ਕਿਹੋ ਜਿਹਾ ਮੂਰਖ ਹਾਂ !

ਦਾਸ ਨੇ ਦੂਰ ਤੋਂ ਹੀ ਦੇਖ ਲਿਆ ਕਿ ਦਵਾਈਆਂ ਦੀ ਦੁਕਾਨ ਤਾਂ ਬੰਦ ਹੈ। ਫਿਰ ਵੀ ਉਹ ਛੇਤੀ-ਛੇਤੀ ਕਦਮ ਵਧਾਉਂਦੇ ਹੋਏ ਉੱਥੇ ਪਹੁੰਚ ਗਏ। ਸੋਚਿਆ ਕਿਉਂਕਿ ਮੀਂਹ ਪੈ ਰਿਹਾ ਹੈ, ਇਸ ਲਈ ਦੁਕਾਨ ਦੇ ਬੂਹੇ ਬੰਦ ਕਰਕੇ ਰਾਧਾ ਕਲੀਤਾ ਅੰਦਰ ਬੈਠੇ ਹੋ ਸਕਦੇ ਹਨ। ਪਰ ਜਦੋਂ ਦੁਕਾਨ ਦੇ ਸਾਮ੍ਹਣੇ ਪਹੁੰਚੇ ਤਾਂ ਉਥੇ ਜੰਦਰਾ ਲੱਗਾ ਹੋਇਆ ਹੈ। ਆਸ-ਪਾਸ ਦੀਆਂ ਹੋਰ ਸਾਰੀਆਂ ਦੁਕਾਨਾਂ ਵੀ ਬੰਦ ਹੀ ਸਨ। ਨੇੜੇ ਇਕ ਪਾਨ-ਸੁਪਾਰੀ ਦੀ ਦੁਕਾਨ ਤੇ ਇਕ ਲਾਲਟੈਣ ਬਲਦੀ ਦਿਖਾਈ ਦਿੱਤੀ। ਦੁਕਾਨਦਾਰ

ਹੱਥ-ਪੈਰ ਸਮੇਟੇ ਇਕੱਠਾ ਜਿਹਾ ਹੋਇਆ ਹੈ। ਸਭ ਜਾਣਦੇ ਹੋਏ ਵੀ ਦਾਸ ਨੇ ਬੇਵੱਸੀ ਵਿਚ ਬੇਕਾਰ ਦੀ ਪੁੱਛ-ਗਿੱਛ ਕੀਤੀ।

"ਕਿਉਂ ਭਈ ? ਦਵਾਈਆਂ ਦੀ ਇਹ ਦੁਕਾਨ ਬੰਦ ਹੋ ਗਈ ?"

"ਹਾਂ, ਦੁਕਾਨ ਬੰਦ ਕਰਕੇ ਕਲੀਤਾ ਜੀ ਹੁਣੇ ਥੋੜ੍ਹੀ ਦੇਰ ਪਹਿਲਾਂ ਹੀ ਤਾਂ ਗਏ ਹਨ। ਅਜਿਹੇ ਖ਼ਰਾਬ ਮੌਸਮ ਵਿਚ ਦੁਕਾਨ ਖੋਲ੍ਹ ਕੇ ਕੋਈ ਕਰੇਗਾ ਵੀ ਕੀ ?"

ਆਪਣੇ ਆਪ 'ਤੇ ਹੀ ਭਾਰੀ ਕ੍ਰੋਧ ਕਰਦੇ ਹੋਏ ਲਾਅਨਤ ਦੇਣ ਲੱਗ ਪਏ। ਡੂੰਘੀ ਨਿਰਾਸ਼ਾ ਨੇ ਉਨ੍ਹਾਂ ਨੂੰ ਚੁਫੇਰਿਉਂ ਜਕੜ ਲਿਆ। ਮੀਂਹ ਦੀ ਫੁਹਾਰ ਹੁਣ ਕੁਝ ਹੌਲੀ ਹੋ ਗਈ ਸੀ ਪਰ ਹੁਣ ਉਸ ਵਿਚ ਪ੍ਰਚੰਡਤਾ ਆ ਗਈ। ਮੋਹਲੇਧਾਰ ਮੀਂਹ ਪੈਣ ਲੱਗ ਪਿਆ। ਹਨੇਰਾ ਹੋਰ ਵੀ ਵਧ ਗਿਆ। ਕਿਧਰੇ ਕੋਈ ਆਦਮੀ/ਜਾਨਵਰ ਨਹੀਂ ਰਹਿ ਗਿਆ ਸੀ। ਇਕਦਮ ਸੁੰਨਸਾਨ ਜਿਹੀ ਫੈਲ ਗਈ। ਉਂਜ ਇੱਥੇ ਕਾਫੀ ਰਾਤ ਹੋ ਜਾਣ ਤੇ ਰਿਕਸ਼ਿਆਂ ਦੀ ਭੀੜ ਲੱਗੀ ਰਹਿੰਦੀ ਸੀ, ਪਰ ਅੱਜ ਇਸ ਵੇਲੇ ਰਿਕਸ਼ੇ ਦਾ ਨਾਮੋ-ਨਿਸ਼ਾਨ ਨਹੀਂ। ਦਾਸ ਨੇ ਜਿਵੇਂ ਆਪਣੇ ਆਪ ਨੂੰ ਕਿਹਾ, "ਵੇਖੋ, ਹੁਣ ਇੱਥੇ ਇਕ ਰਿਕਸ਼ਾ ਵੀ ਨਹੀਂ ਹੈ।"

ਉਨ੍ਹਾਂ ਦੇ ਮੂੰਹ 'ਚੋਂ ਨਿਕਲੇ ਇਨ੍ਹਾਂ ਸ਼ਬਦਾਂ ਨੂੰ ਸੁਣਦੇ ਹੀ ਪਾਨ ਵਾਲਾ ਕਹਿਣ ਲੱਗਾ, "ਤੁਸੀ ਵੀ ਕੀ ਗੱਲ ਕਰ ਰਹੇ ਹੋ ? ਇਸ ਸਮੇਂ ਭਿੱਜਦਾ ਹੋਇਆ ਕੋਈ ਕਿਸ ਲਈ ਖੜਾ ਰਹੇਗਾ ?"

ਡਾਕਟਰ ਨੂੰ ਬੁਲਾ ਕੇ ਲਿਆਉਣ ਜਾਣ ਲਈ ਸ਼ਹਿਰ ਜਾਣ ਦਾ ਤਾਂ ਕੋਈ ਪ੍ਰਸ਼ਨ ਹੀ ਨਹੀਂ ਪੈਦਾ ਹੁੰਦਾ। ਏਨੀ ਹਨੇਰੀ, ਬਗੈਰ ਬੰਦੇ ਦੇ, ਸੁੰਨਸਾਨ ਰਾਹ ਤੋਂ ਘਰ ਵਾਪਸ ਮੁੜਨਾ ਵੀ ਸੰਕਟ ਵਾਲੀ ਗੱਲ ਸੀ। ਸਾਰੇ ਰਾਹ ਵਿਚ ਇਕ ਵੀ ਆਦਮੀ ਨਹੀਂ ਸੀ। ਏਨੀ ਭਿਆਨਕ ਸਥਿਤੀ ਹੋ ਗਈ ਕਿ ਸਾਰਾ ਸਰੀਰ ਕੰਬਣ ਲੱਗ ਪਿਆ। ਇੱਧਰ ਦਾ ਇਲ਼ਾਕਾ ਵੀ ਬੜਾ ਮਾੜਾ ਹੈ। ਇਕੱਲਾ ਵੇਖ ਕੇ ਗੁੰਡੇ/ਲਫ਼ੰਗੇ ਘੜੀ ਜਾਂ ਜੋ ਵੀ ਪੈਸਾ-ਧੇਲਾ ਮਿਲੇ, ਸਭ ਲੁੱਟ ਲੈਂਦੇ ਹਨ। ਮਾਰ-ਕੁਟਾਈ ਵੀ ਕਰਦੇ ਹਨ। ਅੱਜ ਤੋਂ ਤਿੰਨ ਦਿਨ ਪਹਿਲਾਂ ਹੀ ਅਜਿਹੀ ਖ਼ਤਰਨਾਕ ਘਟਨਾ ਵਾਪਰੀ ਸੀ। ਸ਼ਾਂਤੀਨਗਰ ਵਿਚ ਰਹਿਣ ਵਾਲੇ ਇਕ ਨੌਜਵਾਨ ਅਧਿਆਪਕ ਦੀ ਤਾਂ ਪੈਂਟ ਹੀ ਉਤਾਰ ਲਈ। ਜਿਨ੍ਹਾਂ ਤਿੰਨਾਂ ਗੁੰਡਿਆਂ ਨੇ ਉਨ੍ਹਾਂ ਨੂੰ ਘੇਰਿਆ ਸੀ ਉਨ੍ਹਾਂ ਵਿਚੋਂ ਇਕ ਨੇ ਚਾਕੂ ਕੱਢ ਲਿਆ ਅਤੇ ਉਸ ਨੂੰ ਜਾਨ ਤੋਂ ਮਾਰ ਦੇਣ ਦੀ ਯੋਜਨਾ ਬਣਾ ਲਈ ਸੀ।

ਕਿਤਿਓਂ ਕੋਈ ਉੱਘ-ਸੁੱਘ ਨਹੀਂ ਮਿਲ ਰਹੀ ਸੀ। ਘਰ ਵੱਲ ਜਾਂਦੇ ਹੋਏ ਦਾਸ ਰਹਿ-ਰਹਿ ਕੇ ਆਪਣੇ ਆਪ ਨੂੰ ਧਿਰਕਾਰਦੇ ਜਾ ਰਹੇ ਸਨ, "ਹੱਤ ਤੇਰੇ ਦੀ। ਮਹਾਂਮੂਰਖ ਸਾਲਾ। ਉੱਲੂ ਕਿਤੋਂ ਦਾ। ਜਿਹੋ ਜਿਹੇ ਖੋਤੇ ਤੁਸੀ ਹੋ ਉਸ ਤਰ੍ਹਾਂ ਦੀ ਹੀ ਸਿੱਖਿਆ ਮਿਲੀ ਹੈ। ਸਹੀ ਫਲ ਮਿਲਿਆ ਹੈ ਤੈਨੂੰ।"

"ਹੇ ਰਾਮ ! ਉਹ ਕੀ ਹੈ ? ਨਹੀਂ, ਨਹੀਂ, ਘਬਰਾਉਣ ਦੀ ਕੋਈ ਗੱਲ ਨਹੀਂ, ਉਹ ਤਾਂ ਸੜਕ ਕਿਨਾਰੇ ਦੀ ਇਕ ਝਾੜੀ ਹੈ। ਜਦੋਂ ਆਪਣੀ ਜਾਨ ਤੇ ਬਣ ਆਈ ਤਾਂ ਸੰਤੂ ਦੀ ਬਿਮਾਰੀ ਦੀ ਚਿੰਤਾ ਕੁਝ ਘੱਟ ਹੋ ਗਈ। ਪਰ ਜਿਵੇਂ-ਜਿਵੇਂ ਆਪਣੇ ਮਕਾਨ ਦੇ ਨੇੜੇ ਪਹੁੰਚ ਗਏ, ਉਨ੍ਹਾਂ ਨੂੰ ਫਿਰ ਬੱਚੇ ਦੀ ਬਿਮਾਰੀ ਦੀ ਚਿੰਤਾ ਹੋਣ ਲੱਗ ਪਈ।

ਅਜੇ ਆਪਣੇ ਮਕਾਨ ਤੋਂ ਕਾਫੀ ਦੂਰ ਸਨ ਤਾਂ ਦੇਖਿਆ ਕਿ ਉਨ੍ਹਾਂ ਦੇ ਮਕਾਨ ਦੇ ਬਾਹਰਲੇ ਬਰਾਂਡੇ ਦੀ ਬੱਤੀ ਜਗਦੀ ਪਈ ਸੀ। ਫਿਰ ਤਾਂ ਕਈ ਤਰ੍ਹਾਂ ਦੀਆਂ ਸ਼ੰਕਾਵਾਂ ਨਾਲ ਉਨ੍ਹਾਂ ਦੀ ਹਾਲਤ ਖਰਾਬ ਹੋ ਗਈ। ਰਹਿ-ਰਹਿ ਕੇ ਉਨ੍ਹਾਂ ਨੂੰ ਅਕੇਵਾਂ ਹੋਣ ਲੱਗਾ। ਉਨ੍ਹਾਂ ਨੇ ਆਪਣੇ ਆਪ ਨੂੰ ਸੰਭਾਲਦੇ ਹੋਏ ਜ਼ੋਰ-ਜ਼ੋਰ ਦੀ ਉਚਾਰਿਆ, 'ਹੇ ਭਗਵਾਨ ! ਹੇ ਪਰਮਾਤਮਾ !" ਤਰ੍ਹਾਂ-ਤਰ੍ਹਾਂ ਦੇ ਸ਼ੰਕੇ ਪਲ ਭਰ ਵਿਚ ਬਿਜਲੀ ਦੀ ਗਤੀ ਨਾਲ ਉਨ੍ਹਾਂ ਦੇ ਦਿਮਾਗ਼ ਵਿਚ ਫੈਲ ਗਏ। ਉਨ੍ਹਾਂ ਦੀ ਕਲਪਨਾ ਨਾਲ ਉਹ ਘਬਰਾ ਗਏ। ਮਕਾਨ ਵੱਲ ਦੌੜਨ ਦੀ ਕੋਸ਼ਿਸ਼ ਵਿਚ ਉਨ੍ਹਾਂ ਦਾ ਸਿਰ ਅਤੇ ਧੜ ਤਾਂ ਅੱਗੇ ਵਧਿਆ ਪਰ ਪੈਰ ਉਸੇ ਅਨੁਪਾਤ ਵਿਚ ਅੱਗੇ ਨਾ ਵਧੇ। ਅਸਲ ਵਿਚ ਦਾਸ ਜੀ ਦੀ ਉਮਰ ਸੱਠ ਵਰ੍ਹਿਆਂ ਤੋਂ ਵੱਧ ਹੋ ਚੁੱਕੀ ਹੈ। ਇਸ ਲਈ ਉਹ ਰੁਕ ਕੇ ਲੰਮੇ ਲੰਮੇ ਸਾਹ ਲੈਣ ਲੱਗ ਪਏ। ਬਸ ਕੁਝ ਹੀ ਦੂਰੀ ਤੇ ਉਨ੍ਹਾਂ ਦਾ ਘਰ ਰਹਿ ਗਿਆ ਹੈ, ਪਰ ਲੱਗਦਾ ਹੈ ਕਿ ਇਹ ਥੋੜ੍ਹੀ ਜਿਹੀ ਦੂਰੀ ਵੀ ਅਜੇ ਖ਼ਤਮ ਨਹੀਂ ਹੋ ਸਕੇਗੀ।

ਜਿਵੇਂ-ਕਿਵੇਂ ਘਰ ਪਹੁੰਚੇ। ਸਾਮ੍ਹਣਲਾ ਕਮਰਾ ਖੁੱਲ੍ਹਾ ਹੋਇਆ ਸੀ। ਉਸ ਕਮਰੇ ਵਿਚ ਚੌਧਰੀ ਬੈਠੇ ਹੋਏ ਸਨ। ਦਾਸ ਜੀ ਦੀਆਂ ਸਾਰੀਆਂ ਚਿੰਤਾਵਾਂ ਇਕਦਮ ਖਤਮ ਹੋ ਗਈਆਂ। ਮਨ ਪੂਰੀ ਤਰ੍ਹਾਂ ਖ਼ਾਲੀ ਹੋ ਗਿਆ, ਇਕਦਮ ਸ਼ੂਨਯ।

ਹਫ਼ਦੇ ਹੋਏ ਉਨ੍ਹਾਂ ਨੂੰ ਚੌਧਰੀ ਨੇ ਪੁੱਛਿਆ, "ਤੁਸੀ, ਇੱਥੇ ?"

"ਹਾਂ। ਫ਼ਿਕਰ ਦੀ ਕੋਈ ਗੱਲ ਨਹੀਂ। ਬੱਚੇ ਦਾ ਬੁਖ਼ਾਰ ਘੱਟ ਹੋ ਗਿਆ ਹੈ। ਹੁਣ ਉਹ ਸੌਂ ਰਿਹਾ ਹੈ।"

ਨਪਿੰਦਰ ਦਾਸ ਧੜੰਮ ਕਰਕੇ ਕੁਰਸੀ 'ਤੇ ਬੈਠ ਗਏ। ਉਨ੍ਹਾਂ ਨੂੰ ਸਾਰੀਆਂ ਚਿੰਤਾਵਾਂ ਨੇ ਹੌਲੀ-ਹੌਲੀ ਫਿਰ ਘੇਰ ਲਿਆ। ਪਰ ਉਨ੍ਹਾਂ ਨੂੰ ਇਕਦਮ ਅਜਿਹਾ ਹਲਕਾਪਨ ਮਹਿਸੂਸ ਹੋਣ ਲੱਗ ਪਿਆ ਜਿਵੇਂ ਗੁਬਾਰੇ ਵਾਂਗ ਹਵਾ ਵਿਚ ਉੱਡਣ ਲੱਗ ਪਏ ਹੋਣ। ਚੌਧਰੀ ਦੀਆਂ ਗੱਲਾਂ ਦਾ ਸਹੀ ਅਰਥ ਸਮਝਣ ਵਿਚ ਉਨ੍ਹਾਂ ਨੂੰ ਥੋੜ੍ਹਾ ਸਮਾਂ ਲੱਗ ਗਿਆ।

ਚੌਧਰੀ ਨੇ ਦੱਸਿਆ, "ਤੁਹਾਨੂੰ ਵਾਪਸ ਆਉਣ ਵਿਚ ਦੇਰ ਹੁੰਦੇ ਵੇਖ ਰਿਨੀ ਮੈਨੂੰ ਬੁਲਾ ਲਿਆਈ। ਬੱਚੇ ਦਾ ਬੁਖ਼ਾਰ ਏਨਾ ਤੇਜ਼ ਸੀ ਕਿ ਉਸ ਨੂੰ ਘੱਟ ਕਰਨਾ ਬੜਾ ਜ਼ਰੂਰੀ ਸੀ। ਤੇਜ਼ ਬੁਖਾਰ ਨਾਲ ਸੰਕਟ ਵਧ ਜਾਂਦਾ ਹੈ। ਮੇਰੇ ਕੋਲ ਬੁਖ਼ਾਰ ਘਟਾਉਣ ਦੀ ਮੇਟਾਸਿਨ ਦਵਾਈ ਸੀ। ਉਹ ਹੀ ਲਿਆ ਕੇ ਪਿਲਾਈ। ਕੋਈ ਡਾਕਟਰ ਵੀ ਆਉਂਦਾ ਤਾਂ ਪਹਿਲਾਂ ਇਹ ਹੀ ਕਰਦਾ। ਉਸ ਨਾਲ ਬੁਖ਼ਾਰ ਉਤਰ ਗਿਆ। ਤੁਹਾਡੀ ਸ੍ਰੀਮਤੀ ਜੀ ਨੂੰ ਇਕ ਗੋਲੀ ਹੋਰ ਦੇ ਦਿੱਤੀ ਹੈ। ਜੇ ਬੁਖ਼ਾਰ ਵਧ ਜਾਏ ਤਾਂ ਉਹ ਦੇ ਦੇਣਾ। ਉਂਜ ਉਮੀਦ ਤਾਂ ਇਹ ਹੈ ਕਿ ਹੁਣ ਬੁਖ਼ਾਰ ਵਧੇਗਾ ਨਹੀਂ। ਛੋਟੇ ਬੱਚਿਆਂ ਦਾ ਬੁਖਾਰ ਪਹਿਲੀ ਵਾਰ ਵਿਚ ਬੜੀ ਤੇਜ਼ੀ ਨਾਲ ਵਧ ਜਾਂਦਾ ਹੈ। ਹਾਂ, ਇਸ ਲਈ ਟਾਈਲਾਮਿਨ ਸਿਰਪ ਦੀ ਇਕ ਸ਼ੀਸ਼ੀ ਘਰ ਲਿਆ ਕੇ ਰੱਖੋ।"

ਦਾਸ ਦਾ ਮਨ ਚੌਧਰੀ ਪ੍ਰਤੀ ਗਹਿਰੀ ਹਮਦਰਦੀ ਨਾਲ ਭਰ ਗਿਆ। ਉਂਜ ਤਾਂ ਉਹ ਪਤਾ ਨਹੀ ਕਿਹੜੇ ਕਾਰਣਾਂ ਤੋਂ ਚੌਧਰੀ ਪ੍ਰਤੀ ਚੰਗਾ ਵਿਚਾਰ ਨਹੀ ਰੱਖਦੇ, ਉਸ ਨੂੰ ਪਸੰਦ ਨਹੀਂ ਕਰਦੇ। ਪਰ ਅੱਜ ਇਸ ਘੜੀ ਚੌਧਰੀ ਉਨ੍ਹਾਂ ਨੂੰ ਦੇਵਤਾ ਸਮਾਨ ਲੱਗੇ। ਮਨ ਤਾਂ ਕੀਤਾ ਕਿ ਉਨ੍ਹਾਂ ਦੇ ਪੈਰ ਫੜ੍ਹ ਕੇ ਉਨ੍ਹਾਂ ਦਾ ਧੰਨਵਾਦ ਕਰਨ, ਪਰ ਇਹ

ਕਰਨਾ ਸੰਭਵ ਨਹੀਂ। ਫਿਰ ਕੀ ਕੀਤਾ ਜਾਏ ?

"ਭਈ, ਤੁਸੀਂ ਕਿੱਥੇ ਜਾ ਰਹੇ ਹੋ ? ਬੈਠੋ, ਬੈਠੋ, ਇਕ ਪਿਆਲਾ ਕਾਫ਼ੀ ਪੀ ਕੇ ਜਾਓ।"

ਦਾਸ ਸਾਹਿਬ ਦੇ ਮੂੰਹੋਂ ਇਹ ਚੰਗਾ ਪ੍ਰਸਤਾਵ ਸੁਣ ਕੇ ਚੋਧਰੀ ਨੂੰ ਬੜੀ ਹੈਰਾਨੀ ਹੋਈ। "ਕਾਫ਼ੀ ? ਐਨੀ ਰਾਤ ਵੇਲੇ ਭਲਾ ਕੋਈ ਕਾਫ਼ੀ ਪੀਂਦਾ ਹੈ ਕੀ ? ਨਹੀਂ। ਉਸ ਦੀ ਕੋਈ ਲੋੜ ਨਹੀਂ। ਉਜ ਵੀ ਮੈਂ ਬੜੀ ਜਲਦੀ ਵਿਚ ਹਾਂ।"

"ਨਹੀਂ ਜੀ। ਇਹ ਨਹੀਂ ਹੋਏਗਾ। ਵੇਖ ਰਹੇ ਹੋ, ਭਿੱਜ ਭਿੱਜ ਕੇ ਕਿਵੇਂ ਨਿਚੜ ਰਿਹਾ ਹਾਂ। ਤੁਹਾਡੇ ਨਾਂ ਦੇ ਬਹਾਨੇ ਮੈਂ ਵੀ ਇਕ ਪਿਆਲਾ ਕਾਫ਼ੀ ਪੀ ਲਵਾਂਗਾ। ਹੀ. ਹੀ: ਹੀ:।"

ਦਾਸ ਜੀ ਇੰਜ ਲਗਾਤਾਰ ਹੱਸਣ ਲੱਗ ਪਏ ਜਿਵੇਂ ਉਨ੍ਹਾਂ ਦਾ ਹਾਸਾ ਬੰਦ ਹੀ ਨਹੀਂ ਹੋਵੇਗਾ। ਭਈ, ਇਸ ਵਿਚ ਹੱਸਣ ਦੀ ਕਿਹੜੀ ਗੱਲ ਹੈ ? ਇਸ ਤਰ੍ਹਾਂ ਹੱਸਣ ਦੀ ਲੋੜ ਹੀ ਕੀ ਹੈ ? ਚੋਧਰੀ ਹੈਰਾਨ ਹੋ ਕੇ ਦਾਸ ਸਾਹਿਬ ਵੱਲ ਇਕਟਕ ਵੇਖਦੇ ਰਹੇ।

## 22

ਰਬੀਨ ਸ਼ਹਰੀਆ ਆਪਣੇ ਕੁੱਤਿਆਂ ਦੇ ਝੁੰਡ ਨੂੰ ਹੀ ਲੈ ਕੇ ਮਗਨ ਹਨ। ਜੀਨ ਦੀ ਪੈਂਟ, ਟੀ-ਸ਼ਰਟ ਅਤੇ ਟੇਨਿਸ ਖੇਡਣ ਸਮੇਂ ਪਾਈ ਜਾਣ ਵਾਲੀ ਜੁੱਤੀ ਪਾ ਕੇ ਉਹ ਆਪਣੇ ਕੁੱਤਿਆਂ ਨੂੰ ਲੈ ਕੇ ਆਪਣੇ ਬੰਗਲੇ ਦੇ ਸਾਹਮਣੇ ਦੌੜਿਆ ਕਰਦੇ ਹਨ। ਅਜਿਹੇ ਮੌਕੇ ਤੇ ਬੈਂਤ ਦੀ ਇਕ ਕੁਰਸੀ 'ਤੇ ਬੈਠ ਕੇ ਸ੍ਰੀਮਤੀ ਸ਼ਹਰੀਆ ਚੁੱਪਚਾਪ ਕੁਝ ਬੁਣਦੀ ਰਹਿੰਦੀ ਹੈ। ਉਜ ਕੋਈ ਧਿਆਨ ਨਾਲ ਵੇਖੇ ਤਾਂ ਸਮਝੇਗਾ ਕਿ ਉਹ ਬਸ ਉੱਨ ਨੂੰ ਹੱਥ ਵਿਚ ਚੁੱਕ ਕੇ ਬੈਠੀ ਹੋਈ ਹੈ। ਉਨ੍ਹਾਂ ਦੀਆਂ ਅੱਖਾਂ ਵਿਚ ਕੋਈ ਵੀ ਭਾਵ ਨਹੀਂ, ਇਕਦਮ ਸ਼ੂਨਯ ਦ੍ਰਿਸ਼ਟੀ, ਆਲੇ-ਦੁਆਲੇ ਤੋਂ ਇਕਦਮ ਨਿਰਲੇਪ, ਵਾਤਾਵਰਣ ਦੀ ਹਰ ਚੀਜ਼ ਤੋਂ ਅਨਜਾਣ। ਉਜ ਉਮਰ ਜ਼ਿਆਦਾ ਹੋ ਜਾਣ ਦੇ ਬਾਵਜੂਦ ਵੇਖਣ ਵਿਚ ਅਜੇ ਵੀ ਬਹੁਤ ਸੁੰਦਰ ਹੈ। ਸ਼ਹਰੀਆ ਜੀ ਦਾ ਚਿਹਰਾ-ਮੋਹਰਾ ਅਤੇ ਸਰੀਰਕ ਗਠਨ ਵੀ ਕਾਫ਼ੀ ਚੰਗਾ ਹੈ। ਉਨ੍ਹਾਂ ਦੀ ਹਾਲਤ ਇਹ ਹੈ ਕਿ ਜੇ ਦੋਵੇਂ ਪਤੀ-ਪਤਨੀ ਸੜਕ 'ਤੇ ਟਹਿਲਣ ਨਿਕਲਣ ਜਾਣ ਤਾਂ ਦੂਰੋਂ ਵੇਖਣ ਵਾਲੇ ਨੂੰ ਲੱਗੇਗਾ ਕਿ ਇਕ ਗਭਰੂ-ਮੁਟਿਆਰ ਦੀ ਜੋੜੀ ਸੈਰ ਕਰਨ ਆਈ ਹੈ।

ਸ੍ਰੀਮਤੀ ਸ਼ਹਰੀਆ ਅੱਜਕੱਲ੍ਹ ਗੱਲਾਂ ਨੂੰ ਭੁੱਲ ਜਾਂਦੀ ਹੈ। ਉਜ ਤਾਂ ਪਹਿਲੇ ਹੀ ਘੱਟ ਗੱਲਬਾਤ ਕਰਦੀ ਸੀ ਪਰ ਅੱਜਕੱਲ੍ਹ ਤਾਂ ਬਿਲਕੁਲ ਹੀ ਨਹੀਂ ਕਰਦੀ। ਕਿਤੇ ਬੈਠ ਜਾਏ ਤਾਂ ਇਕ ਥਾਂ ਤੇ ਹੀ ਸਥਿਰ ਹੋ ਕੇ ਬੈਠੀ ਰਹਿੰਦੀ ਹੈ। ਉਸ ਦੀਆਂ ਅੱਖਾਂ ਵਿਚ ਉਦਾਸੀ ਹੈ। ਰਾਤ ਵੇਲੇ ਪਲੰਘ ਤੋਂ ਉੱਠ ਕੇ ਅਣਜਾਣੇ ਹੀ ਕਮਰਿਆ ਵਿਚ ਇੱਧਰ-ਉਧਰ ਘੁੰਮਦੀ ਰਹਿੰਦੀ ਹੈ। ਹੁਣ ਕੁਝ ਦਿਨਾਂ ਤੋਂ ਸ਼ਹਰੀਆ ਨੂੰ ਉਨ੍ਹਾਂ ਦੀ ਇਸ ਆਦਤ ਦਾ ਪਤਾ ਲੱਗ ਗਿਆ ਹੈ। ਉਦੋਂ ਤੋਂ ਉਹ ਵੀ ਜਾਗ ਕੇ, ਉਨ੍ਹਾਂ ਦੇ ਪਿੱਛੇ-ਪਿੱਛੇ ਉਨ੍ਹਾਂ

ਦੀ ਇਸ ਹਰਕਤ 'ਤੇ ਨਜ਼ਰ ਰਖਦੇ ਹਨ। ਉਹ ਨਜ਼ਰ ਰੱਖਣ ਲਈ ਉੱਠੇ ਤੇ ਸ੍ਰੀਮਤੀ ਸ਼ਹਰੀਆ ਉਨ੍ਹਾਂ ਕੋਲੋਂ ਲੰਘਦੇ ਹੋਏ ਆਪਣੇ ਪਲੰਘ 'ਤੇ ਜਾ ਕੇ ਸੌਂ ਗਈ। ਉਨ੍ਹਾਂ ਦੇ ਚਿਹਰੇ ਤੇ ਕੋਈ ਅਜਿਹਾ ਭਾਵ ਨਹੀਂ ਸੀ ਜਿਸ ਤੋਂ ਪਤਾ ਲੱਗਦਾ ਕਿ ਉਨ੍ਹਾਂ ਨੇ ਸ਼ਹਰੀਆ ਨੂੰ ਵੇਖਿਆ ਹੈ। ਅਸਲ ਵਿਚ ਉਹ ਨੀਂਦ ਵਿਚ ਚਲਦੀ-ਫਿਰਦੀ ਹੈ। ਸਾਰੇ ਘਰ ਵਿਚ ਪਤਾ ਨਹੀਂ ਕੀ ਲੱਭਦੀ ਫਿਰਦੀ ਹੈ।

ਉਸ ਦਿਨ ਤੜਕੇ ਹੀ ਚੌਧਰੀ ਦੀ ਛੋਟੀ ਧੀ ਅਨੀਤਾ ਉਨ੍ਹਾਂ ਦੇ ਘਰ ਆਈ। ਸਵੇਰੇ ਉਠਣ ਸਾਰ ਹੀ ਉਸ ਦਾ (ਆਪਣੇ ਪਤੀ) ਰਮੇਸ਼ ਨਾਲ ਝਗੜਾ ਹੋ ਗਿਆ ਸੀ। ਇਸ ਤਰ੍ਹਾਂ ਦਾ ਝਗੜਾ ਮਹੀਨੇ ਵਿਚ ਇੱਕ ਵਾਰ ਹੋ ਹੀ ਜਾਂਦਾ ਹੈ।

ਚੌਧਰੀ ਨੇ ਪੁੱਛਿਆ, "ਕੀ ਗੱਲ ਇਕੱਲੇ ਹੀ ਆ ਗਈ ਹੈਂ। ਮੁਨਮੁਨ, ਟੁਨਟੁਨ ਨੂੰ ਨਾਲ ਲੈ ਕੇ ਨਹੀਂ ਆਈ ? ਉਨ੍ਹਾਂ ਦੀ ਦੇਖ-ਭਾਲ ਕੌਣ ਕਰੇਗਾ ?"

"ਕਿਉਂ ਨਾਲ ਲੈ ਕੇ ਆਵਾਂਗੀ ਭਲਾ ? ਉਨ੍ਹਾਂ ਦੇ ਪਿਤਾ ਉਨ੍ਹਾਂ ਦੀ ਦੇਖ-ਭਾਲ ਨਹੀਂ ਕਰ ਸਕਦੇ ? ਜੇ ਨਹੀਂ ਕਰ ਸਕਦੇ ਤਾਂ ਮੈਂ ਵੀ ਇਕੱਲਾ ਹੀ ਕਿਉਂ ਕਰਾਂ ਉਨ੍ਹਾਂ ਦੀ ਦੇਖ-ਭਾਲ ?" ਈ ऽऽऽ।"

ਅਨੀਤਾ ਨੇ ਅੱਖਾਂ ਨਚਾ ਨਚਾ ਕੇ 'ਈਂ' ਨੂੰ ਕੁਝ ਜ਼ਿਆਦਾ ਹੀ ਲੰਮਾ ਖਿੱਚਦੇ ਹੋਏ ਜਵਾਬ ਦਿੱਤਾ।

"ਫਿਰ ਝਗੜਾ ਹੋ ਗਿਆ ਕੀ ?"

"ਮੇਰੀ ਕੋਈ ਗੱਲ ਨਹੀਂ ਸੁਣਦੇ। ਬਸ ਮੈਨੂੰ ਹੀ ਉਪਦੇਸ਼ ਦਿੰਦੇ ਰਹਿੰਦੇ ਹਨ। ਉਹ ਕੁਝ ਵੀ ਕਹਿਣ, ਮੈਨੂੰ ਉਨ੍ਹਾਂ ਨੂੰ ਪਤੀ-ਪਰਮੇਸ਼ਰ ਮੰਨ ਕੇ ਹਰ ਗੱਲ ਮੰਨ ਲੈਣੀ ਚਾਹੀਦੀ ਹੈ। ਤੁਸੀਂ ਦਇਆ ਕਰਕੇ ਮੈਨੂੰ ਆਪਣੇ ਪੈਰਾਂ ਵਿਚ ਜਗ੍ਹਾ ਦਿੱਤੀ ਹੈ — ਸ੍ਰੀ ਚਰਨਾਂ ਵਿਚ... ऽऽऽ।"

ਉਸ ਨੇ ਫਿਰ 'ਈ' ਨੂੰ ਕਾਫੀ ਲੰਬਾ ਖਿੱਚਿਆ। ਚੌਧਰੀ ਹੱਸ ਪਏ। ਠੀਕ ਹੀ ਹੋਇਆ ਬੜੇ ਮੌਕੇ ਤੇ ਆਈ ਹੈਂ। ਯੋਗੇਨ ਅੱਜ ਰੋਹੂ ਮੱਛੀ ਲੈ ਕੇ ਆਇਆ ਹੈ।"

"ਇਹ ਗੱਲ ਹੈ। ਫਿਰ ਤਾਂ ਬਹੁਤ ਹੀ ਚੰਗਾ ਹੈ। ਮੈਂ ਹੀ ਮੱਛੀ ਬਣਾਵਾਂਗੀ।"

ਚੌਧਰੀ ਘਬਰਾ ਗਏ। "ਤੂੰ ਬਣਾਏਗੀ ? ਕਿਉਂ ਬੇਕਾਰ ਹੀ ਪਰੇਸ਼ਾਨ ਹੋਏਂਗੀ। ਤੂੰ ਅਰਾਮ ਨਾਲ ਬੈਠ। ਆ ਗਏ ਹੋ, ਬੜਾ ਹੀ ਚੰਗਾ ਹੋਇਆ। ਫਿਰ ਤੈਨੂੰ ਆਪਣੇ ਵੀ ਤਾਂ ਹੋਰ ਕੰਮ ਹਨ। ਮਤਲਬ ਇਹ ਕਿ ਬਹੁਤ ਦਿਨਾਂ ਤੋਂ ਤੂੰ 'ਸਵੈਜੀਵਨੀ' ਲਿਖਣ ਬਾਰੇ ਕਹਿੰਦੀ ਆ ਰਹੀ ਹੈ। ਉਸ ਬਾਰੇ ਸਲਾਹ ਦੇਣਾ, ਜਿਵੇਂ ਕਿ ਸਵੈਜੀਵਨੀ ਲਿਖਣੀ ਕਿਵੇਂ ਸ਼ੁਰੂ ਕੀਤੀ ਜਾਏ ?"

ਅਨੀਤਾ ਬਹੁਤ ਖੁਸ਼ ਹੋਈ। "ਕਿਵੇਂ ਸ਼ੁਰੂ ਕੀਤੀ ਜਾਏ ? ਇਸ ਦਾ ਮਤਲਬ ?"

"ਮਤਲਬ ਇਹ ਕਿ ਲਿਖਣਾ ਸ਼ੁਰੂ ਕਰੀਏ ਤਾਂ ਕਿਸ ਬਿੰਦੂ ਤੋਂ ? ਨੌਕਰੀ ਤੋਂ ਮੁਕਤ ਹੋ ਜਾਣ ਬਾਅਦ ਜਾਂ ਬਿਲਕੁਲ ਜਨਮ ਦੇ ਸਮੇਂ ਤੋਂ ਹੀ ?"

"ਸੇਵਾ-ਮੁਕਤ ਹੋ ਜਾਣ ਤੋਂ ਬਾਅਦ ਲਿਖਣ ਨੂੰ ਹੈ ਹੀ ਕੀ ?"

"ਕਿਉਂ ਨਹੀਂ ਹੈ ? ਜਿਵੇਂ ਕਿ ਸੇਵਾ-ਮੁਕਤ ਹੋ ਜਾਣ ਦੀ ਹੀ ਗੱਲ ਹੈ। ਸੇਵਾ-ਮੁਕਤ ਹੋਣ ਬਾਅਦ ਇਕੱਲਾ ਰਹਿਣ ਵਾਲਾ ਆਦਮੀ। ਕੋਈ ਝੰਜਟ, ਕੋਈ ਜੰਜਾਲ, ਕੋਈ

ਜ਼ਿੰਮੇਵਾਰੀ ਨਹੀਂ। ਹੋਰ ਕਿਹੜਾ ਕੰਮ ਕਰਨ ਲਈ ਹੈ ? ਸੇਵਾ-ਮੁਕਤ ਹੁੰਦੇ ਹੀ ਹਰ ਤਰ੍ਹਾਂ ਦੀ ਜ਼ਿੰਮੇਵਾਰੀ ਤੋਂ ਮੁਕਤ ਹੋ ਗਿਆ, ਸ਼ਾਂਤੀ ਨਾਲ ਰਹਿ ਸਕਦਾ ਹਾਂ। ਇਸ ਅਵਸਥਾ ਨੂੰ ਤਾਂ ਚਾਹੁੰਦਾ ਆ ਰਿਹਾ ਸੀ। ਆਪਣੇ ਦਫਤਰ ਦੇ ਲੋਕਾ ਵਲੋਂ ਵਿਦਾਈ ਸਮਾਰੋਹ ਆਯੋਜਿਤ ਕਰਨ ਦਾ ਸਾਰਾ ਪ੍ਰਬੰਧ ਕਰਦੇ ਵੇਖ ਮੈਂ ਆਪਣੇ ਸਹਿਯੋਗੀਆਂ ਨੂੰ ਮਨ੍ਹਾ ਹੀ ਕੀਤਾ। ਕੀ ਜ਼ਰੂਰਤ ਹੈ ਦਿਖਾਵੇ ਦੀ ? ਸੇਵਾ-ਮੁਕਤ ਹੋ ਕੇ ਮੈਨੂੰ ਆਨੰਦ ਹੀ ਪ੍ਰਾਪਤ ਹੋ ਰਿਹਾ ਹੈ, ਫਿਰ ਵਿਦਾਈ ਸਮਾਰੋਹ ਵਿਚ ਖੜੇ ਹੋ ਕੇ ਇਹ ਕਹਿਣਾ, "ਇਥੋਂ ਸੇਵਾ-ਮੁਕਤ ਹੋ ਜਾਣ ਤੇ ਮੈਨੂੰ ਬੜੀ ਤਕਲੀਫ਼ ਹੋ ਰਹੀ ਹੈ, ਸਾਰਿਆਂ ਤੋਂ ਵਿਛੜਨ ਦਾ ਬੜਾ ਦੁੱਖ ਹੋ ਰਿਹਾ ਹੈ।' ਕੀ ਲੋੜ ਹੈ ? ਵਿਦਾਈ ਸਮਾਰੋਹ ਦੇ ਅੰਤ ਵਿਚ ਕੁਝ ਕਹਿਣ ਲਈ ਮਜ਼ਬੂਰ ਹੋਣ ਤੇ, ਕੁਝ ਕਹਿਣ ਤੇ ਮੈਨੂੰ ਰੋਣਾ ਆ ਗਿਆ। ਮਨ ਹੀ ਮਨ ਏਨਾ ਸ਼ਰਮਿੰਦਾ ਹੋਇਆ ਕਿ —।"

ਆਪਣੇ ਪੁੱਤਰ-ਧੀ ਨੂੰ ਸਕੂਟਰ 'ਤੇ ਬਿਠਾ ਕੇ ਬੜੀ ਤੇਜ਼ੀ ਨਾਲ ਰਮੇਨ ਵੀ ਆ ਪਹੁੰਚਿਆ। ਆਉਂਦੇ ਹੀ ਉਸ ਦੇ ਚੀਕਣਾ ਸ਼ੁਰੂ ਕਰ ਦਿੱਤਾ, "ਓ ਯੋਗੇਨ ! ਯੋਗੇਨ।" ਰਮੇਨ ਨੇ ਚੌਧਰੀ ਨੂੰ ਦੱਸਿਆ, "ਮੈਨੂੰ ਦੱਸਿਆ ਗਿਆ ਹੈ ਕਿ ਅੱਜ ਤੁਸੀਂ ਸਾਨੂੰ ਆਪਣੇ ਘਰ ਰੋਟੀ ਖਾਣ ਲਈ ਸੱਦਾ ਦਿੱਤਾ ਹੈ। ਹੁਣ ਸਾਰੇ ਲੋਕਾਂ ਨੂੰ ਸਕੂਟਰ 'ਤੇ ਬਿਠਾ ਕੇ ਲਿਆਉਣ ਵਿਚ ਪਰੇਸ਼ਾਨੀ ਤਾਂ ਹੋਣੀ ਹੀ ਸੀ, ਇਸ ਲਈ ਅਨੀਤਾ ਨੂੰ ਪਹਿਲਾਂ ਹੀ ਭੇਜ ਦਿੱਤਾ। ਅਰੇ ਓ ਯੋਗੇਨ, ਆਉਂਦਾ ਕਿਉਂ ਨਹੀਂ ?"

"ਕਿਉਂ ਜੀ, ਯੋਗੇਨ ਨੂੰ ਕਿਉਂ ਬੁਲਾ ਰਹੇ ਹੋ ? ਹੁਣ ਉਹ ਇਸ ਵੇਲੇ ਕਿੱਥੇ ਮਿਲੇਗਾ ? ਜ਼ਰਾ ਜਿਹਾ ਮੌਕਾ ਮਿਲਦੇ ਹੀ ਪਤਾ ਨਹੀਂ ਕਿੱਥੇ ਚਲਾ ਜਾਂਦਾ ਹੈ ?"

'ਰਸਤੇ ਵਿਚ ਆਉਂਦਿਆਂ ਬਾਜ਼ਾਰ ਵਿਚ ਇਕਦਮ ਵਧੀਆ ਲਾਲ ਰੋਹੂ ਮੱਛੀ ਨੂੰ ਕੱਟ ਕੇ ਟੁਕੜੇ ਵੇਚਦੇ ਵੇਖ ਜੀ ਲਲਚਾ ਗਿਆ। ਨਾਲ ਹੀ ਫੁੱਲਗੋਭੀ ਵੀ ਲੈ ਆਇਆ ਹਾਂ। ਉਨ੍ਹਾਂ ਦਾ ਬੜਾ ਵਧੀਆ ਪਕਵਾਨ ਬਣੇਗਾ। ਯੋਗੇਨ ਏਨਾ ਵਧੀਆ ਪਕਵਾਨ ਬਣਾਏਗਾ ਕਿ ਵਾਹ —।"

ਅਨੀਤਾ ਨੇ ਕਿਹਾ, "ਹੁਣ ਇਸ ਵਿਚ ਯੋਗੇਨ ਦੀ ਕੀ ਲੋੜ ਹੈ ? ਮੈਂ ਆਪ ਹੀ ਬਣਾਵਾਂਗੀ ?"

ਰਮੇਸ਼ ਘਬਰਾ ਗਿਆ। ਫਿਰ ਸੰਭਲ ਕੇ ਕਹਿਣ ਲੱਗਾ, "ਕਿਉਂ ਜੀ ? ਹੁਣੇ ਤੂੰ ਹੀ ਤਾਂ ਦੱਸਿਆ ਸੀ ਕਿ ਤੇਰੀ ਤਬੀਅਤ ਠੀਕ ਨਹੀਂ ਹੈ ? ਫਿਰ ਇਨ੍ਹਾਂ ਝੰਜਟਾ ਵਿਚ ਕਿਵੇਂ ਪਏਂਗੀ। ਤੈਨੂੰ ਕੁਝ ਕਰਨ ਦੀ ਲੋੜ ਨਹੀਂ। ਤੂੰ ਬਸ ਅਰਾਮ ਕਰ। ਯੋਗੇਨ ਤੋਂ ਜੇ ਨਹੀਂ ਬਣਵਾਉਣਾ ਤਾਂ ਠੀਕ ਹੈ। ਫਿਰ ਰਾਨੂੰ ਜੀ ਹੀ ਬਣਾਏਗੀ —।"

ਚੌਧਰੀ ਨੇ ਇਕਦਮ ਪੁੱਛਿਆ, "ਰਾਨੂੰ ਇੱਥੇ ਕਿੱਥੇ ? ਉਹ ਤਾਂ ਇੱਥੇ ਹੈ ਨਹੀਂ।" "ਆ ਰਹੀ ਹੈ। ਆਉਂਦੇ ਹੋਏ ਮੈਂ ਉਨ੍ਹਾਂ ਦੇ ਘਰ ਵੀ ਗਿਆ ਸੀ ਅਤੇ ਉਨ੍ਹਾ ਨੂੰ ਕਹਿ ਆਇਆ ਹਾਂ ਕਿ ਤੁਸੀਂ ਅੱਜ ਉਨ੍ਹਾਂ ਨੂੰ ਰੋਟੀ ਖਾਣ ਲਈ ਬੁਲਾਇਆ ਹੈ। ਮੁਆਫ਼ ਕਰਨਾ — ਤੁਸੀਂ ਵੀ ਕੁਝ ਗੱਲਾਂ ਤੇ ਗੰਭੀਰਤਾ ਨਾਲ ਵਿਚਾਰ ਨਹੀਂ ਕਰਦੇ। ਸਿਰਫ਼ ਸਾਨੂੰ ਹੀ ਖਾਣ ਦਾ ਸੱਦਾ ਦਿੱਤਾ ਤਾਂ ਫਿਰ ਉਨ੍ਹਾਂ ਨੂੰ ਬੁਰਾ ਨਹੀਂ ਲੱਗੇਗਾ। ਸੋਚਣਗੇ, ਛੋਟੀ ਧੀ ਪ੍ਰਤੀ ਜ਼ਿਆਦਾ ਪਿਆਰ ਆ ਰਿਹਾ ਹੈ, ਵੱਡੀ ਦੀ ਕੋਈ ਪਰਵਾਹ ਨਹੀਂ। ਇਸ

ਲਈ ਬੁਰਾ ਮੰਨਣ ਦੀ ਤਾਂ ਗੱਲ ਸੀ ਹੀ। ਸਾਨੂੰ ਨਾ ਬੁਲਾ ਕੇ ਉਨ੍ਹਾਂ ਲੋਕਾਂ ਨੂੰ —।"

"ਠੀਕ ਹੈ, ਹੁਣ ਰਹਿਣ ਵੀ ਦੇ। ਜੋ ਤੂੰ ਕੀਤਾ ਚੰਗਾ ਹੀ ਕੀਤਾ।"

"ਵੱਡੀ ਭੈਣ ਰਾਨੂੰ ਜੀ, ਆਪਣੇ ਧੀਆਂ-ਪੁੱਤਰਾਂ ਨੂੰ ਲੈ ਕੇ ਹੁਣੇ ਆ ਜਾਏਗੀ। ਉਨ੍ਹਾਂ ਦੇ ਪਤੀ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਉਹ ਦੇਰ ਨਾਲ ਆਉਣਗੇ।"

ਅਨੀਤਾ ਅੱਖਾਂ ਫਾੜ ਕੇ ਰਮੇਨ ਦੀਆਂ ਗੱਲਾਂ ਸੁਣਦੀ ਰਹੀ। ਫਿਰ ਉਸ ਦੀਆਂ ਗੱਲਾਂ ਦਾ ਤਿੱਖਾ ਵਿਰੋਧ ਕਰਨ ਦੇ ਉਦੇਸ਼ ਨਾਲ ਠਹਾਕਾ ਮਾਰ ਕੇ ਇਸ ਤਰ੍ਹਾਂ ਹੱਸਣ ਲੱਗ ਪਈ ਜਿਵੇਂ ਹੁਣ ਉਸ ਦਾ ਹਾਸਾ ਰੁਕੇਗਾ ਹੀ ਨਹੀਂ।

ਕਿਸੇ ਕੰਮ ਦਾ ਰੁਝੇਵਾਂ ਦੱਸ ਕੇ ਚੌਧਰੀ ਮੂੰਹ ਫੇਰ ਕੇ ਉਸ ਕਮਰੇ 'ਚੋਂ ਬਾਹਰ ਚਲੇ ਗਏ।

ਦੋਵੇਂ ਹੱਥ ਲੱਕ 'ਤੇ ਰੱਖ ਕੇ ਅਨੀਤਾ ਰਮੇਨ ਦੇ ਸਾਮ੍ਹਣੇ ਆ ਖੜੀ ਹੋਈ।

"ਤੁਸੀ ਏਨੀਆਂ ਝੂਠੀਆਂ ਗੱਲਾਂ ਬਗ਼ੈਰ ਕਿਸੇ ਸੰਕੋਚ ਦੇ ਕਿਵੇਂ ਕਹਿੰਦੇ ਜਾ ਰਹੇ ਹੋ ? ਧੰਨ ਹੋ ਤੁਸੀ ?"

"ਕਿਹੋ ਜਿਹੀਆਂ ਝੂਠੀਆਂ ਗੱਲਾਂ ? ਕੀ ਝੂਠ ਹੈ ?"

"ਕਿਉਂ ? ਪਿਤਾ ਜੀ ਨੇ ਕਦੋਂ ਤੈਨੂੰ ਕਿਹਾ ਸੀ ਕਿ ਮੇਰੀ ਵੱਡੀ ਭੈਣ ਤੇ ਉਸ ਦੇ ਪਰਿਵਾਰ ਨੂੰ ਵੀ ਸੱਦਾ ਦੇ ਆਉਣਾ ?"

"ਓਹ ! ਜੇ ਇਹ ਗੱਲ ਹੈ ਤਾਂ ਮੈਂ ਉਨ੍ਹਾਂ ਨੂੰ ਮਨ੍ਹਾ ਕਰ ਆਉਂਦਾ ਹਾਂ। ਅਸਲ ਵਿਚ ਜਦੋਂ ਮੈਂ ਉਨ੍ਹਾਂ ਦੇ ਘਰ ਪਹੁੰਚਿਆ, ਉਦੋਂ ਤਕ ਉਨ੍ਹਾਂ ਦੀ ਕਾਰ ਦਾ ਡਰਾਈਵਰ ਆਇਆ ਹੀ ਨਹੀਂ ਸੀ। ਸ਼ਾਇਦ ਹੁਣੇ ਹੀ ਆਇਆ ਹੋਵੇ। ਜੇ ਮੈਂ ਤੇਜ਼ ਸਕੂਟਰ ਚਲਾ ਕੇ ਜਾਵਾਂ ਤਾਂ ਹੁਣ ਵੀ ਉਨ੍ਹਾਂ ਨੂੰ ਉਨ੍ਹਾਂ ਦੇ ਬੰਗਲੇ ਤੇ ਮਿਲ ਸਕਦਾ ਹਾਂ।"

ਰਮੇਨ ਲਈ ਕੁਝ ਵੀ ਕਰ ਸਕਣਾ ਅਸੰਭਵ ਨਹੀਂ। ਉਹ ਉਥੋਂ ਜਾਣ ਲਈ ਜਿਉਂ ਹੀ ਕਮਰੇ ਤੋਂ ਬਾਹਰ ਨਿਕਲਣ ਲੱਗਾ ਅਨੀਤਾ ਨੇ ਅੱਗੇ ਵਧ ਕੇ ਉਸ ਦਾ ਹੱਥ ਫੜ੍ਹ ਕੇ ਝਟਕੇ ਨਾਲ ਅੰਦਰ ਖਿੱਚ ਲਿਆ। ਫਿਰ ਬੜੀ ਸਾਵਧਾਨੀ ਨਾਲ ਰਮੇਨ ਨੂੰ ਇੱਧਰ-ਉਧਰ ਚੁਫੇਰੇ ਨਿਰੀਖਣ ਕਰਦੇ ਜਦੋਂ ਦੇਖਿਆ ਤਾਂ ਉਸ ਨੂੰ ਡਾਂਟ ਦਿੱਤਾ, "ਖ਼ਬਰਦਾਰ, ਜੇ ਕੋਈ ਬਦਮਾਸ਼ੀ ਕੀਤੀ ਤਾਂ।"

ਸ਼ਾਮ ਵੇਲੇ ਰਬੀਨ ਸ਼ਹਰੀਆ ਅਚਾਨਕ ਹੀ ਆਪਣੀ ਸ੍ਰੀਮਤੀ ਜੀ ਨੂੰ ਨਾਲ ਲੈ ਕੇ ਭੂਦੇਵ ਚੌਧਰੀ ਦੇ ਘਰ ਆ ਪਹੁੰਚੇ। ਉਨ੍ਹਾਂ ਦੇ ਆਉਣ ਬਾਰੇ ਚੌਧਰੀ ਨੇ ਕਦੇ ਸੋਚਿਆ ਵੀ ਨਹੀਂ ਸੀ। ਸ਼ਾਮ ਵੇਲੇ ਤਾਂ ਅਕਸਰ ਉਹ ਬਾਹਰ ਨਿਕਲਦੇ ਹੀ ਨਹੀਂ। ਆਪਣੇ ਬੰਗਲੇ ਦੇ ਸਾਮ੍ਹਣੇ ਘਾਹ ਦੇ ਮੈਦਾਨ 'ਤੇ ਆਪਣੇ ਕੁੱਤਿਆਂ ਨਾਲ ਖੇਡਦੇ ਰਹਿੰਦੇ ਹਨ।

ਰਾਨੂੰ ਨੇ ਅੱਗੇ ਵਧ ਕੇ ਉਨ੍ਹਾਂ ਲੋਕਾਂ ਦਾ ਸਵਾਗਤ ਕੀਤਾ ਅਤੇ ਆਦਰ ਨਾਲ ਬਿਠਾਇਆ, "ਆਓ ਅੰਕਲ ਜੀ, ਆਂਟੀ ਜੀ। ਆਓ ਬੈਠੋ।"

ਚੌਧਰੀ ਨੇ ਸ਼ਹਰੀਆ ਤੋਂ ਪੁੱਛਿਆ, "ਤੁਸੀ ਆਪਣੇ ਲਾਡਲੇ ਕੁੱਤਿਆਂ ਦੀ ਫੌਜ ਨੂੰ ਅੱਜ ਕਿੱਥੇ ਛੱਡ ਆਏ ?"

"ਉਹ ਸਭ ਠੀਕ ਹੀ ਹਨ ਤੇ ਮੁਸ਼ਤਾਕ ਕੋਲ ਹਨ। ਉਂਜ ਹੀ ਅੱਜ ਇਨ੍ਹਾਂ ਨੂੰ ਨਾਲ ਲੈ ਕੇ ਥੋੜ੍ਹਾ ਟਹਿਲਣ ਨਿਕਲ ਪਿਆ। ਰਾਨੂੰ ਬੇਟੀ ਅੱਜ ਇੱਥੇ ਹੈ, ਇਹ ਖ਼ਬਰ ਮਿਲਦੇ ਹੀ ਮੈਂ ਸਭ ਨੂੰ ਮਿਲਣ ਲਈ ਅੰਦਰ ਆ ਗਿਆ।"

ਸ੍ਰੀਮਤੀ ਸ਼ਹਰੀਆ ਸੋਫ਼ੇ 'ਤੇ ਬੈਠ ਗਈ। ਸਰੀਰਕ ਤੌਰ ਤੇ ਉੱਥੇ ਮੌਜੂਦ ਹੁੰਦੇ ਹੋਏ ਵੀ ਇੰਜ ਲੱਗ ਰਿਹਾ ਸੀ ਕਿ ਉਹ ਕਿਧਰੇ ਹੋਰ ਗੁਆਚੀ ਹੋਈ ਹੈ। ਜਿਵੇਂ ਇਸ ਧਰਤੀ ਉੱਤੇ ਹੈ ਹੀ ਨਹੀਂ। ਮੋਟੇ ਫਰੇਮ ਦੇ ਮੋਟੇ ਸ਼ੀਸ਼ੇ ਦੀ ਐਨਕ ਅੰਦਰੋਂ ਉਨ੍ਹਾਂ ਦੀਆਂ ਅੱਖਾਂ ਸਾਫ ਨਜ਼ਰ ਨਹੀ ਆ ਰਹੀਆਂ ਇਸ ਲਈ ਉਨ੍ਹਾਂ ਦੇ ਮਨ ਦੇ ਭਾਵਾਂ ਨੂੰ ਸਮਝਿਆ ਨਹੀਂ ਜਾ ਸਕਦਾ। ਸੋਫੇ 'ਤੇ ਬੈਠੀ ਤਾਂ ਹੈ, ਪਰ ਆਪਣੇ ਆਪ ਨੂੰ ਬੜੇ ਸੰਕੋਚ ਨਾਲ ਸਮੇਟ ਕੇ ਬੈਠੀ ਹੋਈ ਹੈ। ਉਨ੍ਹਾਂ ਨੇ ਆਪਣਾ ਸੱਜਾ ਹੱਥ ਗੋਡੇ ਉੱਪਰ ਰੱਖਿਆ ਹੋਇਆ ਹੈ। ਇੰਜ ਲੱਗਦਾ ਹੈ ਕਿ ਉਸ ਹੱਥ ਤੇ ਉਨ੍ਹਾਂ ਦਾ ਆਪਣਾ ਕੋਈ ਵਸ ਨਹੀਂ ਹੈ। ਉਹ ਆਪਣੇ ਆਪ ਹੀ ਕੰਬਦਾ ਜਾ ਰਿਹਾ ਹੈ।

"ਰਾਨੂੰ ਨੇ ਪੁੱਛਿਆ, "ਆਂਟੀ ਜੀ ! ਸੁਨੀਤੀ ਦੀ ਕੋਈ ਚਿੱਠੀ ਆਈ ?"

ਸ੍ਰੀਮਤੀ ਸ਼ਹਰੀਆ ਨੇ ਖੋਹੀਆਂ-ਖੋਹੀਆਂ ਨਜ਼ਰਾਂ ਨਾਲ ਰਾਨੂੰ ਵੱਲ ਤੱਕਿਆ। ਇੰਜ ਲੱਗਦਾ ਜਿਵੇਂ ਰਾਨੂੰ ਨੇ ਜੋ ਪੁੱਛਿਆ ਹੈ ਉਹ ਸਮਝ ਨਹੀਂ ਸਕੀ ਜਾਂ ਜੇ ਸਮਝ ਵੀ ਗਈ ਤਾਂ ਪ੍ਰਸ਼ਨ ਸੁਣ ਕੇ ਉਹ ਹੈਰਾਨ ਰਹਿ ਗਈ।

ਸ਼ਹਰੀਆ ਜੀ ਨੇ ਅੱਖਾਂ ਰਾਹੀਂ ਸੰਕੇਤ ਕਰਕੇ ਰਾਨੂੰ ਨੂੰ ਉਹ ਪ੍ਰਸ਼ਨ ਦੁਬਾਰਾ ਪੁੱਛਣ ਤੋਂ ਮਨ੍ਹਾ ਕੀਤਾ। ਸ੍ਰੀਮਤੀ ਸ਼ਹਰੀਆ ਪਿਛਲੇ ਕੁਝ ਦਿਨਾਂ ਤੋਂ ਉਨ੍ਹਾਂ ਤੋਂ ਲਗਾਤਾਰ ਪੁੱਛਦੀ ਜਾ ਰਹੀ ਹੈ, "ਕਿਉਂ ਜੀ, ਭਲਾ ਇਹ ਦੱਸੋ ਕਿ ਉਹ ਸਭ ਕਿੱਥੇ ਹਨ ? ਸਾਡੇ ਧੀਆਂ-ਪੁੱਤਰ ਕਿੱਥੇ ਹਨ ? ਉਹ ਸਾਡੇ ਕੋਲ ਕਿਉਂ ਨਹੀਂ ਆਉਂਦੇ ? ਕੀ ਉਹ ਆਉਣਗੇ ਨਹੀਂ ? ਕੀ ਹੁਣ ਉਹ ਕਦੇ ਨਹੀਂ ਆਉਣਗੇ ? ਘੱਟੋ-ਘੱਟ ਮਰਨ ਵੇਲੇ ਤਾਂ ਕਿਸੇ ਨੂੰ ਸਾਡੇ ਕੋਲ ਹੋਣਾ ਹੀ ਚਾਹੀਦਾ ਹੈ ?"

ਸ਼ਹਰੀਆ ਜੀ ਦੇ ਪੁੱਤਰ-ਧੀ ਕਾਫੀ ਸਮੇਂ ਤੋਂ ਉਨ੍ਹਾਂ ਕੋਲ ਨਹੀਂ ਆਏ। ਉਹ ਸਥਾਈ ਤੌਰ ਤੇ ਅਮਰੀਕਾ ਵਿਚ ਹੀ ਵਸ ਗਏ ਹਨ। ਉੱਥੋਂ ਆ ਸਕਣਾ ਕਾਫੀ ਕਠਿਨ ਹੈ। ਉਨ੍ਹਾਂ ਲਈ ਵੱਡੀ ਸਮੱਸਿਆ ਹੋ ਗਈ ਹੈ ਉਨ੍ਹਾਂ ਦੇ ਆਪਣੇ ਧੀਆਂ-ਪੁੱਤਰਾਂ ਦੀ ਮਾਨਸਿਕਤਾ। ਉਹ ਭਾਰਤ ਤੋਂ ਇਕਦਮ ਵੱਖਰੇ ਮਾਹੌਲ ਵਿਚ ਪਲੇ ਤੇ ਵੱਡੇ ਹੋਏ ਹਨ। ਜੇ ਉਨ੍ਹਾਂ ਨੂੰ ਉਦੋਂ ਹੀ ਇੱਥੇ ਲਿਆਇਆ ਜਾਂਦਾ ਜਦੋਂ ਉਹ ਬੱਚੇ ਹੀ ਸਨ ਤਾਂ ਉਨ੍ਹਾਂ ਦਾ ਆਉਣਾ-ਜਾਣਾ ਹੁੰਦਾ ਰਹਿੰਦਾ। ਪਰ ਹੁਣ ਜਦੋਂ ਉਨ੍ਹਾਂ ਦੀਆਂ ਜੜ੍ਹਾਂ ਡੂੰਘਾਈ ਨਾਲ ਉੱਥੇ ਜੰਮ ਗਈਆਂ ਹਨ ਤਾਂ ਜੜ੍ਹਾਂ ਸਮੇਤ ਪੁੱਟ ਕੇ ਇੱਥੇ ਲਿਆ ਕੇ ਲਗਾਉਣਾ ਬਹੁਤ ਕਠਿਨ ਹੈ। ਇੱਥੋਂ ਦੇ ਸਮਾਜ ਨਾਲ ਆਪਣੇ ਆਪ ਨੂੰ ਰਲਾਉਣ ਵਿਚ ਉਨ੍ਹਾਂ ਨੂੰ ਬਹੁਤ ਮੁਸ਼ਕਲ ਹੋਏਗੀ।

ਸ਼ਹਰੀਆ ਦੇ ਦੋਵੇਂ ਪੁੱਤਰ ਅਮਰੀਕਾ ਵਿਚ ਤਾਂ ਵਸੇ ਹੀ ਹਨ, ਆਪਣੇ ਮਾਤਾ-ਪਿਤਾ ਦੋਵਾਂ ਨੂੰ ਅਮਰੀਕਾ ਆਪਣੇ ਕੋਲ ਆਉਣ ਲਈ ਸਦਾ ਲਿਖਦੇ ਰਹਿੰਦੇ ਹਨ। ਉਨ੍ਹਾਂ ਦੀ ਧੀ ਸੁਨੀਤੀ ਨੇ ਵੀ ਭਰਾਵਾਂ ਦਾ ਇਸ ਮਾਮਲੇ ਵਿਚ ਸਾਥ ਦਿੱਤਾ। ਉਹ ਲੋਕ ਇਹ ਮਹਿਸੂਸ ਨਹੀਂ ਕਰ ਸਕਦੇ ਕਿ ਉਨ੍ਹਾਂ ਦੇ ਧੀਆਂ-ਪੁੱਤਰਾਂ ਦੇ ਸੰਬੰਧ ਵਿਚ ਜੋ ਗੱਲਾਂ

ਸੱਚ ਹਨ ਉਨ੍ਹਾਂ ਦੇ ਬੁੱਢੇ ਮਾਤਾ-ਪਿਤਾ ਦੇ ਸੰਬੰਧ ਵਿਚ ਵੀ ਉਹ ਸੱਚ ਹੈ। ਹੁਣ ਇਸ ਉਮਰ ਵਿਚ ਉਹ ਲੋਕ ਵੀ ਆਪਣਾ ਆਧਾਰ ਗੁਆ ਕੇ ਆਸਾਮ ਛੱਡ ਕੇ ਕਿਧਰੇ ਹੋਰ ਨਹੀ ਜਾ ਸਕਦੇ।

ਦੋਵੇਂ ਹੀ ਪੁੱਤਰ ਸਮੇਂ ਸਮੇਂ ਸ਼ਹਰੀਆ ਨੂੰ ਡਾਲਰਾਂ ਦੇ ਚੈੱਕ ਭੇਜਦੇ ਰਹਿੰਦੇ ਹਨ। ਉਨ੍ਹਾਂ ਵਲੋਂ ਭੇਜਿਆ ਗਿਆ ਹਰ ਚੈੱਕ ਮਿਲਣ ਤੇ ਸ਼ਹਰੀਆ ਦਾ ਮਨ ਹੋਰ ਵੀ ਖ਼ਰਾਬ ਹੋ ਜਾਂਦਾ ਹੈ। ਉਨ੍ਹਾਂ ਦੇ ਦੋਵੇਂ ਪੁੱਤਰ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ ਕਿ ਆਪ ਸ਼ਹਰੀਆ ਕੋਲ ਆਪਣਾ ਏਨਾ ਰੁਪਿਆ-ਪੈਸਾ, ਧੰਨ-ਸੰਪਤੀ ਹੈ, ਉਸ ਨਾਲ ਉਨ੍ਹਾਂ ਦਾ ਸਾਰੀ ਉਮਰ ਚੰਗੀ ਤਰ੍ਹਾਂ ਗੁਜ਼ਾਰਾ ਹੋ ਸਕਦਾ ਹੈ। ਫਿਰ ਕੀ ਚੈੱਕ ਰਾਹੀਂ ਰੁਪਏ ਭੇਜ ਕੇ ਆਪਣੇ ਚੰਗੇ ਹੋਣ ਦਾ ਅਹਿਸਾਸ ਜਤਾਉਂਦੇ ਹਨ ? ਇਸ ਦੀ ਉਨ੍ਹਾਂ ਨੂੰ ਕੋਈ ਲੋੜ ਨਹੀ ? ਕਦੀ-ਕਦੀ ਤਾਂ ਗੁੱਸੇ ਵਿਚ ਆ ਕੇ ਉਹ ਆਪਣੇ ਪੁੱਤਰਾਂ ਨੂੰ ਚਿੱਠੀ ਵਿਚ ਲਿਖ ਦੇਂਦੇ ਹਨ, "ਪਿਆਰੇ ਦੀਪੂ ! ਤੁਹਾਡੇ ਵਲੋਂ ਭੇਜੇ ਗਏ ਦੋ ਸੌ ਡਾਲਰਾਂ ਦਾ ਚੈੱਕ ਮਿਲਿਆ। ਪਰ ਅਜੇ ਸਾਨੂੰ ਰੁਪਏ-ਪੈਸੇ ਦੀ ਕੋਈ ਬਹੁਤੀ ਲੋੜ ਨਹੀ ਹੈ। ਜਦੋਂ ਲੋੜ ਹੋਵੇਗੀ...।"

ਪਰ ਅਜਿਹੀਆਂ ਚਿੱਠੀਆਂ ਉਹ ਕਦੇ ਵੀ ਡਾਕ ਵਿਚ ਨਹੀ ਪਾਉਂਦੇ। ਰੁਪਏ ਭੇਜ ਕੇ ਹੀ ਜੇ ਉਹ ਲੋਕ ਸੁਖ-ਸੰਤੋਖ ਅਨੁਭਵ ਕਰਦੇ ਹਨ ਤਾਂ ਫਿਰ ਇਸੇ ਤਰ੍ਹਾਂ ਹੀ ਸੰਤੁਸ਼ਟ ਰਹਿਣ ਦਿਓ। ਹੁਣ ਤਾਂ ਉਨ੍ਹਾਂ ਨਾਲ ਇਹੀ ਬਸ ਇਕੋ ਇਕ ਸੰਯੋਗ-ਸੂਤਰ ਬਾਕੀ ਰਹਿ ਗਿਆ ਹੈ। ਬਚੇ ਹੋਏ ਇਸ ਇਕੋ ਇਕ ਸੂਤਰ ਨੂੰ ਤੋੜ ਸੁੱਟਣ ਦੀ ਕੋਈ ਲੋੜ ਨਹੀਂ।

## 23

ਭੂਦੇਵ ਚੌਧਰੀ ਅੰਦਰ ਹੀ ਅੰਦਰ ਭਾਵੇਂ ਬਹੁਤ ਪੀੜ ਮਹਿਸੂਸ ਕਰ ਰਹੇ ਸਨ, ਪਰ ਫਿਰ ਵੀ ਉਨ੍ਹਾਂ ਦਾ ਮਨ ਪਰਮ ਪ੍ਰਸੰਨ ਹੈ। ਅੱਜ ਅਸਾਧਾਰਣ ਰੂਪ ਵਿਚ ਆਪਣੇ ਆਪ ਹੀ ਉਨ੍ਹਾਂ ਦੇ ਸਾਰੇ ਸਕੇ ਸੰਬੰਧੀ ਉਨ੍ਹਾਂ ਦੇ ਘਰ ਆ ਹਾਜ਼ਰ ਹੋਏ। ਸ਼ੁਰੂ ਵਿਚ ਆਪਣੀ ਸਵਰਗਵਾਸੀ ਪਤਨੀ ਦੀਆਂ ਯਾਦਾਂ ਕਾਰਣ ਉਨ੍ਹਾਂ ਦਾ ਮਨ ਬੜਾ ਉਦਾਸ ਹੁੰਦਾ ਸੀ। ਪਰ ਹੌਲੀ-ਹੌਲੀ ਉਨ੍ਹਾਂ ਨੂੰ ਲੱਗਾ ਕਿ ਇਨ੍ਹਾਂ ਸਾਰੇ ਹੀ ਲੋਕਾਂ ਵਿਚਕਾਰ ਕਿਸੇ ਤਰ੍ਹਾਂ, ਕਿਸੇ ਹਾਲਤ ਵਿਚ, ਕਿਸੇ ਵੀ ਰੂਪ ਵਿਚ ਉਨ੍ਹਾਂ ਦੀ ਸਵਰਗਵਾਸੀ ਪਤਨੀ ਵੀ ਉੱਥੇ ਮੌਜੂਦ ਹੈ ਅਤੇ ਉਨ੍ਹਾਂ ਦੇ ਇਸ ਉਤਸਵ ਵਿਚ ਸਰਗਰਮੀ ਨਾਲ ਭਾਗ ਲੈ ਰਹੀ ਸੀ। ਅੱਜ ਦਾ ਦਿਨ ਪ੍ਰੇਮ, ਪ੍ਰੀਤ, ਸਦਭਾਵਨਾ ਨਾਲ ਭਰਿਆ, ਸ਼ੁਭ ਕਾਮਨਾਵਾਂ ਨਾਲ, ਪੰਛੀਆਂ ਦੀ ਚਹਿਚਹਾਹਟ ਵਾਂਗ ਬੀਤਿਆ ਸੀ, ਫਿਰ ਵੀ ਵਿਚ-ਵਿਚ ਉਨ੍ਹਾਂ ਦਾ ਮਨ ਕੁਝ ਉਦਾਸ ਵੀ ਹੋ ਰਿਹਾ ਸੀ। ਉਂਜ ਕੁਲ ਮਿਲਾ ਕੇ ਅੱਜ ਦਾ ਦਿਨ ਸਚਮੁੱਚ ਬਹੁਤ ਹੀ ਚੰਗਾ ਬੀਤਿਆ ਸੀ। ਇਸ ਨੂੰ ਏਨੇ ਅੱਛੇ ਰੂਪ ਵਿਚ ਸਫਲ ਬਣਾਉਣ ਦਾ ਸਿਹਰਾ ਉਨ੍ਹਾਂ ਦੇ ਛੋਟੇ ਜਵਾਈ ਦੇ ਸਿਰ ਹੀ ਜਾਂਦਾ ਹੈ। ਇਹ ਸਾਰਾ ਕੀਤਾ ਕਰਾਇਆ ਉਸ ਛੋਟੇ ਜਵਾਈ

ਦਾ ਹੀ ਹੈ। ਸਚਮੁੱਚ ਹੀ ਇਹ ਬੜਾ ਚੰਗਾ ਮੁੰਡਾ ਹੈ। ਥੋੜ੍ਹਾ ਹਲਕੇ ਸੁਭਾਅ ਦਾ ਹੁੰਦਾ ਹੋਏ ਵੀ ਮਨ ਦਾ ਬੜਾ ਚੰਗਾ ਹੈ। ਅਨੀਤਾ ਨਾਲ ਉਸ ਦੀ ਜੋੜੀ ਵੀ ਖੂਬ ਫੱਬਦੀ ਹੈ।

"ਆਪਣੀ ਸਵੈਜੀਵਨੀ" ਲਿਖਣ ਲਈ ਚੌਧਰੀ ਉੱਤੇ ਅਨੀਤਾ ਵਾਰ ਵਾਰ ਦਬਾ ਪਾਉਂਦੀ ਰਹਿੰਦੀ ਹੈ। ਬਹੁਤ ਗੰਭੀਰ ਵਿਸ਼ਵਾਸ ਨਾਲ ਇਹ ਗੱਲ ਕਹਿ ਰਹੀ ਹੋਵੇ, ਅਜਿਹੀ ਵੀ ਗੱਲ ਨਹੀਂ। ਬਸ ਇਹ ਗੱਲ ਕਿਸੇ ਤਰ੍ਹਾਂ ਉਸ ਦੇ ਦਿਮਾਗ਼ ਵਿਚ ਆ ਗਈ, ਇਸ ਲਈ ਜ਼ੋਰ ਪਾ ਰਹੀ ਹੈ। ਉਂਜ ਅਨੀਤਾ ਕੋਈ ਵੀ ਗੱਲ ਬਹੁਤ ਸੋਚ-ਸਮਝ ਕੇ ਨਹੀਂ ਕਹਿੰਦੀ, ਉਸ ਦਾ ਸੁਭਾਅ ਹੀ ਇਹੋ ਜਿਹਾ ਹੈ। ਉਹ ਤਾਂ ਬਹੁਤ ਹੀ ਚੰਚਲ ਸੁਭਾਅ ਦੀ ਹੈ।

ਪਰੰਤੂ ਲਿਖਣ ਲਈ ਹੈ ਹੀ ਕੀ ? ਚੌਧਰੀ ਨੇ ਆਪਣੇ ਸਮੁੱਚੇ ਜੀਵਨ ਵਿਚ ਕਿਹੜਾ ਵੱਡਾ ਕੰਮ ਕੀਤਾ ਹੈ ? ਇਸ ਧਰਤੀ ਮਾਂ ਦੀ ਛਾਤੀ 'ਤੇ ਕੀ ਉਹ ਕੋਈ ਸਾਧਾਰਣ ਜਿਹਾ ਚਿੰਨ੍ਹ ਵੀ ਛੱਡ ਸਕਣਗੇ ? ਬਸ ਗੱਲ ਤਾਂ ਇਕ ਹੀ ਹੈ। ਭਾਸ਼ਾ ਵਿਚ ਪ੍ਰਚਲਿਤ ਸ਼ਬਦਾਂ ਦੇ ਬੰਧਨ ਤੋਂ ਕਿਸੇ ਦੀ ਮੁਕਤੀ ਨਹੀਂ ਹੈ। ਉਹ ਆਪਣੀ ਭਾਵਨਾ ਨਾਲ ਜੋ ਵੀ ਵਿਅਕਤ ਕਰਨਾ ਚਾਹੁੰਦੇ ਹਨ, ਸ਼ਬਦਾਂ ਦੇ ਪਰਦੇ ਵਿਚ ਢੱਕ ਜਾਣ ਨਾਲ ਉਸ ਦਾ ਰੂਪ ਬਦਲ ਜਾਂਦਾ ਹੈ। ਅੰਦਰ ਦੀਆਂ ਅਨੁਭੂਤੀਆਂ ਆਪਣੇ ਮੂਲ ਰੂਪ ਵਿਚ ਪ੍ਰਗਟ ਨਹੀਂ ਹੁੰਦੀਆਂ, ਸਗੋਂ ਉਸ ਦੀ ਥਾਂ ਘਿਣਾਉਣੇ ਰੂਪ ਵਿਚ ਹੀ ਸਾਮ੍ਹਣੇ ਆਉਂਦੀਆਂ ਹਨ। "ਧਰਤੀ ਦੇ ਸੀਨੇ ਤੇ ਆਪਣਾ ਕੋਈ ਚਿੰਨ੍ਹ ਸਥਾਈ ਤੌਰ ਤੇ ਛੱਡ ਜਾਣਾ"। ਇਕ ਪ੍ਰਬਲ ਤਰੰਗ ਦੇ ਰੂਪ ਵਿਚ ਸ਼ਬਦਾਂ ਦਾ ਸਮੂਹ ਆਪਣੇ ਆਪ ਤੁਰਿਆ ਆਉਂਦਾ ਹੈ ਅਤੇ ਮਨ ਦੇ ਭਾਵਾਂ ਅਤੇ ਵਿਚਾਰਾਂ ਨੂੰ ਉਨ੍ਹਾਂ ਦਾ ਅਸਲੀ ਰੂਪ ਗ੍ਰਹਿਣ ਕਰ ਸਕਣ ਤੋਂ ਪਹਿਲਾਂ ਹੀ ਉਨ੍ਹਾਂ ਨੂੰ ਵਹਾ ਕੇ ਲੈ ਜਾਂਦਾ ਹੈ। ਹਜ਼ਾਰਾਂ ਵਰ੍ਹਿਆਂ ਤੋਂ ਲਗਾਤਾਰ ਵਿਵਹਾਰ ਵਿਚ ਆਉਂਦੇ ਰਹਿਣ ਕਾਰਣ ਸ਼ਬਦ ਵੀ ਥੱਕ ਜਿਹੇ ਗਏ ਹਨ। ਹਾਲਤ ਇਹ ਹੋ ਗਈ ਹੈ ਕਿ ਹੁਣ ਇਹ ਸਾਰੇ ਵਕਤਾ ਜਾਂ ਸ੍ਰੋਤਾ ਕਿਸੇ ਦੇ ਮਨ ਉੱਤੇ ਕੋਈ ਸਥਾਈ ਚਿੰਨ੍ਹ ਅੰਕਿਤ ਨਹੀਂ ਕਰ ਸਕਦੇ। ਲਗਾਤਾਰ ਇਕ ਉੱਤੇ ਇਕ ਚੜ੍ਹਦੀਆਂ ਜਾਂਦੀਆ ਲਹਿਰਾਂ ਦੇ ਥਪੇੜਿਆਂ ਦੇ ਸ਼ਬਦਾਂ ਵਾਂਗ।

ਸਥਾਈਤਵ – ਭਾਵ ਕੋਈ ਚੀਜ਼ ਹਮੇਸ਼ਾ ਇਕੋ ਜਿਹੀ ਬਣੀ ਰਹੇ – ਕਿਸੇ ਵੀ ਕੰਮ ਦੀ ਸਾਰਥਕਤਾ ਦਾ ਆਦਰਸ਼ ਨਹੀਂ ਹੋ ਸਕਦਾ। ਇਹ ਇਕ ਮਿਥਿਆ ਧਾਰਣਾ ਹੈ। ਹਜ਼ਾਰ ਵਰ੍ਹੇ, ਸੌ ਹਜ਼ਾਰ ਵਰ੍ਹੇ, ਆਖਰੀ ਸੀਮਾ ਆਖਿਰ ਹੈ ਕਿੱਥੇ ? ਇਸ ਵਿਚ ਹੀ ਸਭ ਕੁਝ ਨਸ਼ਟ-ਭ੍ਰਸ਼ਟ ਹੋ ਜਾਏਗਾ। ਵਕਤ ਆਉਣ ਤੇ ਹਵਾ ਦਾ ਬੁੱਲਾ ਵਿਰਾਟ ਮਹਿਲ ਨੂੰ ਵੀ ਧੂੜ ਦੇ ਕਣ ਵਾਂਗ ਉੱਡਾ ਕੇ ਲੈ ਜਾਵੇਗਾ। ਐਨੇ ਪ੍ਰਚੰਡ ਤਾਪ ਵਾਲਾ ਸੂਰਜ ਵੀ ਇਕ ਦਿਨ ਬਰਫ਼ ਵਾਂਗ ਸੀਤਲ ਹੋ ਜਾਏਗਾ। ਧਰਤੀ ਦੇ ਵਿਸ਼ਾਲ ਮੈਦਾਨ ਵਿਚ ਹਵਾ ਆਹਾਂ ਭਰਦੀ ਫਿਰੇਗੀ। ਸ਼ਾਇਦ ਇਹ ਹਵਾ ਜਿਹੜੀ ਸਾਰਿਆਂ ਦਾ ਜੀਵਨ ਹੈ, ਇਕ ਦਿਨ ਅਸਤਿਤਵਹੀਨ ਹੋ ਜਾਏਗੀ। ਧਰਤੀ ਉਪਰ ਧੂੜ ਦਾ ਪਰਦਾ ਲਗਾਤਾਰ ਕਠੋਰ ਹੋ ਜਾਏਗਾ ? ਉਸ ਵੇਲੇ ਫਿਰ ਕੀ ਹੋਵੇਗਾ ? ਇਸ ਦੁਨੀਆ ਵਿਚ ਚਲ ਰਹੇ ਨਾਟਕ ਦਾ ਪਰਦਾ ਡਿਗ ਜਾਣ ਤੇ ਅਰਥਾਤ ਨਾਟਕ ਪੂਰਾ ਖੇਡਿਆ ਜਾਣ ਬਾਅਦ ਉਸ

ਦੀ ਸਮਾਪਤੀ ਦਾ ਐਲਾਨ ਹੋ ਜਾਣ ਬਾਅਦ ਕੀ ਕੁਝ ਬਾਕੀ ਰਹਿ ਜਾਏਗਾ ? ਪਿਆਰ, ਫੁੱਲਾਂ ਦੀ ਸੁਗੰਧ ਲੈਣ ਦਾ ਆਨੰਦ, ਪਹਾੜੀ ਝਰਨੇ ਦੀ ਛਾਤੀ 'ਤੇ ਉਭਰਨ ਵਾਲੀ ਝਿਲਮਿਲਾਉਂਦੀ ਚੰਦਰਮਾ ਦੀ ਕਿਰਨ ਦੇ ਪ੍ਰਕਾਸ਼ ਨੂੰ ਦੇਖ ਕੇ ਮਨ ਵਿਚ ਸੰਚਾਰਿਤ ਹੋਣ ਵਾਲੇ ਗੰਭੀਰ ਭਾਵ, ਵਿਸ਼ੁਧ ਗਣਿਤ ਦੇ ਇਕ ਤੱਤ ਦੀ ਖੋਜ ਕਰਕੇ ਪਾਈ ਗਈ ਸਫਲਤਾ ਤੋਂ ਪ੍ਰਾਪਤ ਹੋਣ ਵਾਲੀ ਤ੍ਰਿਪਤੀ—ਧਰਤੀ ਦੇ ਇਸ ਵਿਸ਼ਾਲ ਸੀਨੇ ਉੱਤੇ ਕੀ ਇਹ ਸਭ ਬਿਨਾਂ ਕਿਸੇ ਸਹਾਰੇ ਦੇ ਬਾਕੀ ਰਹਿ ਸਕਣਗੇ ?

ਜੇ ਨਹੀਂ, ਤਾਂ ਫਿਰ ਕਿਸ ਲਈ ਭਿਆਨਕ ਨੱਠ ਭੱਜ, ਇਹ ਪ੍ਰਚੰਡ ਰੌਲਾ-ਰੱਪਾ, ਚੀਕਣਾ-ਚਿਲ੍ਹਾਉਣਾ, ਝਗੜੇ-ਝੰਜਟ, ਬੀਤੇ ਸੁੰਦਰ ਜ਼ਮਾਨੇ ਨੂੰ ਬਾਰ-ਬਾਰ ਯਾਦ ਕਰਨ ਦੀ ਆਦਤ ਅਤੇ ਸੁਨਹਿਰੇ ਭਵਿੱਖ ਦੇ ਸੁਪਨੇ ਸੰਜੋਣ ਦੀ ਪ੍ਰਵਿਰਤੀ, ਸਮੇਂ ਦੇ ਪ੍ਰਵਾਹ ਨਾਲ ਸੰਬੰਧਿਤ ਸਾਰੀਆਂ ਚੀਜ਼ਾਂ ਦਾ ਮੁੱਲ ਆਂਕਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਅਨੁਕੂਲ ਪਰਿਸਥਿਤੀ ਅਤੇ ਸੰਜੋਗ ਮਿਲ ਜਾਣ ਤੇ ਰਸਾਇਣਕ ਪ੍ਰਕ੍ਰਿਆ ਦੇ ਹਿਸਾਬ ਨਾਲ ਜੀਵਨ ਦੀ ਰਚਨਾ ਹੋਣਾ, ਫਿਰ ਉਸ ਤੋਂ ਅਲਗ ਮਾਹੌਲ ਵਿਚ ਪਹੁੰਚ ਜਾਣ ਤੇ ਉਨ੍ਹਾਂ ਦਾ ਫਿਰ ਵੱਖ-ਵੱਖ ਹੋ ਕੇ ਮੂਲ ਤੱਥਾਂ ਦੇ ਰੂਪ ਵਿਚ ਪਰਿਵਰਤਨ ਹੋ ਜਾਣਾ — ਬਸ ਇਸ ਵਿਚ ਹੀ ਸਭ ਕੁਝ ਸਮਾਪਤ ਹੋ ਜਾਂਦਾ ਹੈ ? ਜੇ ਇੰਜ ਹੀ ਹੈ ਤਾਂ ਫਿਰ ਕਿਉਂ ਨਾ ਇਸ ਆਨੰਦ ਦੇ ਖੁੱਲ੍ਹੇ ਹਾਸੇ ਨੂੰ ਗੁੰਜਾਉਂਦੇ ਰਹੀਏ, ਫਿਰ ਕਿਉਂ ਦੁੱਖ ਵਿਚ ਵਿਲਕ-ਵਿਲਕ ਕੇ ਰੁਦਨ ਦਾ ਹਾਹਾਕਾਰ ਮਚਾਉਂਦੇ ਹਨ ? ਕਿਸ ਲਈ ਇਹ ਦਰਸ਼ਨ ਦਾ ਗੂੜ੍ਹ ਸਿਧਾਂਤ ਹੈ ਅਤੇ ਫਿਰ ਕਿਉਂ ਪ੍ਰਮਾਣਿਕ ਵਿਗਿਆਨ ਦੀ ਖੋਜ ਹੈ ?

ਜਾਂ ਫਿਰ, ਹਾਂ, ਸ਼ਾਇਦ ਜਾਂ ਸੰਭਵ ਤੌਰ ਤੇ : ਭਾਵ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਅਸਲ ਵਿਚ ਇਨ੍ਹਾਂ ਦੇ ਪਿੱਛੇ ਗਹਿਰਾਈ ਵਿਚ ਕੁਝ ਨਿਸ਼ਚਿਤ ਹੀ ਹੈ ਜਿਸ ਦਾ ਅਰਥ ਮਨੁੱਖ ਅੱਜ ਤਕ ਵੀ ਲੱਭ ਨਹੀ ਸਕਿਆ ਹੈ। ਹਰ ਦਿਨ ਹੀ ਤੁਛਤਾ ਵਿਚ ਅਤੇ ਹੋਰ ਜੀਣ ਦੀ ਇੱਛਾ ਨੂੰ ਮਜ਼ਬੂਰ ਕਰਨ ਦੇ ਕਠਿਨ ਸੰਗਰਾਮ ਵਿਚ ਲੱਗੇ ਰਹਿਣ ਕਾਰਣ ਮਨੁੱਖ ਅੱਜ ਦੇ ਇਸ ਤਥਾਕਥਿਤ ਉੱਨਤ ਜ਼ਮਾਨੇ ਵਿਚ ਵੀ ਜੀਵਨ ਦੇ ਇਕ ਵਿਸ਼ੇਸ਼ ਪੱਧਰ ਤੋਂ ਉੱਪਰ ਉਠ ਕੇ ਦੂਸਰੇ ਉੱਚੇ ਪੱਧਰ ਤਕ ਉਠ ਨਹੀ ਸਕਿਆ ਹੈ। ਮਨੁੱਖ ਦੇ ਮਨ ਵਿਚ ਦੇਵਤਾ ਦੀ ਜੋ ਇਕ ਅਸਪਸ਼ਟ ਧਾਰਣਾ ਬਣੀ ਹੋਈ ਹੈ, ਸ਼ਾਇਦ ਇਕ ਦਿਨ ਅਜਿਹਾ ਆਏ, ਜਦੋਂ ਮਨੁੱਖ ਆਪਣੀ ਦ੍ਰਿੜ ਸ਼ਕਤੀ ਅਤੇ ਸੰਕਲਪ ਦੇ ਫਲਸਰੂਪ ਉਸ ਪਰਮ ਸੱਚ ਦੀ ਪ੍ਰਾਪਤੀ ਕਰਕੇ ਆਪਣੇ ਆਪ ਨੂੰ ਉਸ ਤਰ੍ਹਾਂ ਦੇ ਦੇਵਤਾ ਦੇ ਰੂਪ ਵਿਚ ਤਬਦੀਲ ਕਰ ਸਕੇ।

ਅਚਾਨਕ ਹੀ ਭੂਦੇਵ ਚੌਧਰੀ ਨੂੰ ਆਪਣਾ ਆਪ ਬੜਾ ਹਲਕਾ ਮਹਿਸੂਸ ਹੋਣ ਲੱਗ ਪਿਆ। ਜਿਨ੍ਹਾਂ ਪੁਰਾਣੇ ਟੁੱਟੇ-ਭੱਜੇ ਸ਼ਬਦਾਂ ਕਾਰਣ ਉਨ੍ਹਾਂ ਦੀਆਂ ਆਪਣੀਆਂ ਅਨੁਭੂਤੀਆਂ ਥੱਲੇ ਦੱਬੀਆਂ ਪਈਆਂ ਸਨ, ਉਹ ਸ਼ਬਦ ਹੁਣ ਇਕ-ਇਕ ਕਰਕੇ ਵਿਲੀਨ ਹੋਣ ਲੱਗ ਪਏ। ਫਿਰ ਤਾਂ ਉਹ ਇਕਦਮ ਪੂਰੀ ਤਰ੍ਹਾਂ ਮੁਕਤ ਹੋ ਗਏ—ਸਾਰੇ ਦਬਾਵਾਂ, ਸਾਰੀਆਂ ਰੁਕਾਵਟਾਂ, ਸਾਰੇ ਬੰਧਨਾਂ ਤੋਂ ਪੂਰੀ ਤਰ੍ਹਾਂ ਮੁਕਤ। ਇਕ ਮਾਤਰ ਖਾਲਸ ਸੱਤਾ, ਸੰਗਿਆਹੀਣ, ਨਾਮ-ਉਪਾਧੀਹੀਨ, ਖਾਲਸ ਅਸਤਿਤਵ ਮਾਤਰ। ਆਨੰਦ, ਖੁਸ਼ੀ—।

ਨਹੀਂ, ਨਹੀਂ। ਇਨ੍ਹਾਂ ਬਹੁਤ ਹੀ ਸਾਧਾਰਣ ਸ਼ਬਦਾਂ ਦੇ ਭਰੋਸੇ ਉਨ੍ਹਾਂ ਦੀਆਂ

ਅਨੁਭੂਤੀਆਂ ਨੂੰ ਪ੍ਰਗਟ ਨਹੀਂ ਕੀਤਾ ਜਾ ਸਕਦਾ। ਜੇ ਉਨ੍ਹਾਂ ਦੀਆਂ ਅਨੁਭੂਤੀਆਂ ਨੂੰ ਅਭਿਵਿਅਕਤ ਕਰਨਾ ਹੀ ਹੈ, ਪ੍ਰਕਾਸ਼ਿਤ ਕਰਨਾ ਹੀ ਹੈ, ਤਾਂ ਫਿਰ ਰੂਪਕਾਂ ਦੇ ਸਹਾਰੇ, ਇਸ ਰੂਪ ਵਿਚ ਕਹਿਣ ਵਿਚ ਕੀ ਦੋਸ਼ ਹੈ ਕਿ ਉਹ ਬਿਜਲੀ ਦੀਆਂ ਤਰੰਗਾਂ ਦੇ ਰੂਪ ਵਿਚ ਤਬਦੀਲ ਹੋ ਗਏ।

ਦੂਸਰੇ ਦਿਨ, ਸਵੇਰੇ-ਸਵੇਰੇ ਉੱਠਣ ਦੀ ਬਜਾਏ ਜਦੋਂ ਦਸ ਵਜ ਗਏ ਅਤੇ ਤਦ ਵੀ ਜਦ ਚੌਧਰੀ ਨੇ ਆਪਣੇ ਕਮਰੇ ਦਾ ਬੂਹਾ ਨਹੀਂ ਖੋਲ੍ਹਿਆ, ਅੰਦਰ ਤੋਂ ਬੰਦ ਕੀਤਾ ਹੋਇਆ ਦਰਵਾਜ਼ਾ ਬਾਹਰੋਂ ਕਿਸੇ ਵੀ ਤਰ੍ਹਾਂ ਨਹੀਂ ਖੁੱਲ੍ਹ ਸਕਿਆ, ਤਦ ਬੇਚੈਨ ਹੋ ਕੇ, ਯੋਗੇਨ ਭੱਜਿਆ ਹੋਇਆ ਗਿਆ ਅਤੇ ਗੁਆਂਢ ਵਿਚ ਰਹਿਣ ਵਾਲੇ ਮਦਨ ਦਾਸ ਸਾਹਿਬ ਨੂੰ ਬੁਲਾ ਲਿਆਇਆ।

ਹਰਸਿਮਰਨ ਬੁਕ ਵਰਕ ਐਂਡ ਗ੍ਰੈਫਿਕਸ, ਬੀ-20, ਈਸਟ ਬਲਦੇਵ ਪਾਰਕ, ਪਰਵਾਨਾ ਰੋਡ, ਦਿੱਲੀ-51 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਜੇ. ਕੇ. ਆਫਸੈਟ ਪ੍ਰਿੰਟਰਜ਼ ਦਿੱਲੀ-6 ਤੋਂ ਛਪੀ।